ੴ ਸਤਿਗੁਰਪ੍ਰਸਾਦਿ ॥

# ਸਿਮਰਨ ਦੀਆਂ ਬਰਕਤਾਂ ਤੇ ਹੋਰ ਲੇਖ

ਲੇਖਕ :
ਪ੍ਰੋ਼ਫੈਸਰ ਸਾਹਿਬ ਸਿੰਘ
ਡੀ.ਲਿਟ.



ਸਿੰਘ ਬ੍ਰਦਰਜ਼
ਅੰਮ੍ਰਿਤਸਰ

ISBN 81-7205-121-2

ਪਹਿਲੀ ਵਾਰ 1971
ਅੱਠਵੀਂ ਵਾਰ ਅਗਸਤ 1994,
ਅਗਸਤ 1997, ਮਈ 1999, ਫ਼ਰਵਰੀ 2002,
ਸਤੰਬਰ 2004, ਨਵੰਬਰ 2006,
ਚੌਦ੍ਹਵੀਂ ਵਾਰ ਸਤੰਬਰ 2009

**ਮੁੱਲ : 50-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਜਾਣ ਪਛਾਣ

ਜਦੋਂ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੁਲਾਜ਼ਮਤ ਛੱਡ ਕੇ ਸੰਨ ੧੯੨੭ ਵਿਚ ਦੂਜੀ ਵਾਰੀ ਗੁਰੂ ਨਾਨਕ ਖ਼ਾਲਸਾ ਕਾਲਜ, ਗੁਜਰਾਂਵਾਲਾ ਵਿਚ ਸੰਸਕ੍ਰਿਤ ਅਤੇ ਗੁਰਬਾਣੀ ਦਾ ਪ੍ਰੋਫ਼ੈਸਰ ਜਾ ਬਣਿਆ, ਤਦੋਂ ਉਥੇ ਇਕ ਵਿੱਦਿਆਰਥੀ ਜੋਧ ਸਿੰਘ ਭੀ ਪੜ੍ਹਦਾ ਸੀ। ਬੜੇ ਹੀ ਬੀਬੇ ਸੁਭਾਵ ਵਾਲਾ ਸੀ ਇਹ ਵਿੱਦਿਆਰਥੀ। ਗੁਜਰਾਂਵਾਲੇ ਦੇ ਕਾਲਜ ਤਦੋਂ ਸਿਰਫ਼ ਐੱਫ਼. ਏ. ਦੀਆਂ ਜਮਾਤਾਂ ਹੀ ਸਨ। ਜੋਧ ਸਿੰਘ ਉਥੋਂ ਐੱਫ਼.ਏ. ਪਾਸ ਕਰ ਕੇ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਆ ਦਾਖ਼ਲ ਹੋਇਆ। ਸੰਨ ੧੯੨੯ ਵਿਚ ਮੇਰਾ ਭੀ ਅੰਨ-ਜਲ ਗੁਜਰਾਂਵਾਲੇ ਤੋਂ ਮੁੱਕ ਗਿਆ, ਤੇ ਮੈਂ ਭੀ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਆ ਗਿਆ। ਜੋਧ ਸਿੰਘ ਇਥੋਂ ਬੀ.ਏ. ਪਿੱਛੋਂ ਬੀ.ਟੀ. ਕਰ ਕੇ ਜ਼ਿਲ੍ਹਾ ਸਰਗੋਧੇ ਦੇ ਇਕ ਚਕ ਦੇ ਖ਼ਾਲਸਾ ਸਕੂਲ ਵਿਚ ਹੈੱਡ-ਮਾਸਟਰ ਜਾ ਬਣਿਆ। ਆਪਣੀ ਮਿਹਨਤ ਤੇ ਲਿਆਕਤ ਨਾਲ ਸਰਦਾਰ ਜੋਧ ਸਿੰਘ ਨੇ ਉਸ ਸਕੂਲ ਨੂੰ ਇਕ ਵਧੀਆ ਹਾਈ ਸਕੂਲ ਬਣਾ ਲਿਆ। ਪਰ ਸੰਨ ੧੯੪੭ ਦੀ ਦੇਸ਼-ਵੰਡ ਦੇ ਕਾਰਨ ਸਾਰੇ ਪੰਜਾਬ ਵਿਚ ਕੌਮ-ਵਟਾਂਦਰਾ ਹੋ ਗਿਆ। ਸਾਰੇ ਹਿੰਦੂ ਤੇ ਸਿੱਖ ਪੱਛਮੀ ਪਾਕਿਸਤਾਨ ਵਿਚੋਂ ਪੂਰਬੀ ਪੰਜਾਬ ਵਿਚ ਆ ਗਏ।

ਇਧਰ ਆ ਕੇ ਸ. ਜੋਧ ਸਿੰਘ ਨੂੰ ਆਲ ਇੰਡੀਆ ਰੇਡੀਓ ਜਲੰਧਰ ਵਿਚ ਕੰਮ ਕਰਨ ਦਾ ਮੌਕਾ ਮਿਲ ਗਿਆ। ਸੰਨ ੧੯੪੯ ਵਿਚ ਉਹਨਾਂ ਮੈਨੂੰ ਪ੍ਰੇਰਨਾ ਕੀਤੀ ਕਿ ਮੈਂ 'ਸਿਮਰਨ' ਉਤੇ ਕੁਝ ਮਜ਼ਮੂਨ ਲਿਖਾਂ, ਜੋ ਰੇਡੀਓ ਉਤੇ ਬੋਲੇ ਜਾ ਸਕਣ। ਉਨ੍ਹਾਂ ਦੀ ਪ੍ਰੇਰਨਾ ਤੇ ਮੈਂ 'ਸਿਮਰਨ' ਉਤੇ ੧੩ ਲੇਖ ਲਿਖੇ, ਜੋ ਉਸੇ ਸਾਲ ਹਰੇਕ ਹਫ਼ਤੇ ਇਕ ਇਕ ਕਰ ਕੇ ਜਲੰਧਰ-ਰੇਡੀਓ ਤੋਂ ਸੁਣਾਏ ਗਏ।

ਜੂਨ ਸੰਨ ੧੯੫੦ ਤੋਂ ਮਾਸਕ-ਪੱਤਰ 'ਸੰਤ-ਸਿਪਾਹੀ' ਵਿਚ ਇਹ ਸਾਰੇ ਲੇਖ ਹਰ ਮਹੀਨੇ ਇਕ ਇਕ ਕਰ ਕੇ ਛਪਣੇ ਸ਼ੁਰੂ ਹੋਏ।

ਸੰਨ ੧੯੩੦ ਵਿਚ ਜਦੋਂ ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਆ ਚੁੱਕਾ ਸਾਂ ਤਦੋਂ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ ਦੇ ਪੁਸਤਕਾਂ ਵਾਲੇ ਭਾਈ ਕਿਰਪਾਲ ਸਿੰਘ ਬਲਬੀਰ ਸਿੰਘ ਦੀ ਪ੍ਰੇਰਨਾ ਤੇ ਮੈਂ ਉਹਨਾਂ ਨੂੰ ਇਕ ਛੋਟੀ ਜਿਹੀ ਪੁਸਤਕ 'ਰੱਬੀ

ਜਲਵਾ' ਲਿਖ ਕੇ ਛਾਪਣ ਲਈ ਦਿਤੀ। ਭਾਈ ਕਿਰਪਾਲ ਸਿੰਘ ਜੀ ਨਾਲ 'ਜੈਤੋ ਮੋਰਚੇ' ਵੇਲੇ ਸੰਨ ੧੯੨੩ ਵਿਚ ਮੇਰੀ ਸਾਂਝ ਬਣੀ ਸੀ। ਇਹ ਭੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਹਿਲੇ ਜਥੇ ਵਿਚ ਗ੍ਰਿਫ਼ਤਾਰ ਹੋਏ ਸਨ।

ਉਸ ਪੁਸਤਕ 'ਰੱਬੀ ਜਲਵਾ' ਤੋਂ ਸੰਖੇਪ ਸ਼ਕਲ ਵਿਚ ਇਕ ਲੇਖ 'ਜਗਦੇ ਦੀਵੇ ਤੋਂ ਦੀਵਾ' ਤਿਆਰ ਕੀਤਾ, ਜੋ ਦਸੰਬਰ ੧੯੬੧ ਦੇ ਮਾਸਕ-ਪੱਤਰ 'ਗੁਰਮਤਿ ਪ੍ਰਕਾਸ਼' ਵਿਚ ਛਪਿਆ ਸੀ।

ਲੇਖ 'ਜੀਵਨ-ਪ੍ਰਣ' ਮਾਸਕ-ਪੱਤਰ 'ਗੁਰਮਤਿ-ਪ੍ਰਕਾਸ਼' ਦੇ ਅਪਰੈਲ ੧੯੬੧ ਦੇ ਪਰਚੇ ਵਿਚ ਛਪਿਆ ਸੀ। ਉਥੇ ਇਸ ਦਾ ਸਿਰ-ਲੇਖ ਸੀ 'ਅੰਮ੍ਰਿਤ'। ਹੁਣ ਉਹ ਸਿਰ-ਲੇਖ ਬਦਲ ਦਿਤਾ ਹੈ। ਮੇਰੀ ਪੁਸਤਕ 'ਬੁਰਾਈ ਦਾ ਟਾਕਰਾ' ('ਧਾਰਮਿਕ ਲੇਖ') ਵਿਚ ਮੇਰਾ ਇਕ ਲੇਖ 'ਅੰਮ੍ਰਿਤ' ਦੇ ਸਿਰ-ਲੇਖ ਹੇਠ ਹੈ। ਇਹਨਾਂ ਦੋਹਾਂ ਲੇਖਾਂ ਦਾ ਕੇਂਦਰੀ ਭਾਵ ਤਾਂ ਇਕੋ ਹੀ ਹੈ, ਪਰ ਦੋਵੇਂ ਲੇਖ ਵਖ-ਵਖ ਦ੍ਰਿਸ਼ਟੀ-ਕੋਣ ਤੋਂ ਲਿਖੇ ਹੋਏ ਹਨ।

ਮੈਂ ਜ਼ਾਤੀ ਤਜਰਬੇ ਤੋਂ ਵੇਖਿਆ ਹੈ ਕਿ ਅੱਜ-ਕਲ੍ਹ ਦੇ ਅੰਗਰੇਜ਼ੀ ਪੜ੍ਹੇ-ਲਿਖੇ ਸਿੱਖ ਗਭਰੂਆਂ ਨੇ ਗੁਰਬਾਣੀ ਬਾਰੇ ਮੇਰੀ ਕੀਤੀ ਮਿਹਨਤ ਨੂੰ ਪਸੰਦ ਕੀਤਾ ਹੈ। ਗੁਰਬਾਣੀ ਅਤੇ ਗੁਰਮਤਿ ਬਾਰੇ ਇਤਨੀ ਮਿਹਨਤ ਕਰਨ ਲਈ ਮੈਨੂੰ ਸਿੱਖ ਨੌਜੁਆਨਾਂ ਵਲੋਂ ਬਹੁਤ ਉਤਸ਼ਾਹ ਮਿਲਦਾ ਰਿਹਾ ਹੈ। 'ਲੇਖਾਂ' ਦੀ ਇਸ ਪੁਸਤਕ ਵਿਚ ਮੈਂ ਭਗਤ ਤ੍ਰਿਲੋਚਨ ਜੀ ਦਾ ਇਕ ਸ਼ਬਦ ਜਾਣ-ਬੁੱਝ ਕੇ ਦੇ ਰਿਹਾ ਹਾਂ। ਇਸ ਸ਼ਬਦ ਬਾਰੇ ਸਿੱਖ-ਵਿਦਵਾਨਾਂ ਨੂੰ ਬੜੇ ਟਪਲੇ ਲੱਗਦੇ ਆ ਰਹੇ ਹਨ। ਉਹਨਾਂ ਟਪਲਿਆਂ ਦੇ ਕਾਰਨ ਕਈ ਸੱਜਣ ਤਾਂ ਭਗਤ-ਬਾਣੀ ਵਲੋਂ ਰੁਸਦੇ ਹੀ ਜਾ ਰਹੇ ਹਨ। ਹੋ ਸਕਦਾ ਹੈ ਕਿ ਮੇਰੀ ਇਸ ਸ਼ਬਦ ਦੀ ਵਿਆਖਿਆ ਕਈ ਥਿੜਕਦੇ ਮਨਾਂ ਨੂੰ ਥੰਮ੍ਹੀ ਦੇ ਸਕੇ। ਮੈਨੂੰ ਇਹ ਭੀ ਆਸ ਹੈ ਕਿ ਪੜ੍ਹੇ-ਲਿਖੇ ਸਿੱਖ ਨੌਜੁਆਨ ਭੀ ਭਗਤ-ਬਾਣੀ ਵਲ ਵਧੀਕ ਰੁਚੀ ਬਣਾਣਗੇ।

ਕੁਝ ਸਾਲਾਂ ਤੋਂ 'ਸਿੰਘ ਬ੍ਰਦਰਜ਼' ਵਾਲਿਆਂ ਨੇ ਮੇਰੀਆਂ ਗੁਰਮਤਿ ਗੁਰਬਾਣੀ ਬਾਰੇ ਪੁਸਤਕਾਂ ਛਾਪਣੀਆਂ ਸ਼ੁਰੂ ਕੀਤੀਆਂ ਹਨ। ਪਹਿਲਾਂ ਸੰਨ ੧੯੪੯ ਤੋਂ ਛਾਪਣ ਦਾ ਕੰਮ ਮੈਂ ਆਪ ਹੀ ਕਰਨ ਤੇ ਮਜਬੂਰ ਹੋਇਆ ਸਾਂ। ਪਰ ਪਾਠਕਾਂ ਦੇ ਹੱਥਾਂ ਤਕ ਪੁਸਤਕਾਂ ਅਪੜਾਣੀਆਂ ਭੀ ਭਾਰੀ ਤਜਰਬੇ ਦਾ ਕੰਮ ਹੈ, ਤੇ, ਮੈਂ ਇਸ ਵਿਚ ਫ਼ੇਲ੍ਹ ਹੋ ਗਿਆ। 'ਸਿੰਘ ਬ੍ਰਦਰਜ਼' ਨੇ ਮੈਨੂੰ ਇਸ ਔਕੜ ਵਿਚੋਂ ਕੱਢਿਆ। ਪਰ ਦੁਕਾਨਦਾਰ ਦੇ ਸਾਹਮਣੇ ਭੀ ਹੋਰ ਗ੍ਰਿਹਸਤੀਆਂ ਵਾਂਗ ਆਜੀਵਕਾ ਦਾ ਸੁਆਲ ਹੈ। ਪਾਠਕਾਂ ਦਾ ਉਤਸ਼ਾਹ ਉਹਨਾਂ ਦੀ ਲੋੜ ਤੋਂ ਕਾਫ਼ੀ ਕੱਸਾ ਹੈ। ਸੋ, ਮਾਇਕ

ਔਕੜਾਂ ਦੇ ਕਾਰਨ ਕੁਝ ਲਿਖੀਆਂ ਪੁਸਤਕਾਂ ਅਣ-ਛਪੀਆਂ ਹੀ ਪਈਆਂ ਆ ਰਹੀਆਂ ਹਨ।

ਲੇਖਾਂ ਦੀ ਇਸ ਤੋਂ ਪਹਿਲੀ ਪੁਸਤਕ 'ਸਿੱਖ ਸਿਦਕੁ ਨ ਹਾਰੇ' ਅਗਸਤ ਸੰਨ ੧੯੬੨ ਵਿਚ ਛਪੀ ਸੀ। ਤਦੋਂ ਮੈਂ ਜ਼ਿਲ੍ਹਾ ਲੁਧਿਆਣੇ ਦੇ ਪਿੰਡ ਸਿੱਧਵਾਂ ਬੇਟ ਵਿਚ ਸਾਂ। ਮੇਰਾ ਲੜਕਾ ਡਾਕਟਰ ਦਲਜੀਤ ਸਿੰਘ ਤਬਦੀਲ ਹੋ ਕੇ ਉਥੇ ਚਲਾ ਗਿਆ ਸੀ, ਤੇ, ਮੈਂ ਭੀ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੀ ਮੁਲਾਜ਼ਮਤ ਛੱਡ ਕੇ ਸਿਧਵਾਂ ਬੇਟ ਹੀ ਚਲਾ ਗਿਆ ਸਾਂ। ਉਸ ਵਕਤ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਟੀਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੀ ਛਪਾਈ ਸ਼ੁਰੂ ਹੋ ਚੁਕੀ ਹੋਈ ਸੀ। ਮਿਸ਼ਨਰੀ ਕਾਲਜ ਵਿਚ ਰਹਿ ਕੇ ਕਾਲਜ ਦੀ ਜ਼ਿਮੇਵਾਰੀ ਅਤੇ 'ਦਰਪਣ' ਦੀ ਛਪਾਈ ਦੀ ਦੇਖ-ਭਾਲ—ਇਹ ਦੋਵੇਂ ਕੰਮ ਕਰਨੇ ਮੇਰੇ ਵਾਸਤੇ ਬਹੁਤ ਔਖੇ ਹੋ ਰਹੇ ਸਨ। ਸਿਧਵਾਂ ਬੇਟ ਜਾ ਕੇ ਮੈਨੂੰ ਵਿਹਲ ਹੀ ਵਿਹਲ ਸੀ ਤੇ ਮੈਂ 'ਦਰਪਣ' ਦੀ ਛਪਾਈ ਵਲ ਆਪਣਾ ਪੂਰਾ ਧਿਆਨ ਦੇ ਸਕਿਆ। 'ਦਰਪਣ' ਦੀ ਛਪਾਈ ਦੇ ਰੁਝੇਵੇਂ ਦੇ ਕਾਰਨ ਹੀ 'ਲੇਖਾਂ' ਦੀ ਇਸ ਕਿਤਾਬ ਵਲ ਮੈਂ ਧਿਆਨ ਨਾ ਦੇ ਸਕਿਆ। 'ਦਰਪਣ' ਦੀ ਆਖ਼ਰੀ ਦਸਵੀਂ ਪੋਥੀ ੨੦ ਨਵੰਬਰ ੧੯੬੪ ਨੂੰ ਪਾਠਕਾਂ ਦੇ ਹੱਥਾਂ ਵਿਚ ਅੱਪੜੀ। ਤਦੋਂ ਤਕ ਸਿਧਵਾਂ ਬੇਟ ਤੋਂ ਵਾਪਸ ਮੈਂ ਮੁੜ ਅੰਮ੍ਰਿਤਸਰ ਆ ਚੁਕਾ ਸਾਂ, ਕਿਉਂਕਿ ਮੇਰਾ ਲੜਕਾ ਡਾਕਟਰ ਦਲਜੀਤ ਸਿੰਘ ਉਥੋਂ ਤਬਦੀਲ ਹੋ ਕੇ ਫਿਰ ਮੈਡੀਕਲ ਕਾਲਜ ਅੰਮ੍ਰਿਤਸਰ ਵਿਚ ਅੱਖਾਂ ਦੇ ਮਹਿਕਮੇ ਸੀਨੀਅਰ ਲੈਕਚਰਾਰ ਬਣ ਕੇ ੧੬ ਮਈ ਸੰਨ ੧੯੬੪ ਨੂੰ ਇਥੇ ਆ ਗਿਆ। ਸਤੰਬਰ ਸੰਨ ੧੯੬੪ ਤੋਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਇਕ ਘੰਟਾ ਰੋਜ਼ਾਨਾ ਪੜ੍ਹਾਣ ਵਾਸਤੇ ਮੈਂ ਫਿਰ ਜਾਣ ਲੱਗ ਪਿਆ। ਅੱਧ ਮਈ ਤੋਂ ਕਾਲਜ ਵਿਚ ਦੋ ਮਹੀਨੇ ਗਰਮੀ ਦੀਆਂ ਛੁੱਟੀਆਂ ਹੋ ਗਈਆਂ, ਤੇ ਮੈਂ ਇਸ ਪੁਸਤਕ ਨੂੰ ਪਾਠਕਾਂ ਦੇ ਸਾਹਮਣੇ ਪੇਸ਼ ਕਰਨ ਵਾਸਤੇ ਨਵੇਂ ਰੂਪ ਵਿਚ ਤਿਆਰ ਕਰ ਸਕਿਆ ਹਾਂ।

ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ੪ ਨਵੰਬਰ ਸੰਨ ੧੯੨੯ ਤੋਂ ੧੨ ਅਕਤੂਬਰ ੧੯੫੨ ਤਕ ੨੩ ਸਾਲ ਪੰਜਾਬੀ ਅਤੇ ਗੁਰਬਾਣੀ ਪੜ੍ਹਾਂਦਾ ਰਿਹਾ ਹਾਂ। ਸੰਨ ੧੯੪੯ ਦਾ ਜ਼ਿਕਰ ਹੈ। ਮਾਰਚ ਦੀ ਦੋ ਤਰੀਕ ਸੀ। ਜੰਗਲ ਦੀ ਅੱਗ ਵਾਂਗੂ, ਦਿਲ ਹਿਲਾ ਦੇਣ ਵਾਲੀ ਇਹ ਖ਼ਬਰ ਸਾਰੇ ਸਿੱਖ-ਜਗਤ ਵਿਚ ਖਿੱਲਰ ਗਈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਕ ਵੱਡੇ ਤੁਰਨੇ-ਸਿਰ ਕਾਰਕੁਨ ਦੇ ਕਿਸੇ ਝਗੜੇ ਦੇ ਸਿਲਸਿਲੇ ਵਿਚ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਹੱਦ ਵਿਚ ਕਿਸੇ ਨੇ ਗੋਲੀ ਚਲਾ ਦਿਤੀ। ਸੁਣ ਕੇ ਦਿਲ ਨੂੰ ਬੜੀ ਸੱਟ ਵੱਜੀ। ਮੇਰੀਆਂ ਅੱਖਾਂ ਅੱਗੇ ਉਹ ਨਕਸ਼ਾ ਆ ਗਿਆ ਜਦੋਂ ਮਈ ਸੰਨ ੧੯੨੬ ਵਿਚ ਦੋ ਧੜਿਆਂ ਵਿਚ

ਵੰਡੇ ਹੋਏ ਅਕਾਲੀ ਵੀਰਾਂ ਨੇ ਲਹੂ ਦੀ ਹੋਲੀ ਖੇਡੀ ਸੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪੁੱਜ ਕੇ ਬੇ-ਅਦਬੀ ਕੀਤੀ ਸੀ। ੨ ਮਾਰਚ ਸੰਨ ੧੯੪੯ ਦੀ ਘਟਨਾ ਨੇ ਮੇਰੇ ਦਿਲ ਦੇ ਪੁਰਾਣੇ ਜ਼ਖ਼ਮ ਫਿਰ ਛਿੱਲ ਦਿਤੇ। ਤੇ, ਮੈਂ ਕਲਮ ਲੈ ਕੇ ਉਸ ਦਿਨ ਉਸ ਬੀਤ-ਚੁੱਕੀ ਹਿਰਦੇ-ਵੇਧਕ ਦੁਰਘਟਨਾ ਦਾ ਹਾਲ ਥੋੜ੍ਹੇ ਕੁ ਲਫ਼ਜ਼ਾਂ ਵਿਚ ਲਿਖ ਦਿਤਾ। ੧੯੨੬ ਦੀ ਦੁਰਘਟਨਾ ਵੇਲੇ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਚ ਮੀਤ-ਸਕੱਤਰ ਸਾਂ, ਤੇ, ਇਸ ਨੇੜਤਾ ਦੇ ਕਾਰਨ ਉਹ ਚੰਦਰੀ ਘਟਨਾ ਅਜੇ ਮੇਰੇ ਦਿਮਾਗ਼ ਵਿਚ ਟਿਕੀ ਹੋਈ ਸੀ। ਉਹ 'ਲੇਖ' ਮਾਸਕ-ਪੱਤਰ 'ਕੰਵਲ' ਦੇ ਅਕਤੂਬਰ ੧੯੪੯ ਦੇ ਪਰਚੇ ਵਿਚ ਛਪਿਆ ਸੀ। ਉਸ ਦਾ ਸਿਰ-ਲੇਖ ਸੀ '(ਅ-) ਸ਼ਰਧਾ ਭੇਟ ਦੀ ਦੂਜੀ ਕਿਸ਼ਤ'। ਹੁਣ ਸਿਰ-ਲੇਖ ਹੈ 'ਅਸਚਰਜ ਸ਼ਰਧਾ'।

ਇਹ ਲੇਖ ਮੈਂ ਇਸ ਪੁਸਤਕ ਵਿਚ ਭੀ ਦੇ ਰਿਹਾ ਹਾਂ। ਆਤਮਕ ਜੀਵਨ ਦਾ ਰਸਤਾ ਪਹਾੜੀ ਰਸਤਾ ਹੈ, ਬੜਾ ਔਖਾ ਰਸਤਾ ਹੈ। ਕਿਸੇ ਸੁਆਰਥ ਵਿਚ ਫਸ ਕੇ ਧਰਮੀ ਮਨੁੱਖ ਭੀ ਕਈ ਵਾਰੀ ਅਜਿਹਾ ਠੇਡਾ ਖਾ ਜਾਂਦਾ ਹੈ ਕਿ ਆਪਣੇ ਦੀਨ-ਦੁਨੀਆ ਦੇ ਵਾਲੀ ਪਾਤਿਸ਼ਾਹ ਦੇ ਪਵਿੱਤਰ ਅਸਥਾਨ ਦੀ ਘੋਰ ਬੇਅਦਬੀ ਕਰਨ ਤੋਂ ਭੀ ਨਹੀਂ ਝਕਦਾ, ਤੇ ਇਸ ਤਰ੍ਹਾਂ ਉੱਚੀ ਪਹਾੜੀ ਉਤੇ ਚੜ੍ਹਦਾ ਚੜ੍ਹਦਾ ਠੇਡਾ ਖਾ ਕੇ ਮਨਮੁਖਤਾ ਦੀ ਖੱਡ ਵਿਚ ਜਾ ਡਿੱਗਦਾ ਹੈ। ਹਰੇਕ ਆਤਮ-ਪਾਂਧੀ ਨੂੰ ਇਹ ਪੰਥ-ਬੀਤੀ ਘਟਨਾ ਸੁਚੇਤ ਰਹਿਣ ਵਿਚ ਮਦਦ ਦੇ ਸਕੇਗੀ।

ਇਕ ਲੇਖ ਹੋਰ ਰਲਾਇਆ ਹੈ ਇਸ ਪੁਸਤਕ ਵਿਚ। ਉਹ ਹੈ 'ਅਧਿਆਤਮਕ ਕਵਿਤਾ ਅਤੇ ਸਮਾਜ'।

ਇਤਨੇ ਸਾਲ ਇਹ ਪੁਸਤਕ ਅਣਛਪੀ ਪਈ ਰਹੀ ਹੈ। ਹੁਣ ਇਸ ਨੂੰ ਛਾਪਣ ਲੱਗੇ ਹਨ 'ਸਿੰਘ ਬ੍ਰਦਰਜ਼'।

੬ ਜਨਵਰੀ ਸੰਨ ੧੯੭੧ ਨੂੰ ਮੈਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਡੀ.ਲਿਟ. ਦੀ ਡਿਗਰੀ ਦਿਤੀ ਹੈ। ਮੈਂ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਸ. ਕਿਰਪਾਲ ਸਿੰਘ ਜੀ ਨਾਰੰਗ ਦਾ ਧੰਨਵਾਦ ਕਰਦਾ ਹਾਂ ਅਤੇ ਉਹਨਾਂ ਦੀ ਰਾਹੀਂ ਯੂਨੀਵਰਸਿਟੀ ਦਾ ਵੀ।

੪੯੯, ਅਜੀਤ ਨਗਰ, —ਦਾਸ
ਨਵਾਂ ਪਟਿਆਲਾ **ਸਾਹਿਬ ਸਿੰਘ**
੩੧.੧੨.੭੧

ੴ ਸਤਿਗੁਰਪ੍ਰਸਾਦਿ ॥

# 'ਸਿਮਰਨ' ਕੀ ਹੈ

## *ਮਨੁੱਖ ਨੂੰ ਪਰਮਾਤਮਾ ਦੇ ਸਿਮਰਨ ਦੀ ਕਿਉਂ ਲੋੜ ਹੈ ?*

ਇਸ ਉੱਪਰ-ਲਿਖੇ ਪ੍ਰਸ਼ਨ ਨੂੰ ਸਮਝਣ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਸਾਨੂੰ ਪਰਮਾਤਮਾ ਅਤੇ ਜੀਵਾਤਮਾ ਦੇ ਅਸਲੀ ਸੰਬੰਧ ਦੀ ਸਮਝ ਹੋਵੇ।

ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ ਇਹ ਸਾਰਾ ਦਿੱਸਦਾ ਅਣਦਿੱਸਦਾ ਜਗਤ ਪਰਮਾਤਮਾ ਦੇ ਆਪੇ ਦਾ ਪਰਕਾਸ਼ ਹੈ, ਤੇ ਇਸ ਵਿਚ ਉਹ ਆਪ ਹੀ ਬੈਠਾ ਕਈ ਤਰ੍ਹਾਂ ਦੇ ਕੌਤਕ ਕਰ ਰਿਹਾ ਹੈ—

**ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ।**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ।**

ਸੋ, ਜਗਤ ਦੇ ਸਾਰੇ ਜੀਅ-ਜੰਤ ਪਰਮਾਤਮਾ ਦਾ ਅੰਸ ਹਨ, ਜੀਵਾਂ ਦਾ ਅਸਲਾ ਉਹੀ ਹੈ ਜੋ ਪਰਮਾਤਮਾ ਦਾ ਹੈ। ਗੁਰੂ ਅਮਰਦਾਸ ਜੀ ਆਖਦੇ ਹਨ—

**ਮਨ ਤੂ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ।**

ਪਰ, ਪਰਮਾਤਮਾ ਤੇ ਜੀਵਾਤਮਾ ਦੋਹਾਂ ਦਾ ਇੱਕੋ ਅਸਲਾ ਹੁੰਦਿਆਂ ਭੀ ਦੋਹਾਂ ਦੇ ਵਿਤ ਵਿਚ ਬੇਅੰਤ ਫ਼ਰਕ ਹੈ। ਸਮੁੰਦਰ ਪਾਣੀ ਦਾ ਇਕ ਅਥਾਹ ਇਕੱਠ ਹੈ, ਇਸ ਸਾਰੇ ਸਮੁੰਦਰ ਦੇ ਟਾਕਰੇ ਤੇ ਸਮੁੰਦਰ ਦੇ ਪਾਣੀ ਦੀ ਇਕ ਬੂੰਦ ਦੀ ਕੋਈ ਪਾਇਆਂ ਨਹੀਂ ਗਿਣੀ ਜਾ ਸਕਦੀ। ਸਮੁੰਦਰ ਬੇਅੰਤ ਵੱਡਾ ਹੈ, ਨਿੱਕੀ ਜਿਹੀ ਬੂੰਦ ਉਸ ਸਮੁੰਦਰ ਦੇ ਸਾਹਮਣੇ ਕੁਝ ਭੀ ਨਹੀਂ। ਪਰ ਜਿਵੇਂ ਸਮੁੰਦਰ ਦੇ ਬੇਅੰਤ ਪਾਣੀਆਂ ਦਾ ਅਸਲਾ ਹਾਈਡਰੋਜਨ ਤੇ ਆਕਸੀਜਨ ਹੈ, ਤਿਵੇਂ ਇਕ ਬੂੰਦ ਦਾ ਅਸਲਾ ਭੀ ਹਾਈਡਰੋਜਨ ਤੇ ਆਕਸੀਜਨ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੇ ਭੌਰੇ ਭਾਈ ਨੰਦ ਲਾਲ ਜੀ ਇਹ ਦ੍ਰਿਸ਼ਟਾਂਤ ਦੇ ਕੇ, ਪਰਮਾਤਮਾ ਤੇ ਜੀਵਾਤਮਾ ਦਾ ਇੱਕੋ ਅਸਲਾ ਦੱਸ ਕੇ, ਦੋਹਾਂ ਦੇ ਵਿਤ ਵਿਚ ਬੇਅੰਤ ਫ਼ਰਕ ਇਉਂ ਬਿਆਨ ਕਰਦੇ ਹਨ—

**ਮੌਜੋ ਦਰੀਆ ਗਰ-ਚਿ ਦਰ ਮਾਅਨੀ ਯਕੇ-ਸ੍ਰ।**
**ਬਾਜ਼ ਅੰਦਰ ਈਨੋ ਆਂ, ਫ਼ਰਕੇ ਬਸੇ-ਸ੍ਰ।**
**ਮਨ ਯਕੇ ਮੌਜਮ, ਤੂ ਬਹਰੇ ਬੇ-ਕਿਰਾਂ।**
**ਫ਼ਰਕ ਬਾਸ਼ਦ, ਅਜ਼ ਜ਼ਮੀਨੋਂ ਆਸਮਾਂ।**

ਭਾਵ, ਦਰਿਆ ਤੇ ਉਸ ਦੀ ਇੱਕ ਲਹਿਰ ਅਸਲ ਵਿਚ ਇੱਕੋ ਹੀ ਹਨ। ਪਰ ਜਦੋਂ ਇਹਨਾਂ ਦਾ ਵਿਤ ਤੱਕੀਏ, ਤਾਂ ਬੇਅੰਤ ਫ਼ਰਕ ਹੈ। ਹੇ ਪ੍ਰਭੂ! ਤੂੰ ਬੇਅੰਤ ਸਮੁੰਦਰ ਹੈਂ, ਤੇ ਮੈਂ ਉਸ ਸਮੁੰਦਰ ਦੀ ਇਕ ਨਿੱਕੀ ਜਿਹੀ ਲਹਿਰ ਹਾਂ।

ਦਰਿਆ ਦਾ ਵਗਦਾ ਪਾਣੀ ਸੁਅੱਛ ਤੇ ਸਾਫ਼ ਹੁੰਦਾ ਹੈ। ਪਰ ਜਦੋਂ ਹੜ੍ਹ ਆਦਿਕ ਦੇ ਕਾਰਨ ਕੁਝ ਪਾਣੀ ਕੰਢਿਆਂ ਤੋਂ ਉੱਛਲ ਕੇ ਲਾਗੇ ਹੀ ਕਿਸੇ ਛੱਪੜ ਟੋਏ ਵਿਚ ਪੈ ਜਾਂਦਾ ਹੈ ਤੇ ਉਸ ਦਾ ਸੰਬੰਧ ਦਰਿਆ ਨਾਲੋਂ ਟੁੱਟ ਜਾਂਦਾ ਹੈ, ਤਾਂ ਕੁਝ ਸਮਾ ਪਾ ਕੇ ਛੱਪੜ ਦੇ ਉਸ ਖਲੋਤੇ ਪਾਣੀ ਵਿਚ ਮੱਛਰ ਆਦਿਕ ਤੇ ਹੋਰ ਕਈ ਕਿਸਮ ਦੇ ਕੀੜੇ ਪੈਦਾ ਹੋ ਜਾਂਦੇ ਹਨ। ਉਸ ਪਾਣੀ ਵਿਚੋਂ ਦੁਰਗੰਧ ਭੀ ਆਉਣ ਲੱਗ ਪੈਂਦੀ ਹੈ। ਕਿਰਮ-ਮਾਰ ਦਵਾਈਆਂ ਵਰਤਿਆਂ ਭੀ ਪਾਣੀ ਦਾ ਇਹ ਰੋਗ ਥੋੜੇ ਚਿਰ ਲਈ ਹੀ ਹਟਦਾ ਹੈ, ਰੋਗ ਜੜ੍ਹਾਂ ਤੋਂ ਨਹੀਂ ਜਾਂਦਾ।

ਛੱਪੜ ਦੇ ਪਾਣੀ ਦਾ ਅਸਲੀ ਰੋਗ ਹੈ ਦਰਿਆ ਤੋਂ ਵਿਛੋੜਾ। ਇਸ ਵਿਛੜੇ ਹੋਏ ਪਾਣੀ ਨੂੰ ਮੁੜ ਦਰਿਆ ਵਿਚ ਮਿਲਾ ਦਿਉ, ਇਸ ਦੀ ਦੁਰਗੰਧ ਤੇ ਇਸ ਦੇ ਜਿਰਮ ਸਭ ਨਾਸ ਹੋ ਜਾਂਦੇ ਹਨ।

ਇਹੀ ਹਾਲ ਹੈ ਜੀਵਾਤਮਾ ਦਾ।

ਸਤਿਗੁਰੂ ਨਾਨਕ ਦੇਵ ਜੀ ਇਕ ਸੁੰਦਰ ਦ੍ਰਿਸ਼ਟਾਂਤ ਦੇ ਕੇ ਜੀਵਾਤਮਾ ਦੀ ਇਸ ਤਰਸ-ਭਰੀ ਹਾਲਤ ਦਾ ਜ਼ਿਕਰ ਕਰਦੇ ਹਨ। ਇਕ ਸਰੋਵਰ ਵਿਚ ਸੋਹਣੇ ਕੌਲ ਫੁੱਲ ਲੱਗੇ ਹੋਏ ਹਨ। ਉਹਨਾਂ ਦੇ ਹਰੇ ਚੌੜੇ ਪੱਤਰ ਪਾਣੀ ਦੀ ਹਿੱਕ ਉੱਤੇ ਤਾਰੀਆਂ ਲਾਂਦੇ ਹਨ, ਤੇ ਸੁਨਹਿਰੀ ਫੁੱਲ ਹਵਾ ਦੇ ਮੱਠੇ ਮੱਠੇ ਝੋਕਿਆਂ ਨਾਲ ਹੁਲਾਰੇ ਲੈਂਦੇ ਹਨ। ਪਰ ਇਹ ਮੌਜ ਉਤਨਾ ਚਿਰ ਹੀ ਹੈ ਜਦ ਤਕ ਸਰੋਵਰ ਵਿਚ ਕਿਸੇ ਸੋਮੇ ਜਾਂ ਨਦੀ ਆਦਿਕ ਤੋਂ ਪਾਣੀ ਮਿਲ ਰਿਹਾ ਹੈ। ਪਾਣੀ ਤੋਂ

ਵਿਛੋੜਾ ਪੈਂਦਿਆਂ ਹੀ ਸਰੋਵਰ ਦਾ ਆਪਣਾ ਜੁੱਸਾ ਕਾਲਾ ਹੋ ਜਾਂਦਾ ਹੈ, ਤੇ ਉਹ ਕੌਲ ਫੁੱਲ ਭੀ ਸੜ ਕੇ ਸੁਆਹ ਹੋ ਜਾਂਦੇ ਹਨ। ਹਰਿਆਵਲ ਤੋਂ ਇਸ ਸੜੀ ਹੋਈ ਹਾਲਤ ਵਿਚ ਅੱਪੜੇ ਹੋਏ ਪਬਰ ਪਦਮਾਕਰ, (ਸਰੋਵਰ) ਤੋਂ ਉਸ ਦੀ ਸੜਿਆਂਦ ਦਾ ਕਾਰਨ ਪੁੱਛਦੇ ਹਨ, ਤੇ ਉਹ ਅੱਗੋਂ ਉੱਤਰ ਦੇਂਦਾ ਹੈ ਕਿ ਜਿਸ ਪਾਣੀ ਦੀ ਬਰਕਤ ਨਾਲ ਮੇਰਾ ਸਰੀਰ ਟਹਿਕਿਆ ਹੋਇਆ ਸੀ, ਮੇਰੇ ਅੰਦਰ ਹਰਿਆਵਲ ਸੀ ਤੇ ਕੌਲ ਫੁੱਲ ਨਾਚ ਕਰ ਰਹੇ ਸਨ, ਉਸ ਨਾਲੋਂ ਮੇਰਾ ਵਿਛੋੜਾ ਹੋ ਗਿਆ ਹੈ, ਬੱਸ! ਆਪਣੀ ਸੜਿਆਂਦ ਦਾ ਕਾਰਨ ਮੈਨੂੰ ਇਹ ਵਿਛੋੜਾ ਹੀ ਜਾਪਦਾ ਹੈ:

**ਪਬਰ ਤੂੰ ਹਰੀਆਵਲਾ, ਕਵਲਾ ਕੰਚਨ ਵੰਨਿ।**
**ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ,**
**ਨਾਨਕ ਮੈ ਤਨਿ ਭੰਗੁ।**
**ਜਾਣਾ, ਪਾਣੀ ਨ ਲਹਾਂ, ਜੈ ਸੇਤੀ ਮੇਰਾ ਸੰਗੁ।**
**ਜਿਤੁ ਡਿਠੇ ਤਨੁ ਪਰਫੁੜੈ, ਚੜੈ ਚਵਗਣਿ ਵੰਨੁ।੩੦।**
*[ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੨*

ਕਈ ਅੰਞਾਣ ਅੱਲੜ੍ਹ ਗੱਭਰੂ ਕਾਹਲੀ ਵਿਚ ਕਹਿ ਦਿਆ ਕਰਦੇ ਹਨ ਕਿ ਜੇ ਕੋਈ ਮਨੁੱਖ ਕਿਸੇ ਦੂਜੇ ਮਨੁੱਖ ਦੀ ਖ਼ੁਸ਼ਾਮਦ ਕਰੇ ਤਾਂ ਲੋਕ ਉਸ ਨੂੰ ਚੰਗਾ ਨਹੀਂ ਸਮਝਦੇ, ਪਰਮਾਤਮਾ ਦੀ ਵਡਿਆਈ ਕਰਨਾ ਭੀ ਪਰਮਾਤਮਾ ਦੀ ਖ਼ੁਸ਼ਾਮਦ ਹੈ। ਫਿਰ ਇਹ ਕਿਵੇਂ ਚੰਗੀ ਗੱਲ ਕਹੀ ਜਾ ਸਕਦੀ ਹੈ ?

ਅਸੀ ਉੱਪਰ ਵੇਖ ਚੁਕੇ ਹਾਂ ਕਿ ਪਰਮਾਤਮਾ ਤੇ ਜੀਵਾਤਮਾ ਦਾ ਅਸਲਾ ਇਕੋ ਹੀ ਹੈ। ਜੀਵ ਨੇ ਕਿਸੇ 'ਦੂਜੇ' ਦੀ 'ਖ਼ੁਸ਼ਾਮਦ' ਨਹੀਂ ਕਰਨੀ। ਆਪਣੀ ਨਿੱਕੀ ਜਿਹੀ 'ਸੁਰਤਿ' ਨੂੰ ਇਸ ਨੇ ਸਰਬ-ਵਿਆਪਕ 'ਸੁਰਤਿ' ਵਿਚ ਜੋੜਨਾ ਹੈ, ਆਪਣੇ ਨਿੱਕੇ ਜਿਹੇ ਮਨ ਨੂੰ ਇਸ ਨੇ ਸਰਬ-ਵਿਆਪਕ ਮਨ ਵਿਚ ਇਕ-ਮਿਕ ਕਰਨਾ ਹੈ, ਆਪਣੀ ਨਿੱਕੀ ਜਿਹੀ ਜਿੰਦ ਨੂੰ ਇਸ ਨੇ ਸਰਬ-ਵਿਆਪਕ ਜਿੰਦ ਵਿਚ ਚੁੱਭੀ ਲੁਆਣੀ ਹੈ। ਇਸੇ ਦਾ ਨਾਮ 'ਸਿਮਰਨ' ਹੈ। ਸਿਮਰਨ ਦਾ ਅਰਥ ਹੈ, 'ਯਾਦ ਕਰਨਾ, ਯਾਦ ਰੱਖਣਾ'। ਉਸ ਸਰਬ-ਵਿਆਪਕ ਜੋਤਿ ਨੂੰ ਹਰ ਥਾਂ ਪਸਰੀ ਜਾਣ ਕੇ ਉਸ ਨੂੰ 'ਤੂੰ ਹੈਂ ਤੂੰ' ਆਖਦੇ ਰਹਿਣਾ ਉਸ ਦਾ 'ਸਿਮਰਨ' ਹੈ। ਸ਼ਬਦ ਦੀ ਰਾਹੀਂ ਉਸ ਦੀਆਂ ਸਿਫ਼ਤਾਂ ਪੜ੍ਹਨੀਆਂ ਸੁਣਨੀਆਂ ਗਾਣੀਆਂ ਭੀ ਉਸ ਦਾ ਸਿਮਰਨ ਹੈ।

ਪਰਮਾਤਮਾ ਦੇ ਗੁਣ ਗਾਣੇ ਉਸ ਦੀ ਖ਼ੁਸ਼ਾਮਦ ਨਹੀਂ ਹੈ। ਉਹ ਬੇਅੰਤ ਗੁਣਾਂ ਦਾ ਮਾਲਕ ਹੈ, ਮਨੁੱਖ ਉਸ ਦੇ ਸਾਰੇ ਗੁਣ ਦੱਸ ਭੀ ਨਹੀਂ ਸਕਦਾ। ਅਜਿਹਾ ਉੱਦਮ ਤਾਂ ਇਉਂ ਹੈ ਜਿਵੇਂ ਕੋਈ ਬੰਦਾ ਕਿਸੇ ਸੁਲਤਾਨ ਨੂੰ ਮੀਆਂ ਜੀ ਆਖ ਕੇ ਖ਼ੁਸ਼ ਕਰਨਾ ਚਾਹੇ। ਜੀਵ ਨੇ ਪਰਮਾਤਮਾ ਦੇ ਗੁਣ ਸਿਰਫ਼ ਇਸ ਵਾਸਤੇ ਗਾਣੇ ਹਨ ਕਿ ਗੁਣ ਗਾਂਦਾ ਇਹ ਗੁਣਾਂ ਦੇ ਮਾਲਕ ਵਿਚ ਲੀਨ ਹੋ ਜਾਏ। ਕਿਸੇ ਪਿੰਡ ਕੋਈ ਓਪਰਾ ਕੁੱਤਾ ਆ ਜਾਏ, ਤਾਂ ਉਸ ਪਿੰਡ ਦੇ ਸਾਰੇ ਕੁੱਤੇ ਰਲ ਕੇ ਉਸ ਓਪਰੇ ਕੁੱਤੇ ਨੂੰ ਭੌਂਕਦੇ ਹਨ ਤੇ ਵੱਢਣ ਪੈਂਦੇ ਹਨ। ਉਹ ਵਿਚਾਰਾ ਸਹਿਮਿਆ ਹੋਇਆ ਸੁੰਗੜ ਕੇ ਮਾੜੀਆਂ ਜਿਹੀਆਂ ਦੰਦੀਆਂ ਕੱਢ ਕੇ ਆਪਣਾ ਆਪ ਬਚਾਣ ਲਈ ਹੌਲੀ ਹੌਲੀ ਭੌਂਕਦਾ ਹੈ। ਇਹ ਜਗਤ ਜੀਵ ਲਈ ਇਕ ਓਪਰਾ ਦੇਸ ਹੈ, ਜਿਥੇ ਆਏ ਨੂੰ ਇਥੋਂ ਦੇ ਅਨੇਕਾਂ ਵਿਕਾਰ-ਕੁੱਤੇ ਵੱਢਣ ਪੈ ਰਹੇ ਹਨ। ਬੱਸ ਇਹਨਾਂ ਤੋਂ ਆਪਣਾ ਆਪ ਬਚਾਣ ਲਈ ਇਸ ਨੇ ਇਉਂ ਆਖਦੇ ਰਹਿਣਾ ਹੈ:

**ਤੂੰ ਸੁਲਤਾਨੁ, ਕਹਾ ਹਉ ਮੀਆ, ਤੇਰੀ ਕਵਨ ਵਡਾਈ।**
**ਜੋ ਤੂੰ ਦੇਹਿ ਸੁ ਕਹਾ ਸੁਆਮੀ, ਮੈ ਮੂਰਖ ਕਹਣੁ ਨ ਜਾਈ।੧।**
**ਤੇਰੇ ਗੁਣ ਗਾਵਾ ਦੇਹਿ ਬੁਝਾਈ।**
**ਜੈਸੇ ਸਚ ਮਹਿ ਰਹਉ ਰਜਾਈ।੧। ਰਹਾਉ।**
**ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ।**
**ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ, ਮੈ ਅੰਧੁਲੇ ਕਿਆ ਚਤੁਰਾਈ।੨।**
**ਕਿਆ ਹਉ ਕਥੀ, ਕਥੇ ਕਥਿ ਦੇਖਾ, ਮੈ ਅਕਥੁ ਨ ਕਥਨਾ ਜਾਈ।**
**ਜੋ ਤੁਧੁ ਭਾਵੈ ਸੋਈ ਆਖਾ, ਤਿਲੁ ਤੇਰੀ ਵਡਿਆਈ।੩।**
**ਏਤੇ ਕੂਕਰ, ਹਉ ਬੇਗਾਨਾ, ਭਉਕਾ ਇਸੁ ਤਨ ਤਾਈ।**
**ਭਗਤਿ ਹੀਣੁ ਨਾਨਕੁ ਜੇ ਹੋਇਗਾ, ਤ ਖਸਮੈ ਨਾਉ ਨ ਜਾਈ।੪।੧।**

***ਪਦ ਅਰਥ:*** ਕਹਾ ਹਉ—ਕਹਾ ਹਉਂ, ਮੈਂ ਆਖਦਾ ਹਾਂ। ਕਵਨ ਵਡਾਈ—ਕੋਈ ਵਡਿਆਈ ਨਹੀਂ। ਕਹਾ—ਕਹਾਂ, ਮੈਂ ਆਖਦਾ ਹਾਂ।੧।

ਗਾਵਾ—ਗਾਵਾਂ, ਮੈਂ ਗਾਵਾਂ। ਬੁਝਾਈ—ਸਮਝ, ਅਕਲ। ਜੈਸੇ—ਜਿਸ ਤਰ੍ਹਾਂ, ਤਾਂ ਜੁ। ਰਹਉ—ਰਹਉਂ, ਮੈਂ ਟਿਕਿਆ ਰਹਾਂ। ਰਜਾਈ—ਹੇ ਰਜ਼ਾ ਦੇ ਮਾਲਕ ਪ੍ਰਭੂ!।੧। ਰਹਾਉ।

ਤੁਝ ਤੇ—ਤੈਥੋਂ। ਅਸਨਾਈ—ਨਾਈ, ਵਡਿਆਈ [‘ਸ੍ਨਾ ਅਰਬੀ ਲਫ਼ਜ਼ ਹੈ, ਅਰਥ

ਹੈ 'ਵਡਿਆਈ']। **ਨੋਟ**—ਜਦੋਂ ਕਿਸੇ ਲਫ਼ਜ਼ ਦੇ ਸ਼ੁਰੂ ਵਿਚ ਦੋ ਜੁੜਵੇਂ ਅੱਖਰ ਹੋਣ ਜਿਨ੍ਹਾਂ ਵਿਚ ਪਹਿਲਾ ਅੱਖਰ 'ਸ' ਹੋਵੇ ਤਾਂ ਪੰਜਾਬੀ-ਉਚਾਰਨ ਵਿਚ ਉਹਨਾਂ ਦੋਹਾਂ ਅੱਖਰਾਂ ਨੂੰ ਵਖ ਵਖ ਕਰ ਕੇ 'ਸ' ਦੇ ਪਹਿਲਾਂ 'ਅ' ਵਰਤ ਲਈਦਾ ਹੈ। ਜਾਂ 'ਸ' ਉਡਾ ਹੀ ਦੇਈਦਾ ਹੈ, ਜਿਵੇਂ—

ਸ੍ਥਾਨ (ਸ੍ਥਾਨ)—ਅਸਥਾਨ, ਥਾਨ। ਸ੍ਤਮ੍ਭ (ਸ੍ਤੰਭ)—ਅਸਥੰਭ, ਥੰਭ, ਥੰਮ੍।

ਸ੍ਟੇਸ਼ਨ (ਸ੍ਟੇਸ਼ਨ)—ਅਸਟੇਸ਼ਨ, ਟੇਸ਼ਨ। ਸ੍ਨਾ (ਸ੍ਨਾ)—ਅਸਨਾਈ।

ਸਾਹਿਬ—ਹੇ ਸਾਹਿਬ! ਚਤੁਰਾਈ—ਅਕਲ, ਚਲਾਕੀ।੨।

ਹਉ—ਮੈਂ, ਹਉਂ। ਕਥੀ—ਕਥੀਂ, ਮੈਂ ਬਿਆਨ ਕਰਾਂ। ਕਥੇ ਕਥਿ—ਕਥਿ ਕਥਿ, ਕਥ ਕਥ ਕੇ। ਦੇਖਾ—ਦੇਖਾਂ, ਮੈਂ ਵੇਖਦਾ ਹਾਂ। ਅਕਥੁ—ਜਿਸ ਦੇ ਗੁਣ ਕਹੇ ਨ ਜਾ ਸਕਣ। ਤਿਲੁ—ਰਤਾ ਕੁ।੩।

ਏਤੇ—ਇਤਨੇ, ਅਨੇਕਾਂ। ਕੂਕਰ—ਕੁੱਤੇ, ਕਾਮਾਦਿਕ ਵਿਕਾਰ। ਬੇਗਾਨਾ—ਓਪਰਾ। ਭਉਕਾ—ਭਉਕਾਂ, ਮੈਂ ਭੌਂਕਦਾ ਹਾਂ। ਇਸੁ ਤਨ ਤਾਈ—ਇਸ ਸਰੀਰ ਨੂੰ ਬਚਾਣ ਵਾਸਤੇ। ਖਸਮੈ ਨਾਉ—ਖਸਮ ਦਾ ਨਾਮ, ਖਸਮ ਦੀ ਬਜ਼ੁਰਗੀ, ਖਸਮ ਦੀ ਵਡਿਆਈ। ਨ ਜਾਈ—ਦੂਰ ਨਹੀਂ ਹੋ ਸਕਦੀ।੪।

***ਅਰਥ :*** ਹੇ ਰਜ਼ਾ ਦੇ ਮਾਲਕ ਪ੍ਰਭੂ! ਤੂੰ ਸਦਾ ਕਾਇਮ ਰਹਿਣ ਵਾਲਾ ਹੈਂ। ਮੈਨੂੰ (ਅਜਿਹੀ) ਸਮਝ ਬਖ਼ਸ਼ ਕਿ ਮੈਂ ਤੇਰੀ ਸਿਫ਼ਤ ਕਰ ਸਕਾਂ, ਤੇ ਸਿਫ਼ਤ-ਸਲਾਹ ਦੀ ਬਰਕਤ ਨਾਲ ਮੈਂ ਤੇਰੇ ( ਚਰਨਾਂ) ਵਿਚ ਟਿਕਿਆ ਰਹਿ ਸਕਾਂ।੧। ਰਹਾਉ।

ਹੇ ਪ੍ਰਭੂ! ਤੇਰੀ ਸਿਫ਼ਤ-ਸਲਾਹ ਕਰ ਕੇ ਮੈਂ ਤੇਰੀ ਕੋਈ ਵਡਿਆਈ ਨਹੀਂ ਕਰ ਰਿਹਾ, (ਇਹ ਤਾਂ ਇਉਂ ਹੈ ਕਿ) ਤੂੰ ਬਾਦਸ਼ਾਹ ਹੈਂ, ਤੇ ਮੈਂ ਤੈਨੂੰ ਮੀਆਂ ਆਖ ਰਿਹਾ ਹਾਂ, (ਪਰ ਇਤਨੀ ਕੁ ਸਿਫ਼ਤ ਕਰਨੀ ਭੀ ਮੇਰੀ ਆਪਣੀ ਸਮਰੱਥਾ ਨਹੀਂ ਹੈ) ਹੇ ਮਾਲਕ-ਪ੍ਰਭੂ! (ਸਿਫ਼ਤ-ਸਲਾਹ ਕਰਨ ਦਾ) ਜਿਤਨਾ ਕੁ ਬਲ ਤੂੰ ਦੇਂਦਾ ਹੈਂ ਮੈਂ ਉਤਨਾ ਕੁ ਤੇਰੇ ਗੁਣ ਆਖ ਲੈਂਦਾ ਹਾਂ। ਮੈਂ ਅੰਞਾਣ ਪਾਸੋਂ ਤੇਰੇ ਗੁਣ ਬਿਆਨ ਨਹੀਂ ਹੋ ਸਕਦੇ।੧।

ਇਹ ਜਿਤਨਾ ਕੁ ਜਗਤ ਬਣਿਆ ਹੋਇਆ ਹੈ, ਇਹ ਸਾਰਾ ਤੈਥੋਂ ਹੀ ਬਣਿਆ ਹੈ, ਇਹ ਸਾਰੀ ਤੇਰੀ ਹੀ ਬਜ਼ੁਰਗੀ ਹੈ। ਹੇ ਮਾਲਕ-ਪ੍ਰਭੂ! ਮੈਂ ਤੇਰੇ

ਗੁਣਾਂ ਦਾ ਅੰਤ ਨਹੀਂ ਜਾਣ ਸਕਦਾ। ਮੈਂ ਅੰਨ੍ਹਾ ਹਾਂ। (ਤੁੱਛ-ਅਕਲ ਹਾਂ) ਮੇਰੇ ਵਿਚ ਕੋਈ ਐਸੀ ਸਿਆਣਪ ਨਹੀਂ ਹੈ (ਕਿ ਮੈਂ ਤੇਰੇ ਗੁਣਾਂ ਦਾ ਅੰਤ ਜਾਣ ਸਕਾਂ)।੨।

ਮੈਂ ਤੇਰੇ ਗੁਣ ਬਿਲਕੁਲ ਨਹੀਂ ਕਹਿ ਸਕਦਾ। ਤੇਰੇ ਗੁਣ ਆਖ ਆਖ ਕੇ ਜਦੋਂ ਮੈਂ ਵੇਖਦਾ ਹਾਂ (ਤਾਂ ਮੈਨੂੰ ਸਮਝ ਪੈਂਦੀ ਹੈ ਕਿ) ਤੇਰਾ ਸਰੂਪ ਬਿਆਨ ਤੋਂ ਪਰੇ ਹੈ, ਮੈਂ ਬਿਆਨ ਕਰਨ ਜੋਗਾ ਨਹੀਂ ਹਾਂ। ਤੇਰੀ ਰਤਾ ਮਾਣ-ਵਡਿਆਈ ਭੀ ਜਿਹੜੀ ਮੈਂ ਆਖਦਾ ਹਾਂ, ਉਹੀ ਆਖਦਾ ਹਾਂ ਜੋ ਤੈਨੂੰ ਭਾਉਂਦੀ ਹੈ। (ਭਾਵ, ਜਿਹੜੀ ਕੁ ਬਿਆਨ ਕਰਨ ਲਈ ਤੂੰ ਆਪ ਹੀ ਸਮਝ ਦੇਂਦਾ ਹੈਂ)।੩।

(ਹੇ ਪ੍ਰਭੂ! ਇਥੇ ਕਾਮਾਦਿਕ) ਅਨੇਕਾਂ ਕੁੱਤੇ ਹਨ (ਮੈਂ ਇਹਨਾਂ ਵਿਚ) ਓਪਰਾ (ਆ ਫਸਿਆ) ਹਾਂ, ਜਿਤਨੀ ਕੁ ਤੇਰੀ ਸਿਫ਼ਤ-ਸਲਾਹ ਕਰਦਾ ਹਾਂ ਉਹ ਭੀ (ਮੈਂ) ਆਪਣੇ ਇਸ ਸਰੀਰ ਨੂੰ (ਕਾਮਾਦਿਕ ਕੁੱਤਿਆਂ ਤੋਂ) ਬਚਾਣ ਲਈ ਹੀ ਭੌਂਕਦਾ ਹਾਂ; (ਜਿਵੇਂ ਓਪਰਾ ਕੁੱਤਾ ਵੈਰੀ ਕੁੱਤਿਆਂ ਤੋਂ ਬਚਣ ਲਈ ਭੌਂਕਦਾ ਹੈ)। ਮੈਨੂੰ ਇਹ ਧਰਵਾਸ ਹੈ ਕਿ ਜੇ (ਤੇਰਾ ਦਾਸ) ਨਾਨਕ ਭਗਤੀ ਤੋਂ ਸਖਣਾ ਹੈ (ਤਾਂ ਭੀ ਤੂੰ ਮੇਰੇ ਸਿਰ ਉਤੇ ਰਾਖਾ ਖਸਮ ਹੈਂ, ਤੇ ਤੈਂ) ਖਸਮ ਦੀ ਇਹ ਸੋਭਾ ਦੂਰ ਨਹੀਂ ਹੋ ਗਈ (ਕਿ ਤੂੰ ਮੁੱਢ-ਕਦੀਮਾਂ ਤੋਂ ਸ਼ਰਨ ਆਏ ਦੀ ਸਹਾਇਤਾ ਕਰਦਾ ਆਇਆ ਹੈਂ)।੪।੧।

ਵੈਸਾਖ-ਜੇਠ ਦੇ ਮਹੀਨਿਆਂ ਵਿਚ ਪਿੰਡਾਂ ਤੋਂ ਬਾਹਰ ਜੂਹ ਵਿਚ ਵੇਖੋ। ਹਰ ਪਾਸੇ ਅੱਕਾਂ ਦੇ ਬੂਟੇ ਹਰੇ ਹੋਏ ਦਿਸਦੇ ਹਨ। ਡਾਲੀਆਂ ਦੇ ਨਾਲ ਅੰਬਾਖੜੀਆਂ ਕਿਹੀਆਂ ਸੋਹਣੀਆਂ ਲੱਗਦੀਆਂ ਹਨ। ਪਿੰਡਾਂ ਦੇ ਬਾਲ ਉਹਨਾਂ ਅੰਬਾਖੜੀਆਂ ਨੂੰ ਅੰਬ ਸਮਝ ਕੇ ਬੜੇ ਸ਼ੌਕ ਨਾਲ ਅੱਕਾਂ ਦੀਆਂ ਡਾਲੀਆਂ ਨਾਲੋਂ ਤੋੜਦੇ ਫਿਰਦੇ ਹਨ। ਪਰ ਉਹਨਾਂ ਦਾ ਸੁਹੱਪਣ ਉਤਨਾ ਚਿਰ ਹੀ ਸੀ, ਜਿਤਨਾ ਚਿਰ ਉਹ ਡਾਲੀ ਦੇ ਗਲ ਲੱਗੀਆਂ ਹੋਈਆਂ ਸਨ। ਡਾਲੀ ਦੇ ਗਲੋਂ ਟੁੱਟ ਕੇ ਉਹ ਤੂੰਬਾ-ਤੂੰਬਾ ਹੋ ਜਾਂਦੀਆਂ ਹਨ, ਹਵਾ ਦੇ ਤੱਤੇ ਬੁੱਲੇ ਉਹਨਾਂ ਨੂੰ ਉਡਾਈ ਫਿਰਦੇ ਹਨ, ਤੇ ਆਖ਼ਰ ਕੰਡੈਲੀਆਂ ਝਾੜੀਆਂ ਵਿਚ ਅੜ ਕੇ ਉਹਨਾਂ ਦਾ ਆਪਾ ਮੁੱਕ ਜਾਂਦਾ ਹੈ।

ਮਨੁੱਖ ਦਾ ਆਪਾ ਭੀ ਤਦ ਤਕ ਹੀ ਸੋਹਣਾ ਰਹਿ ਸਕਦਾ ਹੈ, ਜਦ ਤਕ ਇਹ ਪ੍ਰਭੂ-ਡਾਲੀ ਦੇ ਗਲ ਲੱਗਾ ਰਹਿੰਦਾ ਹੈ। ਉਸ ਜੀਵਨ-ਡਾਲੀ ਨਾਲੋਂ ਟੁੱਟਿਆਂ ਦੁਨੀਆ ਦੇ ਅਨੇਕਾਂ ਚਿੰਤਾ-ਝੋਰੇ ਇਸ ਦੀ ਕਮਜ਼ੋਰ ਜਿੰਦ ਨੂੰ ਤੂੰਬਾ-

ਤੂੰਬਾ ਕਰ ਦੇਂਦੇ ਹਨ।

ਗੁਰੂ ਅਰਜਨ ਦੇਵ ਜੀ ਮਨੁੱਖ ਦੀ ਇਸ ਹਾਲਤ ਦਾ ਬਿਆਨ ਕਰਦੇ ਹੋਏ ਆਖਦੇ ਹਨ ਕਿ ਜਿਵੇਂ ਅੱਕ ਦੇ ਗਲ ਲੱਗੀਆਂ ਹੀ ਅੰਬਾਖੜੀਆਂ ਸੋਹਣੀਆਂ ਦਿਸਦੀਆਂ ਹਨ, ਇਸੇ ਤਰ੍ਹਾਂ ਮਨੁੱਖ ਦੀ ਜਿੰਦ ਦਾ ਹਾਲ ਹੈ। ਡਾਲੋਂ ਟੁੱਟੀਆਂ ਖੱਖੜੀਆਂ ਦੀਆਂ ਹਜ਼ਾਰਾਂ ਗੰਢਾਂ ਬਣ ਜਾਂਦੀਆਂ ਹਨ, ਧਨੀ-ਪ੍ਰਭੂ ਨਾਲੋਂ ਵਿਛੜੀ ਇਨਸਾਨੀ ਜਿੰਦ ਭੀ ਹਜ਼ਾਰਾਂ ਫ਼ਿਕਰਾਂ ਦਾ ਸ਼ਿਕਾਰ ਹੋ ਜਾਂਦੀ ਹੈ। ਆਪ ਫ਼ੁਰਮਾਂਦੇ ਹਨ :

**ਖਖੜੀਆ ਸੁਹਾਵੀਆ, ਲਗੜੀਆ ਅਕ ਕੰਠਿ।**
**ਬਿਰਹ ਵਿਛੋਹਾ ਧਣੀ ਸਿਉ, ਨਾਨਕ ਸਹਸੈ ਗੰਠਿ।੧।**
**ਵਿਸਾਰੇਦੇ ਮਰਿ ਗਏ, ਮਰਿ ਭਿ ਨ ਸਕਹਿ ਮੂਲਿ।**
**ਵੇਮੁਖ ਹੋਏ ਰਾਮ ਤੇ ਜਿਉ ਤਸਕਰੁ ਉਪਰਿ ਸੂਲਿ।੨।**

## *ਸਿਮਰਨ ਦੀ ਬਰਕਤ ਨਾਲ ਜੀਵਨ ਪਲਟ ਜਾਂਦਾ ਹੈ—*

ਇਹ ਇਕ ਸਾਧਾਰਨ ਕੁਦਰਤੀ ਨਿਯਮ ਹੈ ਕਿ ਮਨੁੱਖ ਜਿਹੋ ਜਿਹੇ ਬਹਿਣੇ ਬੈਠਦਾ ਹੈ ਉਹੋ ਜਿਹੀ ਉਸ ਦੀ ਮੱਤ ਹੋ ਜਾਂਦੀ ਹੈ, ਉਹੋ ਜਿਹਾ ਉਸ ਦਾ ਸੁਭਾਉ ਤੇ ਜੀਵਨ ਬਣ ਜਾਂਦਾ ਹੈ। ਜਿਹੜਾ ਗੱਭਰੂ ਪਹਿਲੀ ਉਮਰੇ ਨਿੱਤ ਇਸ਼ਕ ਦੇ ਨਾਵਲ ਪੜ੍ਹਦਾ ਰਹਿੰਦਾ ਹੈ, ਸਹਿਜੇ-ਸਹਿਜੇ ਉਸਦਾ ਸੁਭਾਉ ਤੇ ਜੀਵਨ ਭੀ ਰੰਗੀਲਾ ਬਣਦਾ ਜਾਂਦਾ ਹੈ। ਤੇ, ਦੇਸ-ਪਿਆਰ ਦੇ ਵਲਵਲੇ ਭਰੀਆਂ ਕਿਤਾਬਾਂ ਪੜ੍ਹਨ ਵਾਲੇ ਬੰਦੇ ਆਮ ਤੌਰ ਤੇ ਵਤਨ ਦੀ ਖ਼ਾਤਰ ਕੁਰਬਾਨੀ ਕਰਨ ਲਈ ਨਿੱਤਰ ਪੈਂਦੇ ਹਨ। ਅਜ਼ਾਦ ਦੇਸਾਂ ਦੇ ਸਿਆਣੇ ਨੇਤਾ ਮਨੁੱਖੀ ਮਨ ਦੀ ਇਸ ਖੋ ਨੂੰ ਜਾਣਦੇ ਹੋਏ ਹੀ ਸਿਨੇਮਾ ਆਦਿਕ ਦੀ ਰਾਹੀਂ ਵਤਨ-ਪਿਆਰ ਤੇ ਖ਼ਲਕ-ਸੇਵਾ ਦੀਆਂ ਝਾਕੀਆਂ ਵਿਖਾ ਵਿਖਾ ਕੇ ਸੁਆਰਥ-ਖ਼ੁਦਗ਼ਰਜ਼ੀ ਵਲੋਂ ਹਟਾ ਕੇ ਆਪਣੇ ਦੇਸ-ਵਾਸੀਆਂ ਨੂੰ ਜੀਊਂਦੀ ਕੌਮ ਦਾ ਸੁਚੱਜਾ ਅੰਗ ਬਣਾਂਦੇ ਹਨ।

ਇਸੇ ਤਰ੍ਹਾਂ ਪਰਮਾਤਮਾ ਦੀ ਸਿਫ਼ਤ-ਸਲਾਹ ਦੀਆਂ ਗੱਲਾਂ ਪਰਮਾਤਮਾ ਤੇ ਉਸ ਦੀ ਖ਼ਲਕਤ ਨਾਲ ਜੋੜਦੀਆਂ ਹਨ।

ਰਤਾ ਗਹੁ ਨਾਲ ਮਨੁੱਖ ਦਾ ਸਾਧਾਰਨ ਰੋਜ਼ਾਨਾ ਜੀਵਨ ਤੱਕੋ। ਬੜਾ ਹਾਸੋ-ਹੀਣਾ ਤੇ ਤਰਸ-ਜੋਗ ਹੈ। ਇਕ ਦੂਜੇ ਨਾਲ ਈਰਖਾ, ਨਫ਼ਰਤ ਤੇ

ਨਿੰਦਿਆ ਦੇ ਭਾਂਬੜ ਮਚੇ ਪਏ ਹਨ। ਸੁਆਦਲੀ ਗੱਲ ਇਹ ਹੈ ਕਿ ਦੂਜਿਆਂ ਦੀ ਨਿੰਦਿਆ ਕਰਨ ਵਾਲਾ, ਹੋਰਨਾਂ ਨਾਲ ਈਰਖਾ ਕਰਨ ਵਾਲਾ ਬੰਦਾ, ਨਿੰਦਿਆ-ਈਰਖਾ ਕਰਨ ਵੇਲੇ ਆਪ ਭੀ ਆਪਣੇ ਅੰਦਰ ਸੜਦਾ-ਭੁੱਜਦਾ ਹੁੰਦਾ ਹੈ; ਪਰ ਫਿਰ ਭੀ ਇਹ ਇਕ ਐਸਾ ਚੰਦਰਾ ਚਸਕਾ ਹੈ ਕਿ ਨਿੰਦਿਆ ਕਰਨ ਸੁਣਨ ਵਿਚ ਮਨੁੱਖ ਘੰਟਿਆਂ-ਬੱਧੀ ਸਮਾ ਗੁਜ਼ਾਰ ਦੇਂਦਾ ਹੈ, ਤੇ ਅੱਕਦਾ ਨਹੀਂ।

ਜਿਸ ਭਾਗਾਂ ਵਾਲੇ ਨੂੰ ਕਿਸੇ ਭਲੇ ਪੁਰਖ ਦੀ ਸੰਗਤ ਨਸੀਬ ਹੁੰਦੀ ਹੈ, ਉਸ ਦੀ ਬਰਕਤ ਨਾਲ ਉਹ ਸਭ-ਵਿਚ-ਵੱਸਦੇ ਪਰਮਾਤਮਾ ਦੀ ਯਾਦ ਤੇ ਸਿਫ਼ਤ-ਸਲਾਹ ਕਰਨੀ ਸਿੱਖਦਾ ਹੈ। ਤੇ, ਇਹ ਇਕ ਐਸਾ ਅਨਿਆਲਾ ਤੀਰ ਹੈ ਕਿ ਜਿਸ ਸੁਭਾਗ ਹਿਰਦੇ ਵਿਚ ਵਿੱਝਦਾ ਹੈ ਉਸ ਨੂੰ ਈਰਖਾ ਨਿੰਦਿਆ ਆਦਿਕ ਚੰਦਰੀਆਂ ਵਾਦੀਆਂ ਵਲੋਂ ਗੁੰਗਾ-ਬੋਲਾ ਕਰ ਦੇਂਦਾ ਹੈ। ਫਿਰ ਉਹ ਬੰਦਾ ਨਿੰਦਿਆ ਕਰਨ ਸੁਣਨ ਵਾਲੇ ਪਹਿਲੇ ਕੁਸੰਗੀਆਂ ਕੋਲ ਜਾਣੋਂ ਹਟ ਜਾਂਦਾ ਹੈ। ਕਬੀਰ ਜੀ ਲਿਖਦੇ ਹਨ:

**ਕਬੀਰ ਗੂੰਗਾ ਹੂਆ ਬਾਵਰਾ, ਬਹਰਾ ਹੂਆ ਕਾਨ ।**
**ਪਾਵਹੁ ਤੇ ਪਿੰਗੁਲ ਭਇਆ, ਮਾਰਿਆ ਸਤਿਗੁਰ ਬਾਨ ।੧੯੩।**
**ਕਬੀਰ ਸਤਿਗੁਰ ਸੂਰਮੇ, ਬਾਹਿਆ ਬਾਨੁ ਜੁ ਏਕੁ ।**
**ਲਾਗਤ ਹੀ ਭੁਇ ਗਿਰਿ ਪਰਿਆ, ਪਰਾ ਕਰੇਜੇ ਛੇਕੁ ।੧੯੪।**

ਅੰਞਾਣ ਮਨੁੱਖ ਧਰਮ ਵਲ ਪਰਤਣ ਦਾ ਭਾਵ ਆਮ ਤੌਰ ਤੇ ਇਹੀ ਸਮਝਦਾ ਹੈ ਕਿ ਬਾਹਰੋਂ ਸਰੀਰਕ ਸੁੱਚ-ਪਵਿੱਤਰਤਾ ਰੱਖੀ ਜਾਏ। ਆਪਣੇ ਵਲੋਂ ਧਰਮੀ ਬਣੇ ਹੋਏ ਅਜਿਹੇ ਅੱਲ੍ਹੜ ਬੰਦੇ ਸੁੱਚ ਰੱਖਣ ਦੇ ਭੁਲੇਖੇ ਵਿਚ ਦੂਜਿਆਂ ਨਾਲ ਛੂਹਣੋਂ, ਹੱਥ ਮਿਲਾਣੋਂ ਭੀ ਸੰਗਦੇ ਹਨ। ਅਜਿਹੇ ਆਦਮੀ ਜਿਉਂ ਜਿਉਂ ਇਸ ਮਿਥੇ ਧਰਮ ਦੀ ਸੁੱਚ ਦੇ ਬਾਹਰਲੇ ਆਤਮਕ ਜੀਵਨ ਵਲੋਂ ਅਵੇਸਲੇ ਹੁੰਦੇ ਜਾਂਦੇ ਹਨ, ਜਿਸ ਹਿਰਦੇ ਦੇ ਅੰਦਰ ਸਭ-ਵਿੱਚ-ਵੱਸਦੇ ਪ੍ਰਭੂ ਦੀ ਯਾਦ ਨੇ ਸਾਰੀ ਖ਼ਲਕਤ ਵਾਸਤੇ ਪਿਆਰ ਸਿਖਾਣਾ ਸੀ, ਉਥੇ ਅੰਦਰ ਵਲੋਂ ਅਵੇਸਲਾ-ਪਨ ਆ ਜਾਣ ਦੇ ਕਾਰਨ ਨਫ਼ਰਤ ਆ ਘਰ ਬਣਾਂਦੀ ਹੈ।

ਗੁਰੂ ਨਾਨਕ ਪਾਤਸ਼ਾਹ ਨੇ ਸੁਲਤਾਨਪੁਰ ਰਹਿਣ ਦੇ ਸਮੇ ਜਦੋਂ ਇਕ ਵਾਰੀ ਆਪਣੇ ਦੇਸ਼ ਦੀ ਇਸ ਨਫ਼ਰਤ ਭਰੀ ਪਰਸਪਰ ਖਹਿ-ਖਹਿ ਵਾਲੀ ਸਾੜਦੀ-ਲੂੰਹਦੀ ਜ਼ਿੰਦਗੀ ਵਲ ਧਿਆਨ ਮਾਰਿਆ, ਤਾਂ ਹਿਰਦਾ ਦ੍ਰਵ ਗਿਆ। ਸਤਿਗੁਰੂ ਦੀ ਪਿਆਰ-ਭਰੀ ਕੋਮਲ ਜਿੰਦੜੀ ਇਹ ਸਹਾਰ ਨਾ ਸਕੀ ਕਿ

ਦੇਸ਼-ਵਾਸੀ ਬਾਂਸ ਵਾਂਗ ਖਹਿ ਖਹਿ ਕੇ ਨਫ਼ਰਤ ਦੇ ਭਾਂਬੜ ਮਚਾ ਦੇਣ, ਤੇ ਉਹ ਆਪ ਆਪਣੇ ਘਰ ਦੇ ਸੁਖ ਵਿਚ ਬੈਠੇ ਰਹਿਣ। ਭਾਈ ਗੁਰਦਾਸ ਜੀ ਲਿਖਦੇ ਹਨ :

**ਬਾਬਾ ਦੇਖੈ ਧਿਆਨੁ ਧਰਿ, ਜਲਤੀ ਸਭ ਪ੍ਰਿਥਮੀ ਦਿਸਿ ਆਈ।**
**ਬਾਝਹੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੋਕਾਈ।**
**ਚੜ੍ਹਿਆ ਸੋਧਣਿ ਧਰਤਿ ਲੁਕਾਈ।**

ਸਤਿਗੁਰੂ ਜੀ ਦੀ ਹਰਿਦੁਆਰ ਵਾਲੀ ਸਾਖੀ ਪਰਸਿੱਧ ਹੈ। ਗੰਗਾ ਦੇ ਕੰਢੇ ਭਾਈ ਮਰਦਾਨੇ ਸਮੇਤ ਬੈਠੇ ਸਨ। ਗੁਆਂਢ ਹੀ ਵੈਸ਼ਨਵ ਸਾਧੂ ਜੀ ਚੌਕਾ ਬਣਾ ਕੇ ਭੋਜਨ ਤਿਆਰ ਕਰਨ ਦਾ ਆਹਰ ਕਰ ਰਹੇ ਸਨ। ਭਾਈ ਮਰਦਾਨੇ ਨੇ ਉਸ ਦੇ ਚੌਕੇ ਦੇ ਬਾਹਰ-ਵਾਰ ਹੀ ਖਲੋ ਕੇ ਅੱਗ ਮੰਗੀ, ਪਰ ਉਸ ਦਾ ਪਰਛਾਵਾਂ ਚੌਕੇ ਵਿਚ ਜਾ ਪਿਆ। ਸਾਧੂ ਕ੍ਰੋਧ ਨਾਲ ਲੋਹਾ-ਲਾਖਾ ਹੋ ਗਿਆ। ਬਲਦਾ ਚੋ ਲੈ ਕੇ ਮਰਦਾਨੇ ਨੂੰ ਮਾਰਨ ਪਿਆ। ਅੱਗੇ ਅੱਗੇ ਮਰਦਾਨਾ, ਤੇ ਪਿੱਛੇ ਪਿੱਛੇ ਉਹ ਸਾਧੂ। ਸਤਿਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਭਾਈ! ਧਰਮ ਨੇ ਜੀਵਨ ਬਦਲਣਾ ਸੀ, ਭੈੜੀਆਂ ਵਾਦੀਆਂ ਦੂਰ ਕਰਨੀਆਂ ਸਨ, ਅੰਦਰੋਂ ਸੁੱਚਾ ਤੇ ਉੱਚਾ ਕਰਨਾ ਸੀ। ਪਰ ਤੂੰ ਬਾਹਰਲੀ ਸੁੱਚ ਵਿਚ ਰੁੱਝਾ ਰਿਹਾ, ਤੈਨੂੰ ਬਾਹਰ ਦੁਨੀਆ ਵਿਚ ਡੂੰਮ ਕਸਾਈ ਚੂਹੜੇ ਚੰਡਾਲ ਦਿਸਦੇ ਰਹੇ, ਜਿਨ੍ਹਾਂ ਨਾਲ ਛੋਹਣੋਂ ਤੂੰ ਆਪਣੇ ਆਪ ਨੂੰ ਬਚਾਂਦਾ ਰਿਹਾ। ਨਤੀਜਾ ਇਹ ਨਿਕਲਿਆ ਕਿ ਤੇਰੇ ਆਪਣੇ ਅੰਦਰ ਹੀ ਡੂੰਮਣੀ, ਕਸਾਇਣ, ਚੂਹੜੀ, ਚੰਡਾਲਣੀ ਨੇ ਆ ਡੇਰਾ ਲਾਇਆ। ਭੈੜੀ ਮੱਤ, ਨਿਰ-ਦਇਤਾ, ਪਰਾਈ ਨਿੰਦਿਆ ਤੇ ਕ੍ਰੋਧ ਆਦਿਕ—ਇਹੀ ਹਨ ਅਸਲੀ ਚੂਹੜੀਆਂ ਚੰਡਾਲਣਾਂ, ਜੋ ਮਨੁੱਖ ਦੇ ਮਨ ਵਿਚ ਆ ਕੇ ਇਸ ਦੇ ਜੀਵਨ ਨੂੰ ਭਿੱਟ ਦੇਂਦੀਆਂ ਹਨ। ਸੁੱਚੇ ਚੌਕੇ ਬਨਾਣ ਲਈ ਸੌ ਲਕੀਰਾਂ ਕੱਢੋ, ਸੁੱਚੇ ਹੋਣ ਲਈ ਅਨੇਕਾਂ ਤੀਰਥ-ਇਸ਼ਨਾਨ ਕਰੋ, ਇਹ ਅੰਦਰਲੀਆਂ ਚੁੜੇਲਾਂ ਅੰਦਰ ਹੀ ਛਹਿ ਲਾ ਕੇ ਬੈਠੀਆਂ ਰਹਿੰਦੀਆਂ ਹਨ। ਪਰਮਾਤਮਾ ਦੇ ਨਾਮ ਦਾ ਸਿਮਰਨ ਹੀ ਇਕੋ ਇਕ ਵਸੀਲਾ ਹੈ ਜੋ ਇਹਨਾਂ ਚੁੜੇਲਾਂ ਨੂੰ ਅੰਦਰੋਂ ਕੱਢ ਕੇ ਜੀਵਨ ਨੂੰ ਪਲਟਾਂਦਾ ਹੈ।

ਉਸ ਸਾਧੂ ਦੇ ਪਰਥਾਇ ਸਤਿਗੁਰੂ ਜੀ ਨੇ ਇਉਂ ਫ਼ੁਰਮਾਇਆ :

**ਕੁਬੁਧਿ ਡੂਮਣੀ, ਕੁਦਇਆ ਕਸਾਇਣਿ,**
**ਪਰਨਿੰਦਾ ਘਟਿ ਚੂਹੜੀ,**

**ਮੁਠੀ ਕ੍ਰੋਧਿ ਚੰਡਾਲਿ।**
**ਕਾਰੀਂ ਕਢੀ ਕਿਆ ਥੀਐ,**
**ਜਾਂ ਚਾਰੇ ਬੈਠੀਆ ਨਾਲਿ।**
**ਸਚੁ ਸੰਜਮੁ ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ।**
**ਨਾਨਕ ਅਗੈ ਊਤਮ ਸੇਈ, ਜਿ ਪਾਪਾਂ ਪੰਦਿ ਨ ਦੇਹੀ।੧। (੯੧)**

ਕੇਡਾ ਹੀ ਛੋਹਲਾ ਗੱਭਰੂ ਪਿਆ ਹੋਵੇ, ਪੈਂਡੇ ਪਿਆਂ ਰਾਹ ਵਿਚ ਜੇ ਕਿਤੇ ਚਿੱਕੜ-ਖੋਭਾ ਆ ਜਾਏ, ਤਾਂ ਬੇ-ਵਸੇ ਹੀ ਉਸ ਦੀ ਚਾਲ ਢਿੱਲੀ ਪੈ ਜਾਂਦੀ ਹੈ। ਜੀਵਨ-ਸਫ਼ਰ ਵਿਚ ਦੁਨੀਆ ਦਾ ਮੋਹ ਇਕ ਅਜਿਹਾ ਚਿੱਕੜ-ਖੋਭਾ ਹੈ ਕਿ ਅਨੇਕਾਂ ਚਾਤੁਰ ਇਸ ਵਿਚ ਖੁੱਭ ਕੇ ਜੀਵਨ-ਬਾਜ਼ੀ ਹਾਰ ਜਾਂਦੇ ਹਨ, ਪਰਮਾਤਮਾ ਦੀਆਂ ਦਿੱਤੀਆਂ ਦਾਤਾਂ ਦੇ ਮੋਹ ਵਿਚ ਫਸ ਕੇ ਦਾਤੇ ਦੀ ਯਾਦ ਵਲੋਂ ਆਲਸ ਕਰਨ ਲੱਗ ਪੈਂਦੇ ਹਨ। ਫਿਰ ਕਾਮ, ਕ੍ਰੋਧ, ਅਹੰਕਾਰ ਆਦਿਕ ਜੀਵਨ ਸਫ਼ਰ ਵਿਚ ਕਈ ਹੋਰ ਠੇਡੇ ਭੀ ਹਨ, ਇਹਨਾਂ ਤੋਂ ਸੰਭਲਣਾ ਭੀ ਕੋਈ ਸੌਖੀ ਕਾਰ ਨਹੀਂ। ਕੀ ਦੇਵਤੇ ਤੇ ਕੀ ਮਨੁੱਖ, ਸਭ ਇਹਨਾਂ ਤੋਂ ਮਾਰ ਖਾਂਦੇ ਤੁਰੇ ਆ ਰਹੇ ਹਨ।

ਜੰਗਲ ਵਿਚ ਜੇ ਕਦੇ ਅੱਗ ਲੱਗ ਜਾਏ, ਤਾਂ ਜੰਗਲ-ਵਾਸੀ ਪਸ਼ੂ-ਪੰਛੀਆਂ ਨੂੰ ਜਾਨ ਬਚਾਣ ਲਈ ਕਿਸੇ ਨਦੀ ਟੋਭੇ ਆਦਿਕ ਦਾ ਆਸਰਾ ਲੈਣਾ ਪੈਂਦਾ ਹੈ। ਸੰਸਾਰ-ਜੰਗਲ ਨੂੰ ਕਾਮਾਦਿਕ ਦੀ ਦਾਵਾ-ਅੱਗ (ਜੰਗਲ ਦੀ ਅੱਗ) ਲੱਗੀ ਹੋਈ ਹੈ। ਕੋਈ ਉਹ ਵਿਰਲਾ ਜੀਵ-ਬੂਟਾ ਸੜਨੋਂ ਬਚਦਾ ਹੈ ਜਿਸ ਦੇ ਅੰਦਰ ਸਿਮਰਨ ਦੀ ਤਰਾਵਤ ਹੈ। ਕੱਜਲ-ਭਰੀ ਕੋਠੜੀ ਵਿਚ ਵੜਿਆਂ ਚਿੱਟੇ ਬਸਤਰਾਂ ਦੇ ਦਾਗੇ ਜਾਣ ਦਾ ਬਹੁਤ ਡਰ ਹੁੰਦਾ ਹੈ। ਇਸ ਜਗਤ-ਕੋਠੜੀ ਵਿਚ ਅਨੇਕਾਂ ਵਿਕਾਰਾਂ ਦੀ ਕਾਲਖ ਹੈ।

ਪਰ ਵੇਖੋ ਇਕ ਜਾਦੂ ਪ੍ਰਭੂ-ਸਿਮਰਨ ਦਾ ! ਦੁਨੀਆ ਦੇ ਧਰਮ-ਇਤਿਹਾਸ ਵਿਚ ਅਨੇਕਾਂ ਸਾਖੀਆਂ ਮਿਲਦੀਆਂ ਹਨ, ਜਿੱਥੇ ਨਾਮ ਦੇ ਰਸੀਏ ਮਹਾਂ ਪੁਰਖਾਂ ਤੋਂ ਮਿਲੀ ਇਕੋ ਕਣੀ ਨੇ ਜੀਵਨ ਪਲਟਾ ਦਿੱਤੇ। ਆਲਸ ਕਿਤੇ ਜਾਂਦਾ ਨਾ ਲੱਭਾ। ਸਿਮਰਨ ਦੇ ਸਹਾਰੇ ਤੁਰਨ ਵਾਲੇ ਰਾਹੀਆਂ ਦੇ ਜੀਵਨ-ਪੰਧ ਵਿਚ ਮੋਹ ਦੇ ਚਿੱਕੜ-ਖੋਭੇ ਦਾ ਕਿਤੇ ਨਿਸ਼ਾਨ ਨਾ ਰਿਹਾ। ਕਾਮ ਕ੍ਰੋਧ ਦੀ ਜੋ ਭੜਕਦੀ ਅੱਗ ਸਭ ਨੂੰ ਸਾੜ ਰਹੀ ਹੈ, ਉਹਨਾਂ ਦੇ ਨੇੜੇ ਨਾ ਢੁਕ ਸਕੀ। ਸਿਮਰਨ ਦੀ ਬਰਕਤ ਨਾਲ ਇਸ ਕੱਜਲ-ਕੋਠੜੀ ਵਿਚੋਂ ਉਹ ਬੇ-ਦਾਗ਼ ਚਿੱਟੀ ਚਾਦਰ ਲੈ

ਕੇ ਲੰਘ ਗਏ। ਸਾਹਿਬ ਗੁਰੂ ਅਰਜਨ ਦੇਵ ਜੀ ਇਸ ਅਜਬ ਤਬਦੀਲੀ ਦਾ ਇਉਂ ਬਿਆਨ ਕਰਦੇ ਹਨ:

**ਮੋਹ ਮਲਨ ਨੀਦ ਤੇ ਛੁਟਕੀ, ਕਉਨੁ ਅਨੁਗ੍ਰਹੁ ਭਇਓ ਰੀ।**
**ਮਹਾ ਮੋਹਨੀ ਤੁਧੁ ਨ ਬਿਆਪੈ, ਤੇਰਾ ਆਲਸੁ ਕਹਾ ਗਇਓ ਰੀ।੧। ਰਹਾਉ।**
**ਕਾਮੁ ਕ੍ਰੋਧੁ ਅਹੰਕਾਰੁ ਗਾਖਰੋ, ਸੰਜਮਿ ਕਉਨ ਛੁਟਿਓ ਰੀ।**
**ਸੁਰ ਨਰ ਦੇਵ ਅਸੁਰ ਤ੍ਰੈਗੁਨੀਆ ਸਗਲੋ ਭਵਨੁ ਲੁਟਿਓ ਰੀ।੧।**
**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ, ਕੋਈ ਹਰਿਆ ਬੂਟੁ ਰਹਿਓ ਰੀ।**
**ਐਸੋ ਸਮਰਥੁ ਵਰਨਿ ਨ ਸਾਕਉ, ਤਾ ਕੀ ਉਪਮਾ ਜਾਤ ਨ ਕਹਿਓ ਰੀ।੨।**
**ਕਾਜਰ ਕੋਠ ਮਹਿ ਭਈ ਨ ਕਾਰੀ, ਨਿਰਮਲ ਬਰਨੁ ਬਨਿਓ ਰੀ।**
**ਮਹਾ ਮੰਤ੍ਰੁ ਗੁਰ ਹਿਰਦੈ ਬਸਿਓ, ਅਚਰਜ ਨਾਮੁ ਸੁਨਿਓ ਰੀ।੩।**
**ਕਰਿ ਕਿਰਪਾ ਪ੍ਰਭਿ ਨਦਰਿ ਅਵਲੋਕਨੁ ਅਪੁਨੈ ਚਰਣਿ ਲਗਾਈ।**
**ਪ੍ਰੇਮ ਭਗਤਿ ਨਾਨਕ ਸੁਖੁ ਪਾਇਆ, ਸਾਧੂ ਸੰਗਿ ਸਮਾਈ।੪।੧੨।੫੧।**

*[ਆਸਾ ਮਹਲਾ ੫, ਪੰਨਾ ੩੮੩-੮੪*

***ਪਦ ਅਰਥ:*** ਮਲਨ—(ਮਨ ਨੂੰ) ਮੈਲਾ ਕਰਨ ਵਾਲੀ। ਤੇ—ਤੋਂ। ਛੁਟਕੀ—ਖਲਾਸੀ ਪਾਈ। ਅਨੁਗ੍ਰਹੁ—ਕਿਰਪਾ। ਰੀ—ਹੇ ਸਖੀ! ਮੋਹਨੀ—ਮਨ ਨੂੰ ਮੋਹਨ ਵਾਲੀ (ਮਾਇਆ)। ਨ ਵਿਆਪੈ—ਜ਼ੋਰ ਨਹੀਂ ਪਾ ਸਕਦੀ। ਕਹਾ ਗਇਓ—ਕਿਥੇ ਚਲਾ ਗਿਆ?।੧। ਰਹਾਉ।

ਗਾਖਰੋ—ਗਾਖੜੋ, ਔਖਾ, ਔਖਿਆਈ ਦੇਣ ਵਾਲਾ। ਸੰਜਮਿ ਕਉਨੁ—ਕਿਸ ਜੁਗਤ ਨਾਲ? ਸੁਰਿ ਨਰ—ਭਲੇ ਮਨੁੱਖ। ਦੇਵ—ਦੇਵਤੇ। ਅਸੁਰ—ਦੈਂਤ। ਤ੍ਰੈਗੁਨੀਆ—ਤ੍ਰਿ-ਗੁਣੀ ਜੀਵ। ਭਵਨੁ—ਸੰਸਾਰ।੧।

ਦਾਵਾ ਅਗਨਿ—ਜੰਗਲ ਦੀ ਅੱਗ। ਤ੍ਰਿਣ—ਘਾਹ, ਬਨਾਸਪਤੀ। ਬੂਟ—ਬੂਟਾ। ਐਸੋ ਸਮਰਥ—ਅਜਿਹਾ ਬਲੀ ਜੋ ਇਸ ਅੱਗ ਤੋਂ ਬਚ ਰਿਹਾ। ਬਰਨਿ ਨ ਸਾਕਉ—ਮੈਂ ਬਿਆਨ ਨਹੀਂ ਕਰ ਸਕਦੀ। ਉਪਮਾ—ਵਡਿਆਈ।੨।

ਕਾਜਰ ਕੋਠ—ਕੱਜਲ ਦੀ ਕੋਠੜੀ। ਕਾਰੀ—ਕਾਲੀ। ਬਰਨੁ—ਰੰਗ। ਨਿਰਮਲ—ਸਫ਼ੈਦ। ਮੰਤ੍ਰੁ ਗੁਰ—ਗੁਰੂ ਦਾ ਮੰਤਰ।੩।

ਪ੍ਰਭਿ—ਪ੍ਰਭੂ ਨੇ। ਨਦਰਿ—ਮਿਹਰ ਦੀ ਨਿਗਾਹ (ਨਾਲ)। ਅਵਲੋਕਨੁ—ਵੇਖਣਾ (ਕ੍ਰਿਆ)। ਚਰਣਿ—ਚਰਨ ਵਿਚ। ਸਾਧੂ ਸੰਗਿ—ਗੁਰੂ ਦੀ ਸੰਗਤ

ਵਿਚ। ਸਮਾਈ—ਮੈਂ ਸਮਾ ਗਈ ।੪।

***ਅਰਥ :*** ਹੇ ਸਹੇਲੀ! ਤੂੰ ਮਨ ਨੂੰ ਮੈਲਾ ਕਰਨ ਵਾਲੀ ਮੋਹ ਦੀ ਨੀਂਦ ਤੋਂ ਬਚ ਗਈ ਹੈਂ। ਤੇਰੇ ਉਤੇ ਕਿਹੜੀ ਕਿਰਪਾ ਹੋਈ ਹੈ ? (ਜੀਵਾਂ ਦੇ ਮਨ ਨੂੰ) ਮੋਹ ਲੈਣ ਵਾਲੀ ਬਲੀ ਮਾਇਆ ਭੀ ਤੇਰੇ ਉਤੇ ਜ਼ੋਰ ਨਹੀਂ ਪਾ ਸਕਦੀ, ਤੇਰਾ ਆਲਸ ਭੀ ਸਦਾ ਲਈ ਮੁੱਕ ਗਿਆ ਹੈ।੧। ਰਹਾਉ।

ਹੇ ਭੈਣ! ਇਹ ਕਾਮ ਕ੍ਰੋਧ, ਇਹ ਅਹੰਕਾਰ (ਜੀਵਾਂ ਨੂੰ ਇਹ ਹਰੇਕ) ਬੜੀ ਔਖਿਆਈ ਦੇਣ ਵਾਲਾ ਹੈ, (ਤੇਰੇ ਅੰਦਰੋਂ) ਕਿਸ ਜੁਗਤ ਨਾਲ ਇਹਨਾਂ ਦਾ ਨਾਸ ਹੋਇਆ ਹੈ ? ਹੇ ਭੈਣ! ਭਲੇ ਮਨੁੱਖ, ਦੇਵਤੇ, ਦੈਂਤ, ਸਾਰੇ ਤ੍ਰੈ-ਗੁਣੀ ਜੀਵ—ਸਾਰਾ ਜਗਤ ਹੀ ਇਹਨਾਂ ਨੇ ਲੁੱਟ ਲਿਆ ਹੈ (ਸਾਰੇ ਜਗਤ ਦੇ ਆਤਮਕ ਜੀਵਨ ਦਾ ਸਰਮਾਇਆ ਇਹਨਾਂ ਲੁੱਟ ਲਿਆ ਹੈ)।੧।

ਹੇ ਸਹੇਲੀ! ਜਦੋਂ ਜੰਗਲ ਨੂੰ ਅੱਗ ਲਗਦੀ ਹੈ, ਤਾਂ ਬਹੁਤ ਸਾਰਾ ਘਾਹ-ਬੂਟ ਸੜ ਜਾਂਦਾ ਹੈ, ਕੋਈ ਵਿਰਲਾ ਹਰਾ ਰੁੱਖ ਬਚਦਾ ਹੈ (ਜਗਤ-ਜੰਗਲ ਨੂੰ ਤ੍ਰਿਸ਼ਨਾ ਦੀ ਅੱਗ ਸਾੜ ਰਹੀ ਹੈ, ਕੋਈ ਵਿਰਲਾ ਆਤਮਕ ਬਲੀ ਮਨੁੱਖ ਬਚ ਸਕਦਾ ਹੈ, ਜਿਹੜਾ ਇਸ ਤ੍ਰਿਸ਼ਨਾ-ਅੱਗ ਦੀ ਸੜਨ ਤੋਂ ਬਚਿਆ ਹੈ), ਐਸੇ ਬਲੀ ਮਨੁੱਖ ਦੀ ਆਤਮਕ ਅਵਸਥਾ ਮੈਂ ਬਿਆਨ ਨਹੀਂ ਕਰ ਸਕਦੀ, ਮੈਂ ਦੱਸ ਨਹੀਂ ਸਕਦੀ ਕਿ ਉਸ ਵਰਗਾ ਹੋਰ ਕੌਣ ਹੋ ਸਕਦਾ ਹੈ।੨।

(**ਨੋਟ** : ਉਪਰਲੇ ਪ੍ਰਸ਼ਨ ਦਾ ਉੱਤਰ—)

ਹੇ ਭੈਣ! ਮੇਰੇ ਹਿਰਦੇ ਵਿਚ ਸਤਿਗੁਰੂ ਦਾ (ਸ਼ਬਦ-ਰੂਪ) ਬੜਾ ਬਲੀ ਮੰਤਰ ਵੱਸ ਰਿਹਾ ਹੈ, ਮੈਂ ਅਸਚਰਜ (ਤਾਕਤ ਵਾਲੇ) ਪ੍ਰਭੂ ਦਾ ਨਾਮ ਸੁਣਦੀ ਰਹਿੰਦੀ ਹਾਂ, (ਇਸ ਵਾਸਤੇ ਇਸ) ਕਜਲ ਭਰੀ-ਕੋਠੜੀ (ਸੰਸਾਰ) ਵਿਚ (ਰਹਿੰਦਿਆਂ ਭੀ) ਮੈਂ (ਵਿਕਾਰਾਂ ਦੀ ਕਾਲਖ ਨਾਲ) ਕਾਲੀ ਨਹੀਂ ਹੋਈ, ਮੇਰਾ ਸਾਫ਼-ਸੁਥਰਾ ਰੰਗ ਹੀ ਟਿਕਿਆ ਰਿਹਾ ਹੈ।੩।

ਹੇ ਨਾਨਕ! (ਆਖ—) ਹੇ ਭੈਣ! ਪ੍ਰਭੂ ਨੇ ਕਿਰਪਾ ਕਰ ਕੇ ਆਪਣੀ (ਮਿਹਰ ਦੀ) ਨਿਗਾਹ ਨਾਲ ਮੈਨੂੰ ਤੱਕਿਆ, ਮੈਨੂੰ ਆਪਣੇ ਚਰਨਾਂ ਵਿਚ ਜੋੜੀ ਰੱਖਿਆ, ਮੈਨੂੰ ਉਸ ਦਾ ਪ੍ਰੇਮ ਪ੍ਰਾਪਤ ਹੋਇਆ, ਮੈਨੂੰ ਉਸ ਦੀ ਭਗਤੀ (ਦੀ ਦਾਤਿ) ਮਿਲੀ, ਮੈਂ (ਤ੍ਰਿਸ਼ਨਾ-ਅੱਗ ਵਿਚ ਸੜ ਰਹੇ ਸੰਸਾਰ ਵਿਚ ਭੀ) ਆਤਮਕ ਆਨੰਦ ਮਾਣ ਰਹੀ ਹਾਂ, ਮੈਂ ਸਾਧ ਸੰਗਤ ਵਿਚ ਲੀਨ ਰਹਿੰਦੀ ਹਾਂ।੪।੧੨।੫੧।

## *ਸਿਮਰਨ, ਮਨੁੱਖ ਦੇ ਅੰਦਰ ਬੇ-ਮੁਥਾਜੀ ਤੇ ਦਿਲ ਦੀ ਸੁਤੰਤ੍ਰਤਾ ਪੈਦਾ ਕਰਦਾ ਹੈ —*

ਜਗਤ ਵਿਚ ਹਰੇਕ ਜੀਵ ਵਾਸਤੇ ਸਭ ਤੋਂ ਵੱਡਾ ਤੇ ਔਖਾ ਸਵਾਲ ਰੋਟੀ ਦਾ ਹੈ। ਪੇਟ ਖਾਣ ਨੂੰ ਮੰਗਦਾ ਹੈ, ਸਰੀਰ ਕੱਜਣ ਨੂੰ ਮੰਗਦਾ ਹੈ ਤੇ ਰਹਿਣ ਜੋਗੀ ਥਾਂ ਮੰਗਦਾ ਹੈ। ਗੁੱਲੀ, ਜੁੱਲੀ ਤੇ ਕੁੱਲੀ ਹਰੇਕ ਇਨਸਾਨ ਦੀਆਂ ਇਹ ਤਿੰਨ ਐਸੀਆਂ ਲੋੜਾਂ ਹਨ ਜਿਨ੍ਹਾਂ ਤੋਂ ਬਿਨਾ ਜੀਵਿਆ ਜਾ ਹੀ ਨਹੀਂ ਸਕਦਾ। ਪਰ ਵੇਖੋ ਇਹ ਕੁਦਰਤ ਕਰਤਾਰ ਦੀ ! ਬੇਅੰਤ ਪਸ਼ੂ ਪੰਛੀ ਕੀੜੇ ਆਦਿਕ ਹਨ, ਤੇ ਇਹਨਾਂ ਸਭਨਾਂ ਦਾ ਰਿਜ਼ਕ ਸੁੱਤੇ ਹੀ ਸ੍ਰਿਸ਼ਟੀ ਵਿਚ ਮੌਜੂਦ ਹੈ। ਸਾਰੀ ਰਚਨਾ ਵਿਚ ਸਿਰਫ਼ ਮਨੁੱਖ ਹੀ ਹੈ, ਜਿਸ ਨੇ ਮਿਹਨਤ ਨਾਲ ਰੋਜ਼ੀ ਕਮਾ ਕੇ ਪੇਟ ਪਾਲਣਾ ਹੈ। ਕੁਦਰਤ ਦਾ ਇਹ ਬੰਧਾਨ ਇਨਸਾਨ ਦੇ ਭਲੇ ਵਾਸਤੇ ਹੀ ਹੈ। ਪਰ ਰੋਜ਼ੀ ਕਮਾਂਦਾ ਕਮਾਂਦਾ ਮਨੁੱਖ ਇਹ ਭੁੱਲ ਜਾਂਦਾ ਹੈ ਕਿ ਇਹ ਸਿਰਫ਼ ਜੀਵਨ-ਨਿਰਬਾਹ ਲਈ ਹੀ ਹੈ। ਧਨ ਕਮਾਂਦਿਆਂ ਕਮਾਂਦਿਆਂ ਧਨ ਮਨੁੱਖ ਦੀ ਜ਼ਿੰਦਗੀ ਦੀ ਥੰਮ੍ਹੀ ਬਣ ਜਾਂਦਾ ਹੈ, ਧਨ-ਪਦਾਰਥ ਹੀ ਇਸ ਦੇ ਵਾਸਤੇ ਸਭ ਕੁਝ ਹੋ ਜਾਂਦਾ ਹੈ।

ਤੋਤਿਆਂ ਨੂੰ ਫੜਨ ਵਾਲਾ ਮਨੁੱਖ ਢੋਲ ਵਰਗਾ ਇਕ ਨਿੱਕਾ ਜਿਹਾ ਯੰਤਰ ਬਣਾਂਦਾ ਹੈ। ਇਸ ਨੂੰ ਦੋਹੀਂ ਪਾਸੀਂ ਸਹਾਰੇ ਨਾਲ ਖੜਾ ਕਰ ਕੇ ਇਸ ਦੇ ਹੇਠਲੇ ਪਾਸੇ ਪਾਣੀ ਨਾਲ ਭਰਿਆ ਇਕ ਖੁੱਲ੍ਹਾ ਭਾਂਡਾ ਰੱਖ ਦੇਂਦਾ ਹੈ, ਤੇ ਯੰਤਰ ਦੇ ਹੇਠ-ਵਾਰ ਤੋਤੇ ਲਈ ਚੋਗਾ ਪਾ ਦੇਂਦਾ ਹੈ। ਤੋਤਾ ਚੋਗਾ ਚੁਗਣ ਲਈ ਯੰਤਰ ਉਤੇ ਆ ਬੈਠਦਾ ਹੈ। ਪਰ ਯੰਤਰ ਤੋਤੇ ਦੇ ਭਾਰ ਨਾਲ ਉਲਟ ਜਾਂਦਾ ਹੈ, ਤੇ ਤੋਤਾ ਹੇਠਲੇ ਪਾਸੇ ਵਲ ਲਟਕ ਪੈਂਦਾ ਹੈ। ਆਪਣੇ ਹੇਠਲੇ ਪਾਸੇ ਪਾਣੀ ਵੇਖ ਕੇ ਜਾਨ ਬਚਾਣ ਲਈ ਉਹ ਤੋਤਾ ਯੰਤਰ ਨੂੰ ਆਪਣੇ ਪੌਂਚਿਆਂ ਨਾਲ ਘੁੱਟ ਕੇ ਫੜ ਲੈਂਦਾ ਹੈ, ਤੇ ਇਸ ਤਰ੍ਹਾਂ ਫਾਂਧਕ ਦਾ ਕੈਦੀ ਬਣ ਜਾਂਦਾ ਹੈ। ਇਸ ਯੰਤਰ ਨੂੰ ਨਲਿਨੀ ਆਖਦੇ ਹਨ।

ਜੀਵਨ-ਨਿਰਬਾਹ ਲਈ ਰੋਜ਼ੀ ਕਮਾਂਦੇ ਕਮਾਂਦੇ ਮਨੁੱਖ ਦਾ ਭੀ ਇਹੀ ਹਾਲ ਹੁੰਦਾ ਹੈ ਕਿ ਕਮਾਏ ਧਨ ਦੇ ਮੋਹ ਦੇ ਕਾਰਨ ਉਸ ਧਨ ਨੂੰ ਜ਼ਿੰਦਗੀ ਦਾ ਸਹਾਰਾ ਸਮਝਣ ਲੱਗ ਪੈਂਦਾ ਹੈ। ਸੂਅਟੇ (ਤੋਤੇ) ਦਾ ਦ੍ਰਿਸ਼ਟਾਂਤ ਦੇ ਕੇ ਕਬੀਰ ਜੀ ਇਨਸਾਨ ਦੀ ਇਸ ਨਵੀਂ ਹਾਲਤ ਦਾ ਬਿਆਨ ਇਉਂ ਕਰਦੇ ਹਨ :

**ਜਿਉ ਨਲਿਨੀ ਸੂਅਟਾ ਗਹਿਉ ਮਨ ਬਉਰਾ ਰੇ, ਮਾਇਆ ਇਹੁ ਬਿਉਹਾਰੁ।**
**ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ, ਤਿਉ ਪਸਰਿਓ ਪਾਸਾਰੁ।**

ਇਸੇ ਤਰ੍ਹਾਂ ਲੋਕ ਬਾਂਦਰਾਂ ਨੂੰ ਫੜਦੇ ਹਨ। ਭੀੜੇ ਮੂੰਹ ਵਾਲੇ ਕੁੱਜੇ ਵਿਚ ਭੁੱਜੇ ਹੋਏ ਛੋਲੇ ਪਾ ਕੇ ਕੁੱਜਾ ਜ਼ਮੀਨ ਵਿਚ ਨਪ ਦੇਂਦੇ ਹਨ। ਕੁੱਜੇ ਦਾ ਉਤੋਂ ਸਿਰਫ਼ ਮੂੰਹ ਖੁੱਲ੍ਹਾ ਰਹਿੰਦਾ ਹੈ। (ਮਰਕਟ) ਬਾਂਦਰ ਆ ਕੇ ਕੁੱਜੇ ਵਿਚ ਆਪਣਾ ਹੱਥ ਪਾ ਦੇਂਦਾ ਹੈ ਤੇ ਛੋਲਿਆਂ ਦੀ ਮੁੱਠ ਭਰ ਲੈਂਦਾ ਹੈ। ਪਰ ਭਰੀ ਹੋਈ ਮੁੱਠ ਕੁੱਜੇ ਦੇ ਭੀੜੇ ਮੂੰਹ ਵਿਚੋਂ ਬਾਹਰ ਨਿਕਲ ਨਹੀਂ ਸਕਦੀ, ਤੇ ਬਾਂਦਰ ਛੋਲਿਆਂ ਨੂੰ ਛੱਡਣਾ ਨਹੀਂ ਚਾਹੁੰਦਾ। ਇਸ ਮਮਤਾ ਵਿਚ ਹੀ ਕਲੰਦਰ ਦੇ ਕਾਬੂ ਆ ਕੇ ਉਸ ਨੂੰ ਹਰ ਰੋਜ਼ ਦਰ ਦਰ ਤੇ ਨੱਚਣਾ ਪੈਂਦਾ ਹੈ।

ਕਬੀਰ ਜੀ ਲਿਖਦੇ ਹਨ :

**ਮਰਕਟ ਮੁਸਟੀ ਅਨਾਜ ਕੀ, ਮਨ ਬਉਰਾ ਰੇ, ਲੀਨੀ ਹਾਥੁ ਪਸਾਰਿ।**
**ਛੂਟਨ ਕਉ ਸਹਸਾ ਪਰਿਓ, ਮਨ ਬਉਰਾ ਰੇ,**
**ਨਾਚਿਓ ਘਰ ਘਰ ਬਾਰ।**

ਗੁਰੂ ਤੇਗ ਬਹਾਦਰ ਸਾਹਿਬ ਆਖਦੇ ਹਨ ਕਿ ਲੋਭ-ਲਹਿਰ ਦੇ ਕਾਰਨ ਸ੍ਵੈ-ਮਾਨ ਗੁਆ ਕੇ ਸੁਖ ਦੀ ਆਸ ਵਿਚ ਮਨੁੱਖ ਕੁੱਤੇ ਵਾਂਗ ਦਰ ਦਰ ਤੇ ਦੂਰੇ ਦੂਰੇ ਕਰਾਂਦਾ ਹੈ। ਫ਼ੁਰਮਾਂਦੇ ਹਨ :

**ਬਿਰਥਾ ਕਹਉ ਕਉਨ ਸਿਉ ਮਨ ਕੀ।**
**ਲੋਭਿ ਗ੍ਰਸਿਓ ਦਸਹੂ ਦਿਸ ਧਾਵਤ,**
**ਆਸਾ ਲਾਗਿਓ ਧਨ ਕੀ।੧। ਰਹਾਉ।**
**ਸੁਖ ਕੈ ਹੇਤ ਬਹੁਤੁ ਦੁਖੁ ਪਾਵਤ, ਸੇਵ ਕਰਤ ਜਨ ਜਨ ਕੀ।**
**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ,**
**ਨਹ ਸੁਧਿ ਰਾਮ ਭਜਨ ਕੀ।੧।**
**ਮਾਨਸ ਜਨਮ ਅਕਾਰਥ ਖੋਵਤ, ਲਾਜ ਨ ਲੋਕ ਹਸਨ ਕੀ।**
**ਨਾਨਕ ਹਰਿ ਜਸੁ ਕਿਉ ਨਹੀ ਗਾਵਤ,**
**ਕੁਮਤਿ ਬਿਨਾਸੈ ਤਨ ਕੀ।੨।੧।** *[ਆਸਾ ਮ: ੯*

[ਬਿਰਥਾ—ਦੁਖ, ਪੀੜ। ਕਹਉ—ਕਹਉਂ, ਮੈਂ ਦੱਸਾਂ। ਸੁਆਨ—ਕੁੱਤਾ। ਡੋਲਤ—ਭਟਕਦਾ ਫਿਰਦਾ ਹੈ। ਸੁਧਿ—ਸੂਝ। ਅਕਾਰਥ—ਵਿਅਰਥ। ਲਾਜ—ਸ਼ਰਮ। ਕੁਮਤਿ—ਭੈੜੀ ਅਕਲ।]

ਜੀਵ ਜੀਵਨ ਦੇ ਅਸਗਾਹ ਸਮੁੰਦਰ—ਪਰਮਾਤਮਾ ਦੀ ਹੀ ਅੰਸ ਹੈ। ਪਰ

ਉਸ ਤੋਂ ਵਿਛੜ ਕੇ ਵੇਖੋ ਕਿਵੇਂ ਰੁਲਦਾ ਹੈ, ਤੇ ਦਰ ਦਰ ਧੱਕੇ ਖਾਂਦਾ ਹੈ। ਮੰਦਰਾਂ ਵਿਚ ਹਰ ਰੋਜ਼ ਸਵੇਰੇ ਸੰਖ ਵੱਜਦੇ ਤੁਸਾਂ ਕਈ ਵਾਰੀ ਸੁਣੇ ਹੋਣਗੇ। ਭਾਵੇਂ ਇਹ ਧਰਮ-ਅਸਥਾਨਾਂ ਵਿਚ ਹੀ ਵਜਾਈਦੇ ਹਨ, ਪਰ ਇਹਨਾਂ ਦੀ 'ਵਾਜ ਕੁਰੱਖ਼ਤ ਜਿਹੀ ਹੀ ਹੁੰਦੀ ਹੈ, ਜਿਵੇਂ ਕੋਈ ਢਾਹ ਮਾਰ ਰਿਹਾ ਹੈ। ਸੰਖ ਸਮੁੰਦਰ (ਰੈਣਾਇਰ) ਦੇ ਡੂੰਘੇ ਪਾਣੀਆਂ ਵਿਚੋਂ ਲੱਭੀਦੇ ਹਨ। ਵੇਖੋ ਸੰਖ ਦਾ ਹਾਲ! ਜਿਸ ਸਮੁੰਦਰ ਵਿਚ ਇਹ ਜੰਮਿਆ, ਪਲਿਆ, ਜਦੋਂ ਉਸ ਤੋਂ ਵਿਛੜਿਆ, ਤਾਂ ਇਸ ਦੇ ਭਾਗਾਂ ਵਿਚ ਨਿੱਤ ਸਵੇਰੇ ਮੰਦਰਾਂ ਵਿਚ ਢਾਹਾਂ ਮਾਰਨੀਆਂ ਹੀ ਲਿਖੀਆਂ ਗਈਆਂ।

ਕਬੀਰ ਜੀ ਸੰਖ ਨੂੰ ਸੰਬੋਧਨ ਕਰ ਕੇ ਮਨੁੱਖ ਨੂੰ ਸਮਝਾਉਣੀ ਦੇਂਦੇ ਹਨ— ਹੇ ਸੰਖ! ਸਮੁੰਦਰ ਵਿਚ ਹੀ, ਰੈਣਾਇਰ ਮਝੂਰ ਹੀ, ਟਿਕਿਆ ਰਹੁ, ਨਹੀਂ ਤਾਂ ਸੂਰਜ ਚੜ੍ਹਦੇ ਸਾਰ ਠਾਕੁਰ-ਦੁਆਰਿਆਂ ਵਿਚ ਢਾਹਾਂ ਮਾਰਨੀਆਂ ਪਿਆ ਕਰਨਗੀਆਂ।

ਆਪ ਫ਼ੁਰਮਾਂਦੇ ਹਨ :

**ਕਬੀਰ ਰੈਣਾਇਰਿ ਬਿਛੋਰਿਆ, ਰਹੁ ਰੇ ਸੰਖ! ਮਝੂਰ।**
**ਦੇਵਲ ਦੇਵਲ ਧਾਹੜੀ, ਦੇਸਹਿ ਉਗਵਤ ਸੂਰ।**

[ਰੈਣਾਇਰਿ—ਸਮੁੰਦਰ ਤੋਂ। ਮਝੂਰ—ਵਿਚੇ ਹੀ, (ਸਮੁੰਦਰ ਦੇ) ਵਿਚ ਹੀ। ਦੇਵਲ—ਦੇਵਾਲਯ, ਮੰਦਰ। ਧਾਹੜੀ—ਢਾਹ। ਦੇਸਹਿ—ਤੂੰ ਦੇਵੇਂਗਾ। ਸੂਰ—ਸੂਰਜ।]

ਧਿਰ ਧਿਰ ਅੱਗੇ ਤਰਲੇ ਮੁਕਾਣ ਲਈ ਤੇ ਲੋਭ-ਗ੍ਰਸੀ ਕੋਝੀ ਮਤ ਦੇ ਨਾਸ ਕਰਨ ਲਈ ਸਿਮਰਨ ਸਿਫ਼ਤ-ਸਲਾਹ ਹੀ ਇੱਕੋ ਇਕ ਦਾਰੂ ਹੈ। ਜਿਸ ਨੂੰ ਇਹ ਦਾਤਿ ਮਿਲਦੀ ਹੈ, ਉਹ ਪਾਤਿਸ਼ਾਹਾਂ ਦਾ ਪਾਤਿਸ਼ਾਹ ਬਣ ਜਾਂਦਾ ਹੈ।

ਹਜ਼ੂਰ ਫ਼ੁਰਮਾਉਂਦੇ ਹਨ :

**ਜਿਸ ਨੋ ਬਖਸੇ ਸਿਫਤਿ ਸਾਲਾਹ।**
**ਨਾਨਕ ਪਾਤਿਸਾਹੀ ਪਾਤਿਸਾਹੁ।** *[ਜਪੁ ਜੀ*

ਕਲਗੀਧਰ ਪਾਤਿਸ਼ਾਹ ਦੇ ਚਰਨਾਂ ਦੇ ਭੌਰੇ ਭਾਈ ਨੰਦ ਲਾਲ ਜੀ ਗੁਰੂ ਕਲਗੀਧਰ ਜੀ ਨੂੰ ਸੰਬੋਧਨ ਕਰ ਕੇ ਆਖਦੇ ਹਨ—ਦਾਤਾ!

**ਸ਼ਾਕੇ ਦਰਗਾਹੇ ਤੋ, ਸਦ ਤਾਜ-ਸਤ, ਬਹਰੇ ਫ਼ਰਕੇ ਮਨ।**
**ਆਸੀਅਮ, ਗਰ ਦਿਲ ਹਵਾਏ ਤਾਜੋ ਅਫ਼ਸਰ ਮੀ ਕੁਨੱਦ।**

[ਸਦ—ਸੌ। ਅਸਤ—ਹੈ। ਬਹਰ—ਵਾਸਤੇ। ਫ਼ਰਕੇ—ਦਿਲ। ਆਸੀ—ਗੁਨਹਗਾਰ। ਆਸੀਅਮ—ਮੈਂ ਗੁਨਹਗਾਰ ਹਾਂ। ਗਰ—ਜੇ। ਹਵਾਏ—ਲਾਲਸਾ। ਅਫ਼ਸਰ—ਹਕੂਮਤ। ਮੀ ਕੁਨੱਦ—ਕਰਦਾ ਹੈ।]

ਭਾਵ—ਹੇ ਪਾਤਿਸ਼ਾਹ! ਮੇਰੇ ਦਿਲ ਵਾਸਤੇ ਤੇਰੇ ਦਰ ਦੀ ਧੂੜ ਹੀ ਸੌ ਸ਼ਾਹੀ ਤਖ਼ਤਾਂ-ਤਾਜਾਂ ਦੇ ਬਰਾਬਰ ਹੈ। ਦਾਤਾ! ਤੇਰੇ ਦਰ ਤੇ ਆ ਕੇ ਭੀ ਜੇ ਮੇਰਾ ਦਿਲ ਦੁਨੀਆ ਦੇ ਤਾਜ ਤੇ ਹੁਕਮ ਦੀ ਹਿਰਸ ਰੱਖੇ ਤਾਂ ਮੈਂ ਬੜਾ ਗੁਨਹਗਾਰ ਹਾਂ।

ਸਿਮਰਨ ਦੀ ਬਰਕਤ ਨਾਲ ਜਿਸ ਮਨੁੱਖ ਦੀ ਸੁਰਤ ਉੱਚੇ ਆਤਮਕ ਹੁਲਾਰੇ ਵਿਚ ਆਉਂਦੀ ਹੈ, ਉਸ ਦੀ ਰੂਹ ਕਿਸੇ ਮਨੁੱਖ ਦੀ ਮੁਥਾਜੀ ਦਾ ਭਾਰ ਸਹਾਰ ਨਹੀਂ ਸਕਦੀ, ਉਸ ਦੇ ਅੰਦਰ ਮਾਇਆ ਦੀ ਭੁੱਖ ਨਹੀਂ ਰਹਿ ਜਾਂਦੀ। ਉਹ ਆਪਣੇ ਦਾਤਾਰ-ਪ੍ਰਭੂ ਨੂੰ ਹੀ ਆਖਦਾ ਹੈ—ਹੇ ਪ੍ਰਭੂ! ਮੇਰਾ ਮਨ ਤੇਰੀਆਂ ਬਖ਼ਸ਼ੀਆਂ ਦਾਤਾਂ ਨਾਲ ਰੱਜ ਗਿਆ ਹੈ, ਮੈਂ ਕਿਸੇ ਮਨੁੱਖ ਦੀ ਖ਼ੁਸ਼ਾਮਦ ਕਿਉਂ ਕਰਾਂ? ਦੁਨੀਆ ਦੇ ਸਾਰੇ ਖ਼ਜ਼ਾਨੇ ਦੇਣ ਵਾਲਾ ਤੂੰ ਹੀ ਹੈਂ, ਮੈਂ ਕਿਸੇ ਬੰਦੇ ਦੀ ਮੁਥਾਜੀ ਨਹੀਂ ਰੱਖਦਾ। ਮੈਂ ਕਿਸੇ ਮਨੁੱਖ ਦਾ ਜਾਚਕ ਮੰਗਤਾ ਬਣਾਂ ਭੀ ਕਿਉਂ? ਇਹ ਸਭ ਤੇਰੇ ਹੀ ਪੈਦਾ ਕੀਤੇ ਹੋਏ ਹਨ।

ਇਸ ਬੇ-ਪਰਵਾਹੀ ਦੀ ਮੌਜ ਵਿਚ ਆ ਕੇ ਉਹ ਮਨੁੱਖ ਸਤਿਗੁਰੂ ਅਰਜਨ ਸਾਹਿਬ ਜੀ ਨਾਲ ਮਿਲ ਕੇ ਇਉਂ ਗਾਂਦਾ ਹੈ:

**ਕਿਸੁ ਹਉ ਜਾਚੀ, ਕਿਸੁ ਆਰਾਧੀ, ਜਾ ਸਭੁ ਕੋ ਕੀਤਾ ਹੋਸੀ।**
**ਜੋ ਜੋ ਦੀਸੈ ਵਡਾ ਵਡੇਰਾ, ਸੋ ਸੋ ਖਾਕੂ ਰਲਸੀ।**
**ਨਿਰਭਉ ਨਿਰੰਕਾਰੁ ਭਵਖੰਡਨੁ, ਸਭਿ ਸੁਖ ਨਵਨਿਧਿ ਦੇਸੀ।੧।**
**ਹਰਿ ਜੀਉ ਤੇਰੀ ਦਾਤੀ ਰਾਜਾ।**
**ਮਾਣਸੁ ਬਪੁੜਾ ਕਿਆ ਸਾਲਾਹੀ, ਕਿਆ ਤਿਸ ਕਾ ਮੁਹਤਾਜਾ।੧। ਰਹਾਉ।**
**ਜਿਨਿ ਹਰਿ ਧਿਆਇਆ, ਸਭੁ ਕਿਛੁ ਤਿਸ ਕਾ, ਤਿਸ ਕੀ ਭੂਖ ਗਵਾਈ।**
**ਐਸਾ ਧਨੁ ਦੀਆ ਸੁਖਦਾਤੈ, ਨਿਖੁਟਿ ਨ ਕਬਹੀ ਜਾਈ।**
**ਅਨਦੁ ਭਇਆ ਸੁਖ ਸਹਜਿ ਸਮਾਣੇ, ਸਤਿਗੁਰਿ ਮੇਲਿ ਮਿਲਾਈ।੨।**
**ਮਨ ਨਾਮੁ ਜਪੁ ਨਾਮੁ ਆਰਾਧੁ, ਅਨਦਿਨੁ ਨਾਮੁ ਵਖਾਣੀ।**

**ਉਪਦੇਸੁ ਸੁਣਿ ਸਾਧ ਸੰਤਨ ਕਾ, ਸਭ ਚੂਕੀ ਕਾਣਿ ਜਮਾਣੀ।**
**ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ, ਸੇ ਲਾਗੇ ਗੁਰ ਕੀ ਬਾਣੀ।੩।**
**ਕੀਮਤਿ ਕਉਣੁ ਕਰੈ ਪ੍ਰਭ ਤੇਰੀ, ਤੂ ਸਰਬ ਜੀਆ ਦਇਆਲਾ।**
**ਸਭੁ ਕਿਛੁ ਕੀਤਾ ਤੇਰਾ ਵਰਤੈ, ਕਿਆ ਹਮ ਬਾਲ ਗੁਪਾਲਾ।**
**ਰਾਖਿ ਲੇਹੁ ਨਾਨਕੁ ਜਨੁ ਤੁਮਰਾ, ਜਿਉ ਪਿਤਾ ਪੂਤ ਕਿਰਪਾਲਾ।੪।੧।**
*[ਸੋਰਠਿ ਮਹਲਾ ੫, ਪੰਨਾ ੬੦੮*

[***ਪਦ ਅਰਥ :*** ਹਉ ਜਾਚੀ—ਹਉਂ ਜਾਚੀਂ, ਮੈਂ ਮੰਗਾਂ। ਆਰਾਧੀ—ਆਰਾਧੀਂ, ਮੈਂ ਅਰਾਧਨਾ ਕਰਾਂ। ਸਭੁ ਕੋ—ਹਰੇਕ ਜੀਵ। ਕੀਤਾ—(ਪਰਮਾਤਮਾ ਦਾ) ਬਣਾਇਆ ਹੋਇਆ। ਹੋਸੀ—ਹੋਵੇਗਾ, ਹੈ। ਖਾਕੂ—ਖਾਕ ਵਿਚ। ਭਵਖੰਡਨੁ—ਜਨਮ (ਮਰਨ) ਨਾਸ ਕਰਨ ਵਾਲਾ। ਸਭਿ—ਸਾਰੇ । ਨਵ ਨਿਧਿ—(ਜਗਤ ਦੇ) ਨੌਂ ਹੀ ਖ਼ਜ਼ਾਨੇ। ਦੇਸੀ—ਦੇਵੇਗਾ, ਦੇਂਦਾ ਹੈ।੧।

ਹਰਿ—ਹੇ ਹਰੀ! ਦਾਤੀ—ਦਾਤੀਂ, ਦਾਤਾਂ ਨਾਲ। ਰਾਜਾ—ਰਾਜਾਂ, ਮੈਂ ਰਜਦਾ ਹਾਂ। ਬਪੁੜਾ—ਵਿਚਾਰਾ। ਸਾਲਾਹੀ—ਸਾਲਾਹੀਂ, ਮੈਂ ਸਾਲਾਹਾਂ। ਤਿਸ ਕਾ—[ਲਫ਼ਜ਼ 'ਤਿਸੁ' ਦਾ ਔਂਕੜ (_) ਸੰਬੰਧਕ 'ਕਾ' ਦੇ ਕਾਰਨ ਉੱਡ ਗਿਆ ਹੈ]।੧। ਰਹਾਉ।

ਜਿਨਿ—ਜਿਸ (ਮਨੁੱਖ) ਨੇ। ਸਭੁ ਕਿਛੁ—ਹਰੇਕ ਚੀਜ਼। ਸੁਖ ਦਾਤੈ—ਸੁਖ ਦੇਣ ਵਾਲੇ (ਪ੍ਰਭੂ ਨੇ)। ਸਹਜਿ—ਆਤਮਕ ਅਡੋਲਤਾ ਦੇ ਕਾਰਨ। ਸਤਿਗੁਰਿ—ਗੁਰੂ ਨੇ। ਮੇਲਿ—ਮਿਲਾਪ ਵਿਚ।੨।

ਮਨ—ਹੇ ਮਨ! ਅਨਦਿਨੁ—ਹਰ ਰੋਜ਼। ਵਖਾਣੀ—ਵਖਾਣਿ, ਉਚਾਰਦਾ ਰਹੁ। ਕਾਣਿ—ਮੁਥਾਜੀ। ਜਮਾਣੀ—ਜਮਾਂ ਦੀ [ਆਣੀ—]। ਕਉ—ਨੂੰ।੩।

ਗੁਪਾਲ—ਹੇ ਗੋਪਾਲ! ਕਿਆ ਹਮ—ਸਾਡੀ ਕੀ ਪਾਇਆਂ ਹੈ? ਜਨੁ—ਦਾਸ।੪।

***ਅਰਥ :*** ਹੇ ਪ੍ਰਭੂ ਜੀ! ਮੈਂ ਤੇਰੀਆਂ (ਦਿੱਤੀਆਂ) ਦਾਤਾਂ ਨਾਲ (ਹੀ) ਰੱਜ ਸਕਦਾ ਹਾਂ। ਮੈਂ ਕਿਸੇ ਵਿਚਾਰੇ ਮਨੁੱਖ ਦੀ ਵਡਿਆਈ ਕਿਉਂ ਕਰਦਾ ਫਿਰਾਂ? ਮੈਨੂੰ ਕਿਸੇ ਮਨੁੱਖ ਦੀ ਮੁਥਾਜੀ ਕਿਉਂ ਹੋਵੇ?।੧। ਰਹਾਉ।

ਹੇ ਭਾਈ! ਜਦੋਂ ਹਰੇਕ ਜੀਵ ਪਰਮਾਤਮਾ ਦਾ ਹੀ ਪੈਦਾ ਕੀਤਾ ਹੋਇਆ ਹੈ ਤਾਂ (ਉਸ ਕਰਤਾਰ ਨੂੰ ਛੱਡ ਕੇ) ਮੈਂ ਹੋਰ ਕਿਸ ਪਾਸੋਂ ਕੁਝ ਮੰਗਾਂ? ਮੈਂ ਹੋਰ

ਕਿਸ ਦੀ ਆਸ ਰੱਖਦਾ ਫਿਰਾਂ ? ਜਿਹੜਾ ਭੀ ਕੋਈ ਵੱਡਾ ਜਾਂ ਧਨਾਢ ਮਨੁੱਖ ਦਿੱਸਦਾ ਹੈ, ਹਰੇਕ ਨੇ (ਮਰ ਕੇ) ਮਿੱਟੀ ਵਿਚ ਰਲ ਜਾਣਾ ਹੈ (ਇਕ ਪਰਮਾਤਮਾ ਹੀ ਸਦਾ ਕਾਇਮ ਰਹਿਣ ਵਾਲਾ ਦਾਤਾ ਹੈ)। ਹੇ ਭਾਈ ! ਸਾਰੇ ਸੁਖ ਤੇ ਜਗਤ ਦੇ ਸਾਰੇ ਨੌਂ ਖ਼ਜ਼ਾਨੇ ਉਹ ਨਿਰੰਕਾਰ ਹੀ ਦੇਣ ਵਾਲਾ ਹੈ, ਜਿਸ ਨੂੰ ਕਿਸੇ ਦਾ ਡਰ ਨਹੀਂ, ਤੇ, ਜੋ ਸਭ ਜੀਵਾਂ ਦਾ ਜਨਮ ਮਰਨ ਨਾਸ ਕਰਨ ਵਾਲਾ ਹੈ।੧।

ਹੇ ਭਾਈ ! ਜਿਸ ਮਨੁੱਖ ਨੇ ਪਰਮਾਤਮਾ ਦੀ ਭਗਤੀ ਸ਼ੁਰੂ ਕਰ ਦਿੱਤੀ, ਜਗਤ ਦੀ ਹਰੇਕ ਚੀਜ਼ ਹੀ ਉਸ ਦੀ ਬਣ ਜਾਂਦੀ ਹੈ, ਪਰਮਾਤਮਾ ਉਸ ਦੇ ਅੰਦਰੋਂ (ਮਾਇਆ ਦੀ) ਭੁੱਖ ਦੂਰ ਕਰ ਦੇਂਦਾ ਹੈ। ਸੁਖਦਾਤੇ ਪ੍ਰਭੂ ਨੇ ਉਸ ਨੂੰ ਅਜਿਹਾ (ਨਾਮ) ਧਨ ਦੇ ਦਿੱਤਾ ਹੈ ਜੋ (ਉਸ ਪਾਸੋਂ) ਕਦੇ ਭੀ ਨਹੀਂ ਮੁੱਕਦਾ। ਗੁਰੂ ਨੇ ਉਸ ਨੂੰ ਪਰਮਾਤਮਾ ਦੇ ਚਰਨਾਂ ਵਿਚ (ਜਦੋਂ) ਮਿਲਾ ਦਿਤਾ, ਤਾਂ ਆਤਮਕ ਅਡੋਲਤਾ ਦੇ ਕਾਰਨ ਉਸ ਦੇ ਅੰਦਰ ਅਨੰਦ ਤੇ ਸਾਰੇ ਸੁਖ ਆ ਵਸਦੇ ਹਨ।੨।

ਹੇ (ਮੇਰੇ) ਮਨ ! ਹਰ ਵੇਲੇ ਪਰਮਾਤਮਾ ਦਾ ਨਾਮ ਜਪਿਆ ਕਰ, ਸਿਮਰਿਆ ਕਰ, ਉਚਰਿਆ ਕਰ। ਸੰਤ ਜਨਾਂ ਦਾ ਉਪਦੇਸ਼ ਸੁਣ ਕੇ ਜਮਾਂ ਦੀ ਭੀ ਸਾਰੀ ਮੁਥਾਜੀ ਮੁੱਕ ਜਾਂਦੀ ਹੈ। (ਪਰ, ਹੇ ਮਨ !) ਸਤਿਗੁਰੂ ਦੀ ਬਾਣੀ ਵਿਚ ਉਹੀ ਮਨੁੱਖ ਸੁਰਤ ਜੋੜਦੇ ਹਨ, ਜਿਨ੍ਹਾਂ ਉਤੇ ਪਿਆਰਾ ਪ੍ਰਭੂ ਆਪ ਦਇਆਵਾਨ ਹੁੰਦਾ ਹੈ।੩।

ਹੇ ਪ੍ਰਭੂ ! ਤੇਰੀ (ਮਿਹਰ ਦੀ) ਕੀਮਤ ਕੌਣ ਪਾ ਸਕਦਾ ਹੈ ? ਤੂੰ ਸਾਰੇ ਹੀ ਜੀਵਾਂ ਉਤੇ ਮਿਹਰ ਕਰਨ ਵਾਲਾ ਹੈਂ। ਹੇ ਗੋਪਾਲ ਪ੍ਰਭੂ ! ਸਾਡੀ ਜੀਵਾਂ ਦੀ ਕੀ ਪਾਇਆਂ ਹੈ ? ਜਗਤ ਵਿਚ ਹਰੇਕ ਕੰਮ ਤੇਰਾ ਹੀ ਕੀਤਾ ਹੋਇਆ ਹੁੰਦਾ ਹੈ। ਹੇ ਪ੍ਰਭੂ ! ਨਾਨਕ ਤੇਰਾ ਦਾਸ ਹੈ, (ਇਸ ਦਾਸ ਦੀ) ਰੱਖਿਆ ਉਸੇ ਤਰ੍ਹਾਂ ਕਰਦਾ ਰਹੁ ਜਿਵੇਂ ਪਿਉ ਆਪਣੇ ਪੁੱਤਰਾਂ ਉਤੇ ਕਿਰਪਾਲ ਹੋ ਕੇ ਕਰਦਾ ਹੈ।੪।੧।]

## *ਸਿਮਰਨ ਦੀ ਬਰਕਤ ਨਾਲ ਸਹਸੇ ਸਹਿਮ ਚਿੰਤਾ ਫ਼ਿਕਰ ਦੂਰ ਹੋ ਜਾਂਦੇ ਹਨ—*

ਛੋਟੇ ਬਾਲ ਨੂੰ ਤੱਕੋ ! ਆਪਣੀ ਮਾਂ ਦੇ ਕੁੱਛੜ ਕਿਵੇਂ ਹੱਸਦਾ ਬੁੜਕਦਾ ਹੈ, ਜਿਵੇਂ ਖਿੜਿਆ ਹੋਇਆ ਗੁਲਾਬ ਦਾ ਫੁੱਲ ਆਪਣੀ ਡਾਲੀ ਉਤੇ ਝੂਮ ਰਿਹਾ ਹੈ। ਕੈਸੀ ਬੇਪਰਵਾਹੀ ਤੇ ਬੇ-ਫ਼ਿਕਰੀ ਦਾ ਜੀਵਨ ਹੈ।

ਪਰ ਜਿਉਂ ਜਿਉਂ ਬਾਲ ਆਪਣੇ ਦੁਆਲੇ ਆਪਣੇ ਤੋਂ ਸਿਆਣਿਆਂ ਵਲ ਤੱਕਦਾ ਹੈ, ਉਹ ਭੀ ਉਹਨਾਂ ਵਾਂਗ ਬੋਲਣ ਤੁਰਨ ਦੌੜਨ-ਭੱਜਣ ਦੀ ਜਾਚ ਸਿੱਖਣ ਲਈ ਕਾਹਲਾ ਪੈਂਦਾ ਹੈ। ਸਹਿਜੇ ਸਹਿਜੇ ਬੁੱਲ੍ਹ ਹਿਲਾ ਕੇ ਪਾਪਾ ਭਾਪਾ ਆਖਣ ਦੀ ਜਾਚ ਸਿੱਖਦਾ ਹੈ। ਤੁਰਨ-ਜੋਗਾ ਹੋਣ ਤੋਂ ਪਹਿਲਾਂ ਰਿੜ੍ਹਦਾ, ਫਿਰ ਉੱਠਣ ਦੇ ਜਤਨ ਕਰਦਾ, ਤੇ ਤੁਰਨ ਲਈ ਹੰਭਲੇ ਮਾਰਦਾ ਹੈ। ਇਹਨਾਂ ਉੱਦਮਾਂ ਵਿਚ ਕਈ ਵਾਰੀ ਡਿੱਗਦਾ, ਗੋਡੇ ਨੱਕ ਮੂੰਹ ਭਨਾ ਬਹਿੰਦਾ ਹੈ। ਭੋਲੇ ਬਾਲ ਦੀਆਂ ਇਸ ਉਮਰ ਦੀਆਂ ਤੋਤਲੀਆਂ ਗੱਲਾਂ, ਉਸ ਦਾ ਰਿੜ੍ਹਨਾ, ਤੁਰਨ ਦੇ ਜਤਨ ਕਰਦਿਆਂ ਉਸ ਦਾ ਡਿਗਣਾ ਤੇ ਫਿਰ ਉੱਠਣਾ—ਇਹ ਸਾਰੀਆਂ ਲੀਲ੍ਹਾ ਪਿਆਰੀਆਂ ਲੱਗਦੀਆਂ ਹਨ।

ਜਿਉਂ ਜਿਉਂ ਬਾਲ ਸਿਆਣਪ ਵਿਚ ਪੈਰ ਰੱਖਦਾ ਹੈ, ਉਹ ਪਹਿਲੀ ਬੇਪਰਵਾਹੀ ਬੇ-ਫ਼ਿਕਰੀ ਮੁੱਕਦੀ ਜਾਂਦੀ ਹੈ। ਜਿਉਂ ਜਿਉਂ ਸਿਆਣਪ ਆਉਂਦੀ ਹੈ, ਮਾਂ ਦੀ ਝੋਲੀ ਦੂਰ-ਦੁਰੇਡੀ ਹੁੰਦੀ ਜਾਂਦੀ ਹੈ ਤੇ ਨਾਲ ਨਾਲ ਦੁਨੀਆ ਵਾਲੇ ਸਹਿਮ ਆਉਣੇ ਸ਼ੁਰੂ ਹੋ ਜਾਂਦੇ ਹਨ।

ਇਹ ਤਬਦੀਲੀ ਕੁਦਰਤੀ ਹੈ। ਜਗਤ ਦਾ ਜੀਵਨ ਫੁੱਲਾਂ ਦੀ ਸੇਜ ਨਹੀਂ ਹੈ। ਦੁਨੀਆ ਵਾਲੀਆਂ ਜ਼ਿੰਮੇਵਾਰੀਆਂ ਨਾਲ ਵਾਹ ਪੈਣਾ ਹੀ ਹੋਇਆ। ਪਰ ਹਾਂ, ਜੇ ਸਿਆਣੇ ਹੋ ਕੇ ਭੀ ਮਾਂ ਦੇ ਕੁੱਛੜ ਟਿਕੇ ਰਹੀਏ, ਤਾਂ ਉਹ ਬਾਲ-ਅਵਸਥਾ ਵਾਲੀ ਬੇ-ਫ਼ਿਕਰੀ ਕਾਇਮ ਰਹਿ ਸਕਦੀ ਹੈ। ਪਰਮਾਤਮਾ ਦੀ ਯਾਦ ਮਾਂ ਦੀ ਝੋਲੀ ਹੈ। ਦੁਨੀਆ ਦੀ ਕਿਰਤ-ਕਾਰ ਭੀ ਕਰੀਏ, ਤੇ ਪ੍ਰਭੂ-ਮਾਂ ਦੀ ਗੋਦ ਵਿਚ ਟਿਕੇ ਰਹਿ ਕੇ ਨਿੱਤ ਇਹ ਲੋਰੀ ਗਾਂਦੇ ਸੁਣਦੇ ਰਹੀਏ—

**ਨਾਨਕ ਚਿੰਤਾ ਮਤਿ ਕਰਹੁ, ਚਿੰਤਾ ਤਿਸ ਹੀ ਹੇਇ।**
**ਜਲ ਮਹਿ ਜੰਤ ਉਪਾਇਅਨੁ, ਤਿਨਾ ਭੀ ਰੋਜੀ ਦੇਇ।**
**ਓਥੈ ਹਟੁ ਨ ਚਲਈ, ਨਾ ਕੋ ਕਿਰਸ ਕਰੇਇ।**
**ਸਉਦਾ ਮੂਲਿ ਨ ਹੋਵਈ, ਨਾ ਕੋ ਲਏ ਨ ਦੇਇ।**
**ਜੀਆ ਕਾ ਆਹਾਰੁ ਜੀਅ, ਖਾਣਾ ਏਹੁ ਕਰੇਇ।**
**ਵਿਚਿ ਉਪਾਏ ਸਾਇਰਾਂ, ਤਿਨਾ ਭਿ ਸਾਰ ਕਰੇਇ।**
**ਨਾਨਕ ਚਿੰਤਾ ਮਤ ਕਰਹੁ, ਚਿੰਤਾ ਤਿਸ ਹੀ ਹੇਇ।੧। (੯੫੫)** *[ਮ: ੨*

***ਪਦ ਅਰਥ :*** ਚਿੰਤਾ—ਫ਼ਿਕਰ। ਤਿਸ ਹੀ—ਉਸ (ਪਰਮਾਤਮਾ) ਨੂੰ ਹੀ। ਹੇਇ—ਹੈ। ਉਪਾਇਅਨੁ—ਉਪਾਏ—ਉਸ ਨੇ। ਰੋਜੀ—ਰਿਜ਼ਕ। ਓਥੈ—ਪਾਣੀ

ਵਿਚ। ਕਿਰਸ—ਖੇਤੀ, ਵਾਹੀ। ਅਹਾਰੁ—ਖ਼ੁਰਾਕ। ਸਾਇਰਾਂ—ਸਮੁੰਦਰਾਂ। ਸਾਰ—ਸੰਭਾਲ।

***ਅਰਥ :*** ਹੇ ਨਾਨਕ ! ( ਆਪਣੀ ਰੋਜ਼ੀ ਲਈ) ਫ਼ਿਕਰ-ਚਿੰਤਾ ਨਾ ਕਰਦਾ ਰਹੁ, ਇਹ ਫ਼ਿਕਰ ਉਸ ਪ੍ਰਭੂ ਨੂੰ ਆਪ ਹੀ ਹੈ। ਉਸ ਨੇ ਪਾਣੀ ਵਿਚ ਜੀਵ ਪੈਦਾ ਕੀਤੇ ਹਨ, ਉਹਨਾਂ ਨੂੰ ਭੀ ਰਿਜ਼ਕ ਦੇਂਦਾ ਹੈ। ਪਾਣੀ ਵਿਚ ਨਾ ਕੋਈ ਦੁਕਾਨ ਚਲਦੀ ਹੈ, ਨਾ ਉਥੇ ਕੋਈ ਵਾਹੀ ਕਰਦਾ ਹੈ, ਨਾ ਉਥੇ ਕੋਈ ਸੌਦਾ-ਸੂਤ ਹੋ ਰਿਹਾ ਹੈ, ਨਾ ਕੋਈ ਲੈਣ ਦੇਣ ਦਾ ਵਪਾਰ ਹੈ। ਪਰ ਓਥੇ (ਪਰਮਾਤਮਾ ਨੇ) ਇਹ ਖ਼ੁਰਾਕ ਬਣਾ ਦਿੱਤੀ ਹੈ ਕਿ ਜੀਵਾਂ ਦਾ ਖਾਣਾ ਜੀਵ ਹੀ ਹਨ।

ਸੋ ਜਿਨ੍ਹਾਂ ਨੂੰ ਸਮੁੰਦਰਾਂ ਵਿਚ ਉਸ ਨੇ ਪੈਦਾ ਕੀਤਾ ਹੈ, ਉਹਨਾਂ ਦੀ ਭੀ ਸੰਭਾਲ ਕਰਦਾ ਹੈ। ਹੇ ਨਾਨਕ ! (ਰੋਜ਼ੀ ਲਈ) ਚਿੰਤਾ ਨਾ ਕਰਦਾ ਰਿਹਾ ਕਰ, (ਤੇਰੀ ਰੋਜ਼ੀ ਦਾ) ਉਸ ਪਰਮਾਤਮਾ ਨੂੰ ਆਪ ਹੀ ਫ਼ਿਕਰ ਹੈ।੧।

ਪਿੰਡਾਂ ਦੇ ਲੋਕ ਮੇਲਿਆਂ ਤੇ ਜਾਂਦੇ ਹਨ, ਤੇ ਆਮ ਤੌਰ ਤੇ ਆਪਣੇ ਬੱਚਿਆਂ ਨੂੰ ਭੀ ਮੇਲਾ ਵਿਖਾਣ ਲਈ ਆਪਣੇ ਨਾਲ ਲੈ ਜਾਂਦੇ ਹਨ। ਜਦੋਂ ਕਦੇ ਕਿਸੇ ਭੀੜ ਵਿਚੋਂ ਲੰਘਣਾ ਪਏ, ਤਾਂ ਪਿਉ ਆਪਣੇ ਬੱਚੇ ਨੂੰ ਸੁਚੇਤ ਕਰ ਦੇਂਦਾ ਹੈ, ਤੇ ਆਖਦਾ ਹੈ—ਕਾਕਾ ! ਮੇਰੀ ਉਂਗਲ ਘੁੱਟ ਕੇ ਫੜੀ ਰੱਖੀਂ। ਵੇਖੀਂ, ਕਿਤੇ ਉਂਗਲ ਨਾ ਛੱਡ ਦੇਈਂ, ਮੇਲੇ ਵਿਚ ਖੁੰਝ ਜਾਹਿੰਗਾ।

ਪਰ ਜਿਹੜਾ ਬੱਚਾ ਪਿਉ ਨਾਲੋਂ ਖੁੰਝ ਜਾਂਦਾ ਹੈ, ਕਦੇ ਉਸ ਦਾ ਹਾਲ ਤੱਕੋ ! ਡੌਰ-ਭੌਰਾ ਹੋਇਆ ਹੋਇਆ ਘਾਬਰਿਆ ਫਿਰਦਾ ਹੈ। ਪਿਉ ਤੋਂ ਵਿਛੜੇ ਹੋਏ ਨੂੰ ਉਹ ਮੇਲਾ ਹੁਣ ਖਾਣ ਪੈਂਦਾ ਹੈ। ਪਿਉ ਤੋਂ ਬਿਨਾ ਕਿਸੇ ਹੋਰ ਦਾ ਪਿਆਰ, ਕੋਈ ਖਿਡੌਣਾ, ਕੋਈ ਮਠਿਆਈ ਉਸ ਨੂੰ ਧਰਵਾਸ ਨਹੀਂ ਬੰਨ੍ਹਾ ਸਕਦੇ।

ਜਗਤ ਇਕ ਮੇਲੇ ਦੀ ਨਿਆਈਂ ਹੈ। ਜਗਤ ਦੇ ਧੰਧੇ ਮੇਲੇ ਦਾ ਭੀੜ-ਭੜੱਕਾ ਹੈ। ਇਸ ਮੇਲੇ ਦੇ ਧੱਕਿਆਂ ਵਿਚ ਜਿਸ ਭੀ ਜੀਵ ਨੇ ਪ੍ਰਭੂ-ਪਿਤਾ ਦੀ ਉਂਗਲੀ ਛੱਡ ਦਿੱਤੀ, ਪਰਮਾਤਮਾ ਦੀ ਯਾਦ ਵਿਸਾਰ ਦਿੱਤੀ, ਜਗਤ ਦੇ ਸਹਸੇ ਸਹਿਮ ਉਸ ਨੂੰ ਆ ਦਬਾਂਦੇ ਹਨ। ਉਸ ਦੇ ਭਾਗਾਂ ਵਿਚ ਫਿਰ ਦੁੱਖ ਹੀ ਦੁੱਖ ਹੁੰਦੇ ਹਨ।

ਗੁਰੂ ਤੇਗ ਬਹਾਦਰ ਸਾਹਿਬ ਅਜਿਹੇ ਬੰਦੇ ਦਾ ਹਾਲ ਇਉਂ ਦੱਸਦੇ ਹਨ :

**ਹਰਿ ਕੇ ਨਾਮ ਬਿਨਾ ਦੁਖੁ ਪਾਵੈ।**

**ਭਗਤਿ ਬਿਨਾ ਸਹਸਾ ਨਹਿ ਚੂਕੈ, ਗੁਰੁ ਇਹੁ ਭੇਦੁ ਬਤਾਵੈ।੧। ਰਹਾਉ।**

**ਕਹਾ ਭਇਓ ਤੀਰਥ ਬ੍ਰਤ ਕੀਏ, ਰਾਮ ਸਰਨ ਨਹੀ ਆਵੈ।**
**ਜੋਗ ਜਗ ਨਿਹਫਲ ਤਿਹ ਮਾਨਉ, ਜੋ ਪ੍ਰਭ ਜਸੁ ਬਿਸਰਾਵੈ।੧।**
**ਮਾਨ ਮੋਹੁ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ।**
**ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ, ਜੀਵਨ ਮੁਕਤਿ ਕਹਾਵੈ।੨।੨।**

[***ਪਦ ਅਰਥ :*** ਸਹਸਾ—ਸਹਿਮ। ਚੂਕੈ—ਮੁਕਦਾ। ਭੇਦੁ—(ਜੀਵਨ-ਰਾਹ ਦੀ) ਡੂੰਘੀ ਗੱਲ।੧। ਰਹਾਉ।

ਕਹਾ ਭਇਓ—ਕੀ ਹੋਇਆ ? ਕੋਈ ਲਾਭ ਨਹੀਂ। ਤਿਹ—ਉਸ (ਮਨੁੱਖ) ਦੇ। ਮਾਨਉ—ਮਾਨਉਂ, ਮੈਂ ਮੰਨਦਾ ਹਾਂ। ਜਸੁ—ਸਿਫ਼ਤ-ਸਲਾਹ। ਜੋ—ਜਿਹੜਾ ਮਨੁੱਖ। ਜੋਗ—ਜੋਗ-ਸਾਧਨ। ਨਿਹਫਲ—ਵਿਅਰਥ।੧।

ਮਾਨੁ—ਅਹੰਕਾਰ। ਦੋਨੋ ਕਉ—ਦੋਹਾਂ ਨੂੰ। ਪਰਹਰਿ—ਤਿਆਗ ਕੇ। ਕੋ—ਦਾ। ਇਹ ਬਿਧਿ ਕੋ—ਇਸ ਕਿਸਮ ਦਾ (ਜੀਵਨ ਬਤੀਤ ਕਰਨ ਵਾਲਾ)। ਪ੍ਰਾਨੀ—ਮਨੁੱਖ। ਜੀਵਨ ਮੁਕਤਿ—ਜੀਊਂਦਾ ਹੀ ਵਿਕਾਰਾਂ ਤੋਂ ਅਜ਼ਾਦ।੨।

***ਅਰਥ :*** ਹੇ ਭਾਈ ! ਗੁਰੂ (ਜੀਵਨ-ਮਾਰਗ ਦੀ) ਇਹ ਡੂੰਘੀ ਗੱਲ ਦੱਸਦਾ ਹੈ ਕਿ ਪਰਮਾਤਮਾ ਦੀ ਭਗਤੀ ਕਰਨ ਤੋਂ ਬਿਨਾ ਮਨੁੱਖ ਦਾ ਸਹਿਮ ਖ਼ਤਮ ਨਹੀਂ ਹੁੰਦਾ। ਪਰਮਾਤਮਾ ਦੇ ਨਾਮ-ਸਿਮਰਨ ਤੋਂ ਬਿਨਾ ਮਨੁੱਖ ਦੁੱਖ ਸਹਾਰਦਾ ਰਹਿੰਦਾ ਹੈ।੧। ਰਹਾਉ।

ਹੇ ਭਾਈ ! ਜੇ ਮਨੁੱਖ ਪਰਮਾਤਮਾ ਦੀ ਸ਼ਰਨ ਨਹੀਂ ਪੈਂਦਾ, ਤਾਂ ਉਸ ਦੇ ਤੀਰਥ-ਜਾਤ੍ਰਾ ਕਰਨ ਦਾ ਕੋਈ ਲਾਭ ਨਹੀਂ, ਵਰਤ ਰੱਖਣ ਦਾ ਕੋਈ ਫ਼ਾਇਦਾ ਨਹੀਂ। ਜਿਹੜਾ ਮਨੁੱਖ ਪਰਮਾਤਮਾ ਦੀ ਸਿਫ਼ਤ-ਸਲਾਹ ਭੁਲਾ ਦੇਂਦਾ ਹੈ, ਮੈਂ ਸਮਝਦਾ ਹਾਂ ਕਿ ਉਸ ਦੇ ਜੋਗ-ਸਾਧਨ ਅਤੇ ਜੱਗ (ਆਦਿਕ ਕਰਮ ਸਭ) ਵਿਅਰਥ ਹਨ।੧।

ਹੇ ਨਾਨਕ ! ਆਖ—ਜਿਹੜਾ ਮਨੁੱਖ ਅਹੰਕਾਰ ਅਤੇ ਮਾਇਆ ਦਾ ਮੋਹ ਛੱਡ ਕੇ ਪਰਮਾਤਮਾ ਦੀ ਸਿਫ਼ਤ-ਸਲਾਹ ਦੇ ਗੀਤ ਗਾਂਦਾ ਰਹਿੰਦਾ ਹੈ, ਜਿਹੜਾ ਮਨੁੱਖ ਇਸ ਕਿਸਮ ਦਾ ਜੀਵਨ ਬਤੀਤ ਕਰਨ ਵਾਲਾ ਹੈ, ਉਹ ਜੀਵਨ-ਮੁਕਤ ਅਖਵਾਂਦਾ ਹੈ, (ਉਹ) ਮਨੁੱਖ ਉਸ ਸ਼੍ਰੇਣੀ ਵਿਚੋਂ ਗਿਣਿਆ ਜਾਂਦਾ ਹੈ, ਜਿਹੜੇ ਇਸ ਜ਼ਿੰਦਗੀ ਵਿਚ ਵਿਕਾਰਾਂ ਦੀ ਪਕੜ ਤੋਂ ਬਚੇ ਰਹਿੰਦੇ ਹਨ।੨।੨।]

ਕਦੇ ਕਾਲਜਾਂ ਵਿਚ ਪੜ੍ਹਨ ਵਾਲੇ ਮੁੰਡਿਆਂ ਦਾ ਹਾਲ ਤੱਕਿਆ ਜੇ,

ਜਦੋਂ ਉਹਨਾਂ ਦੇ ਇਮਤਿਹਾਨ ਦੇ ਦਿਨ ਨੇੜੇ ਆਉਂਦੇ ਹਨ ? ਦਿਨ ਰਾਤ ਪੜ੍ਹਨ ਵਿਚ ਉਹ ਇਕ ਕਰ ਦੇਂਦੇ ਹਨ। ਸੁੱਤੇ ਪਿਆਂ ਭੀ ਸੁਪਨਿਆਂ ਵਿਚ ਕਿਤਾਬਾਂ ਨੂੰ ਹੀ ਘੋਟੇ ਮਾਰਦੇ ਹਨ। ਜਦ ਕਦੇ ਕੋਈ ਦੋ ਜਣੇ ਘੜੀ-ਪਲ ਲਈ ਰਲ ਕੇ ਬੈਠਦੇ ਹਨ, ਤਾਂ ਉਹਨਾਂ ਤੋਂ ਇਹੀ ਕੀਰਨੇ ਸੁਣੀਦੇ ਹਨ—ਪਤਾ ਨਹੀਂ ਕੀ ਬਣੇਗਾ ? ਅਜੇ ਠੀਕ ਤਿਆਰੀ ਨਹੀਂ ਹੋ ਸਕੀ। ਕਿਤੇ ਫ਼ੇਲ੍ਹ ਹੀ ਨਾ ਹੋ ਜਾਈਏ।

ਇਮਤਿਹਾਨ ਵਾਲੇ ਦਿਨੀਂ ਇਮਤਿਹਾਨ ਦੇ ਕਮਰੇ ਤਕ ਭੀ ਇਹੋ ਜਿਹੇ ਮੁੰਡੇ ਆਪਣੀਆਂ ਕਿਤਾਬਾਂ ਆਪਣੇ ਨਾਲ ਹੀ ਲੈ ਜਾਂਦੇ ਹਨ, ਤੇ ਸਹਿਮੇ ਹੋਏ, ਘਾਬਰੇ ਹੋਏ, ਕਮਰੇ ਦੇ ਦਰਵਾਜ਼ੇ ਤਕ ਭੀ ਕਿਤਾਬਾਂ ਵਿਚ ਹੀ ਫਸੇ ਰਹਿੰਦੇ ਹਨ।

ਸਹਿਮ ਇਕ ਐਸੀ ਚੰਦਰੀ ਬਲਾ ਹੈ ਕਿ ਜਿਉਂ ਜਿਉਂ ਮੁੜ ਮੁੜ ਇਸ ਦਾ ਚੇਤਾ ਕਰੀਏ, ਇਹ ਚੰਦਰਾ ਹੋਰ ਵਧੀਕ ਹੋਰ ਵਧੀਕ ਸਿਰ ਉਤੇ ਸਵਾਰ ਹੁੰਦਾ ਜਾਂਦਾ ਹੈ ਤੇ ਮਨੁੱਖ ਦੀ ਅਕਲ ਨੂੰ ਟਿਕਾਣੇ-ਸਿਰ ਨਹੀਂ ਰਹਿਣ ਦੇਂਦਾ। ਤਾਹੀਏਂ ਇਸ ਦੇ ਦਾਬੇ ਹੇਠ ਆਏ ਹੋਏ ਮੁੰਡੇ ਜਦੋਂ ਕਾਹਲੀ ਤੇ ਸਹਿਮ ਵਿਚ ਹੀ ਪਰਚਾ ਪੜ੍ਹਦੇ ਹਨ ਤਾਂ ਉਹਨਾਂ ਦੇ ਤੌਰ ਭੌਰ ਭੌਂ ਜਾਂਦੇ ਹਨ, ਤੇ ਕਈ ਤਾਂ ਗਸ਼ ਖਾ ਕੇ ਡਿੱਗ ਪੈਂਦੇ ਹਨ। ਕਈ ਫਿਰ ਇਮਤਿਹਾਨ ਦਾ ਸਮਾ ਮੁਕਣ ਤੇ ਬਾਹਰ ਆ ਕੇ ਆਪੋ ਵਿਚ ਇਉਂ ਗੱਲਾਂ ਕਰਦੇ ਹਨ—ਯਾਰ! ਪਤਾ ਨਹੀਂ ਕੀ ਹੋ ਗਿਆ ਸੀ। ਆਉਂਦਾ ਤਾਂ ਸਭ ਕੁਝ ਸੀ, ਉਸ ਵੇਲੇ ਕੁਝ ਖਿੜਕ ਹੀ ਗਿਆ ਸਾਂ, ਦਿਮਾਗ਼ ਵਿਚ ਕੁਝ ਗੜ-ਬੜ ਹੀ ਪੈ ਗਈ ਸੀ। ਕੁਝ ਅਹੁੜਦਾ ਹੀ ਨਹੀਂ ਸੀ। ਵੇਖ ਲਉ, ਹੁਣ ਫਿਰ ਸਭ ਕੁਝ ਯਾਦ ਹੈ।

ਪਤਾ ਜੇ, ਵਿੱਦਿਆਰਥੀ ਨੂੰ ਇਹ ਔਖਿਆਈ ਕਿਉਂ ਵਾਪਰਦੀ ਹੈ ? ਸਿਰਫ਼ ਇਸ ਵਾਸਤੇ ਕਿ ਉਹ ਸਹਿਮ ਦੇ ਵਹਿਣ ਵਿਚ ਪਿਆ ਹੁੰਦਾ ਹੈ। ਇਸ ਸਹਿਮ ਦੇ ਥਾਂ ਜੇ ਉਹ ਆਪਣੀ ਰੋਜ਼ਾਨਾ ਪੜ੍ਹਾਈ ਵਿਚ ਟਿਕਵਾਂ-ਬਝਵਾਂ ਕੰਮ ਕਰਦਾ ਰਹੇ, ਫ਼ਿਕਰ ਚਿੰਤਾ ਦੀਆਂ ਗੱਲਾਂ ਕਰਨ ਦੇ ਥਾਂ ਨਿੱਤ ਸਵੇਰੇ ਪਰਮਾਤਮਾ ਅੱਗੇ ਅਰਦਾਸ ਕਰ ਕੇ ਆਪਣੇ ਮਨ ਨੂੰ ਟਿਕਾਣੇ-ਸਿਰ ਰੱਖਣ ਦਾ ਅਭਿਆਸ ਕਰਦਾ ਰਹੇ, ਇਮਤਿਹਾਨ ਦੇ ਦਿਨੀਂ ਭੀ 'ਹਾਇ ਕੀ ਹੋਵੇਗਾ ? ਹਾਇ ਕੀ ਹੋਵੇਗਾ ?' ਦੇ ਥਾਂ ਪਰਮਾਤਮਾ ਦੀ ਯਾਦ ਦਾ ਪੱਲਾ ਫੜ ਕੇ ਮਨ ਨੂੰ ਅਡੋਲ ਕਰ ਲਏ ਤਾਂ ਉਹ ਹਾਸੋ-ਹੀਣੀ ਹਾਲਤ ਨਹੀਂ ਬਣਦੀ, ਜੋ ਖਿੜਕੇ-ਸਹਿਮੇ ਹੋਏ ਦੀ ਬਣਦੀ ਹੈ। ਕਾਮਯਾਬੀ ਦਾ ਅਸਲ ਭੇਤ ਹੀ ਇਹ ਹੈ ਕਿ ਜਿਹੜਾ ਕੰਮ ਸ਼ੁਰੂ ਕਰਨ ਲੱਗੋ, ਪਹਿਲਾਂ ਪਰਮਾਤਮਾ ਦੀ ਯਾਦ ਵਿਚ ਜੁੜੋ, ਪਰਮਾਤਮਾ ਦਾ ਆਸਰਾ ਲਵੋ।

ਸਾਹਿਬ ਫ਼ੁਰਮਾਂਦੇ ਹਨ :

**ਕੀਤਾ ਲੋੜੀਐ ਕੰਮੁ, ਸੁ ਹਰਿ ਪਹਿ ਆਖੀਐ।**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ।**
**ਸੰਤਾ ਸੰਗਿ ਨਿਧਾਨੁ, ਅੰਮ੍ਰਿਤੁ ਚਾਖੀਐ।**
**ਭੈ ਭੰਜਨ ਮਿਹਰਵਾਨ, ਦਾਸ ਕੀ ਰਾਖੀਐ।**
**ਨਾਨਕ ਹਰਿ ਗੁਣ ਗਾਇ, ਅਲਖੁ ਪ੍ਰਭੁ ਲਾਖੀਐ।੨੦।**

*[ਸਿਰੀ ਰਾਗ ਕੀ ਵਾਰ ਮ : ੪*

[***ਪਦ ਅਰਥ :*** ਸਤਿਗੁਰ ਸਾਖੀਐ—ਗੁਰੂ ਦੀ ਸਿੱਖਿਆ ਦੀ ਰਾਹੀਂ। ਸੰਗਿ—ਸੰਗਤ ਵਿਚ। ਨਿਧਾਨੁ—ਖ਼ਜ਼ਾਨਾ। ਮਿਹਰਵਾਨ—ਹੇ ਮਿਹਰਵਾਨ! ਗੁਣ ਗਾਇ—ਗੁਣ ਗਾ ਕੇ। ਲਾਖੀਐ—ਸਮਝ ਲਈਦਾ ਹੈ। ਸਚੁ—ਸਦਾ-ਥਿਰ ਪ੍ਰਭੂ।੨੦।

***ਅਰਥ :*** ਜਿਹੜਾ ਭੀ ਕੰਮ ਤੋੜ ਚਾੜ੍ਹਨ ਦੀ ਇੱਛਾ ਹੋਵੇ, ਉਸ ਦੀ (ਪੂਰਨਤਾ ਲਈ) ਪਰਮਾਤਮਾ ਪਾਸ ਬੇਨਤੀ ਕਰਨੀ ਚਾਹੀਦੀ ਹੈ। (ਇਸ ਤਰ੍ਹਾਂ) ਸਤਿਗੁਰੂ ਦੀ ਸਿੱਖਿਆ ਦੀ ਰਾਹੀਂ ਸਦਾ ਥਿਰ ਰਹਿਣ ਵਾਲਾ ਪਰਮਾਤਮਾ ਕੰਮ ਸਵਾਰ ਦੇਂਦਾ ਹੈ।

ਸੰਤਾਂ ਦੀ ਸੰਗਤ ਵਿਚ (ਟਿਕਿਆਂ) ਨਾਮ-ਖ਼ਜ਼ਾਨਾ (ਭੀ) ਮਿਲ ਜਾਂਦਾ ਹੈ, ਤੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਚੱਖ ਸਕੀਦਾ ਹੈ।

(ਸੋ ਇਹ ਬੇਨਤੀ ਕਰਨੀ ਚਾਹੀਦੀ ਹੈ ਕਿ) ਹੇ ਡਰ ਨਾਸ ਕਰਨ ਵਾਲੇ ਤੇ ਦਇਆ ਕਰਨ ਵਾਲੇ ਪ੍ਰਭੂ! ਦਾਸ ਦੀ ਲਾਜ ਰੱਖ ਲੈ।

ਹੇ ਨਾਨਕ! (ਇਸ ਤਰ੍ਹਾਂ) ਪਰਮਾਤਮਾ ਦੀ ਸਿਫ਼ਤ-ਸਲਾਹ ਕੀਤਿਆਂ ਅਲੱਖ ਪਰਮਾਤਮਾ ਨਾਲ (ਭੀ) ਸਾਂਝ ਪਾ ਲਈਦੀ ਹੈ।੨੦।]

## *ਸਿਮਰਨ ਕਰਨ ਵਾਲੇ ਦੇ ਅੰਦਰ ਨਿਰਭੈਤਾ ਪੈਦਾ ਹੁੰਦੀ ਹੈ—*

### [ੳ]

ਕਈ ਮਾਪੇ ਆਪਣੇ ਬੱਚਿਆਂ ਨੂੰ ਰਾਤ ਨੂੰ ਸੌਣ ਵੇਲੇ ਮਨ-ਪਰਚਾਵੇ ਲਈ ਬਾਤਾਂ ਸੁਣਾਇਆ ਕਰਦੇ ਹਨ, ਪਰ ਉਹ ਬਾਤਾਂ ਆਮ ਤੌਰ ਤੇ ਦੇਵਾਂ-

ਪਰੀਆਂ, ਜਿੰਨਾਂ-ਭੂਤਾਂ ਤੇ ਚੋਰਾਂ-ਡਾਕੂਆਂ ਦੀਆਂ ਹੁੰਦੀਆਂ ਹਨ। ਇਹਨਾਂ ਦਾ ਅਸਰ ਕਈ ਬੱਚਿਆਂ ਦੇ ਦਿਲ ਉਤੇ ਬਹੁਤ ਭੈੜਾ ਪੈਂਦਾ ਹੈ। ਅਨਭੋਲ ਜਿਹੇ ਹੀ ਉਹਨਾਂ ਬੱਚਿਆਂ ਦੇ ਅੰਦਰ ਡਰ-ਸਹਿਮ ਦੀ ਪ੍ਰੇਰਨਾ ਹੁੰਦੀ ਰਹਿੰਦੀ ਹੈ। ਸਹਿਜੇ ਸਹਿਜੇ ਇਹ ਡਰ ਸਹਿਮ ਉਨ੍ਹਾਂ ਦੇ ਮਨ ਦੇ ਸੰਸਕਾਰਾਂ ਦਾ ਇਕ ਜ਼ਰੂਰੀ ਅੰਗ ਬਣ ਜਾਂਦਾ ਹੈ, ਜੋ ਵਡੇਰੀ ਉਮਰੇ ਭੀ ਬੇ-ਵਫ਼ਾਈ, ਖ਼ੁਸ਼ਾਮਦ, ਦੇਸ-ਧ੍ਰੋਹ, ਮਿੱਤਰ-ਧ੍ਰੋਹ ਆਦਿਕ ਕਈ ਸ਼ਕਲਾਂ ਵਿਚ ਪਰਗਟ ਹੁੰਦਾ ਰਹਿੰਦਾ ਹੈ।

ਅਜਿਹੇ ਬਾਲ ਨੂੰ ਤੁਸੀ ਕਦੇ ਹਨੇਰੇ-ਸਵੇਰੇ ਕਿਸੇ ਦੁਰੇਡੇ ਕਮਰੇ ਵਿਚੋਂ ਕੋਈ ਚੀਜ਼ ਲਿਆਉਣ ਲਈ ਆਖੋ, ਤਾਂ ਉਹ ਆਪਣੇ ਅੰਦਰਲੇ ਡਰ-ਸਹਿਮ ਨੂੰ ਲੁਕਾਣ ਲਈ ਕੰਮ ਤੋਂ ਨਾਂਹ ਕਰ ਦੇਵੇਗਾ। ਜਿਉਂ ਜਿਉਂ ਘਰ ਵਿਚ ਉਸ ਦਾ ਡਰਾਕਲ-ਪੁਣਾ ਨਸ਼ਰ ਹੁੰਦਾ ਹੈ, ਫਿਰ ਉਹ ਕੰਮ ਤੋਂ ਨਾਂਹ ਤਾਂ ਨਹੀਂ ਕਰਦਾ, ਪਰ ਕਿਸੇ ਭੈਣ ਭਰਾ ਨੂੰ ਨਾਲ ਲੈ ਕੇ ਹੀ ਜਾਂਦਾ ਹੈ, ਭਾਵੇਂ ਉਹ ਭੈਣ-ਭਰਾ ਉਸ ਤੋਂ ਉਮਰੋਂ ਕਿਤਨਾ ਹੀ ਛੋਟਾ ਹੋਵੇ। ਧੀਰੇ ਧੀਰੇ ਉਸ ਨੂੰ ਧਰਵਾਸ ਬੱਝਣਾ ਸ਼ੁਰੂ ਹੁੰਦਾ ਹੈ। ਫਿਰ ਇਤਨਾ ਹੀ ਕਾਫ਼ੀ ਹੋ ਜਾਂਦਾ ਹੈ ਕਿ ਉਸ ਨਾਲ ਉੱਚੀ ਉੱਚੀ ਗੱਲਾਂ ਕਰੀ ਜਾਓ, ਉਸ ਨੂੰ 'ਵਾਜਾਂ ਮਾਰੀ ਜਾਓ। ਜਿੱਥੋਂ ਅੱਗੇ ਉਸ ਨੂੰ ਡਰ ਲੱਗਦਾ ਸੀ, ਹੁਣ ਉਹ ਤੁਹਾਡੀਆਂ ਉੱਚੀਆਂ ਗੱਲਾਂ ਤੇ ਵਾਜਾਂ ਦੇ ਆਸਰੇ ਉਥੋਂ ਇਕੱਲਾ ਹੀ ਜਾ ਕੇ ਚੀਜ਼ ਲੈ ਆਵੇਗਾ। ਇਹਨਾਂ ਗੱਲਾਂ ਜਾਂ 'ਵਾਜਾਂ ਦੀ ਰਾਹੀਂ ਉਸ ਨੂੰ ਬੇ-ਮਲੂਮੇ ਜਿਹੇ ਆਪਣੇ ਅੰਦਰ ਇਹ ਹੌਸਲਾ ਬਣ ਜਾਂਦਾ ਹੈ ਕਿ 'ਵਾਜ ਮਾਰਨ ਵਾਲਾ ਜਾਂ ਮੇਰੇ ਨਾਲ ਗੱਲਾਂ ਕਰਨ ਵਾਲਾ ਮੇਰੇ ਨਾਲ ਹੀ ਹੈ। ਹੁਣ ਉਸ ਨੂੰ ਇਕੱਲ-ਪੁਣਾ ਨਹੀਂ ਭਾਸਦਾ। ਸਹਿਮੇ ਹੋਏ ਮਨ ਨੂੰ ਇਹ ਇਕੱਲ-ਪੁਣਾ ਹੀ ਖਾਂਦਾ ਹੈ।

ਜਗਤ, ਮਾਨੋ, ਇਕ ਭੀਹਾਵਲਾ ਬਨ ਹੈ, ਡਰਾਉਣਾ ਜੰਗਲ ਹੈ। ਦੁਨੀਆ ਦੇ ਧੰਧਿਆਂ ਦੇ ਚਿੰਤਾ-ਫ਼ਿਕਰ ਜੀਵ ਨੂੰ ਇਤਨਾ ਆ ਦਬਾਂਦੇ ਹਨ ਕਿ ਇਹ ਆਪਣੇ ਆਪ ਨੂੰ ਇਕੱਲਾ ਤੇ ਅਨਾਥ ਸਮਝਣ ਲੱਗ ਪੈਂਦਾ ਹੈ। ਜੀਵਨ-ਸਫ਼ਰ ਦੇ ਨਿੱਕੇ ਨਿੱਕੇ ਠੇਡੇ ਭੀ ਇਸ ਨੂੰ ਮੂਧੇ-ਮੂੰਹ ਸੁੱਟ ਦੇਂਦੇ ਹਨ, ਰਤਾ ਜਿੰਨੀ ਔਕੜ ਪਿਆਂ ਇਹ ਡੌਰਿਆ-ਭੌਰਿਆ ਜਾਂਦਾ ਹੈ, ਕਿਉਂਕਿ ਇਹ ਇਕੱਲਾ ਹੈ, ਨਿਖ਼ਸਮਾ ਹੈ। ਆਪਣਾ ਖ਼ਸਮ-ਸਾਈਂ ਪ੍ਰਭੂ ਇਸ ਨੂੰ ਕਿਤੇ ਦੂਰ-ਦੁਰੇਡੇ ਥਾਈਂ ਵੱਸਦਾ ਮਲੂਮ ਹੁੰਦਾ ਹੈ।

ਪਰ ਜਿਹੜਾ ਸੁਭਾਗਾ ਬੰਦਾ ਪਰਮਾਤਮਾ ਨੂੰ ਯਾਦ ਕਰਦਾ ਹੈ, ਪਰਮਾਤਮਾ

ਦਾ ਸਿਮਰਨ ਕਰਦਾ ਹੈ, ਉਸ ਨੂੰ ਉਹ ਪਰਮਾਤਮਾ ਇਸ ਡਰਾਵਣੇ ਜੰਗਲ ਵਿਚ ਆਪਣਾ ਸਾਥੀ ਪ੍ਰਤੀਤ ਹੋ ਜਾਂਦਾ ਹੈ। ਫਿਰ ਉਸ ਦੇ ਅੰਦਰ ਨਿਡਰਤਾ ਆਉਂਦੀ ਹੈ। ਸਾਹਿਬ ਪੰਚਮ ਪਾਤਿਸ਼ਾਹ ਆਖਦੇ ਹਨ ਕਿ ਇਸ ਡਰਾਵਣੇ ਜੰਗਲ ਦੀ ਇਕੱਲ ਦਾ ਡਰ ਦੂਰ ਕਰਨ ਲਈ ਮੈਨੂੰ ਪਰਮਾਤਮਾ ਦਾ ਨਾਮ ਸਾਥੀ ਮਿਲ ਗਿਆ ਹੈ:

**ਲਗੜੀ ਸੁ ਥਾਨਿ, ਜੋੜਨਹਾਰੈ ਜੋੜੀਆ।**
**ਨਾਨਕ ਲਹਰੀ ਲਖ ਸੈ ਆਨ, ਡੁਬਣ ਦੇਇ ਨ ਮਾ ਪਿਰੀ।੧।**
**ਬਨਿ ਭੀਹਾਵਲੈ ਹਿਕੁ ਸਾਥੀ ਲਧਮੁ, ਦੁਖ ਹਰਤਾ ਹਰਿ ਨਾਮਾ।**
**ਬਲਿ ਬਲਿ ਜਾਈ ਸੰਤ ਪਿਆਰੇ, ਨਾਨਕ ਪੂਰਨ ਕਾਮਾ।੨।**

[***ਪਦ ਅਰਥ :*** ਸੁਥਾਨਿ—ਚੰਗੇ ਟਿਕਾਣੇ ਤੇ। ਲਹਰੀ—ਲਹਿਰਾਂ। ਸੈ—ਸੈਂਕੜੇ। ਆਨ—ਹੋਰ ਹੋਰ (ਵਿਕਾਰਾਂ ਦੀਆਂ)। ਮਾ ਪਿਰੀ—ਮੇਰਾ ਪਿਆਰਾ।੧।

ਭੀਹਾਵਲੈ ਬਨਿ—ਡਰਾਵਣੇ ਜੰਗਲ ਵਿਚ। ਹਿਕੁ—ਇਕ। ਲਧਮੁ—ਮੈਂ ਲੱਭਾ ਹੈ। ਹਰਤਾ—ਨਾਸ ਕਰਨ ਵਾਲਾ। ਪੂਰਨ ਕਾਮਾ—ਕੰਮ ਪੂਰਾ ਹੋ ਗਿਆ ਹੈ।੨।

***ਅਰਥ :*** (ਮੇਰੀ ਪ੍ਰੀਤ) ਚੰਗੇ ਟਿਕਾਣੇ ਤੇ (ਭਾਵ, ਪਿਆਰੇ ਪ੍ਰਭੂ ਦੇ ਚਰਨਾਂ ਵਿਚ) ਚੰਗੀ ਤਰ੍ਹਾਂ ਲਗ ਗਈ ਹੈ, ਜੋੜਨਹਾਰ ਪ੍ਰਭੂ ਨੇ ਆਪ ਜੋੜੀ ਹੈ, (ਜਗਤ ਵਿਚ) ਸੈਂਕੜੇ ਤੇ ਲੱਖਾਂ ਹੋਰ ਹੋਰ (ਭਾਵ, ਵਿਕਾਰਾਂ ਦੀਆਂ) ਲਹਿਰਾਂ (ਚੱਲ ਰਹੀਆਂ) ਹਨ, ਪਰ, ਹੇ ਨਾਨਕ! ਮੇਰਾ ਪਿਆਰਾ (ਮੈਨੂੰ ਇਹਨਾਂ ਲਹਿਰਾਂ ਵਿਚ) ਡੁੱਬਣ ਨਹੀਂ ਦੇਂਦਾ।੧।

(ਸੰਸਾਰ-ਰੂਪ ਇਸ) ਡਰਾਵਣੇ ਜੰਗਲ ਵਿਚ ਮੈਨੂੰ ਪਰਮਾਤਮਾ ਦਾ ਨਾਮ ਇਕੋ ਸਾਥੀ ਲੱਭਾ ਹੈ, ਜੋ ਦੁੱਖਾਂ ਦਾ ਨਾਸ ਕਰਨ ਵਾਲਾ ਹੈ। ਹੇ ਨਾਨਕ! (ਆਖ—) ਮੈਂ ਪਿਆਰੇ ਗੁਰੂ ਤੋਂ ਸਦਕੇ ਹਾਂ। (ਜਿਸ ਦੀ ਮਿਹਰ ਨਾਲ ਮੇਰਾ ਇਹ) ਕੰਮ ਸਿਰੇ ਚੜ੍ਹਿਆ ਹੈ।੨।]

ਸ੍ਰੀ ਕਲਗੀਧਰ ਜੀ ਦੇ ਜੀਵਨ ਵਿਚ ਇਕ ਸਾਖੀ ਆਉਂਦੀ ਹੈ। ਇਕ ਦਿਨ ਹਜ਼ੂਰ ਕੁਝ ਸਿੰਘਾਂ ਨੂੰ ਆਪਣੇ ਨਾਲ ਲੈ ਕੇ ਸ਼ਿਕਾਰ ਖੇਡਣ ਗਏ। ਗੁਆਂਢੀ ਕਹਿਲੂਰ ਦਾ ਰਾਜਾ ਬਾਦਸ਼ਾਹੀ ਚੁਕ ਕਰਕੇ ਅਕਾਰਨ ਹੀ ਸਿੰਘਾਂ ਦਾ ਅਤੇ ਸਤਿਗੁਰੂ ਜੀ ਦਾ ਵੈਰੀ ਬਣਿਆ ਹੋਇਆ ਸੀ। ਉਹ ਹਰ ਵੇਲੇ ਕਿਸੇ ਨਾ ਕਿਸੇ ਦਾਅ ਤੇ ਰਹਿੰਦਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਉਤੇ ਕਾਰੀ ਵਾਰ ਚਲਾ

ਕੇ ਬਾਦਸ਼ਾਹ ਦੀ ਖ਼ੁਸ਼ੀ ਹਾਸਲ ਕਰੇ। ਜਦੋਂ ਹਜ਼ੂਰ ਥੋੜ੍ਹੇ ਕੁ ਸਿੰਘਾਂ ਸਮੇਤ ਜੰਗਲ ਵਿਚ ਅੱਪੜੇ, ਤਾਂ ਕਹਿਲੂਰੀਏ ਦੇ ਦੋ ਸੌ ਸਿਪਾਹੀਆਂ ਨੇ (ਜੋ ਲਾਂਭੇ ਸ਼ਹਿ ਲਾਈ ਬੈਠੇ ਸਨ) ਹੱਲਾ ਬੋਲ ਦਿੱਤਾ। ਪਰ ਨੌਕਰੀ ਦੀ ਖ਼ਾਤਰ ਲੜਨਾ, ਤੇ ਪ੍ਰੇਮ-ਵਸ ਹੋ ਕੇ ਜਾਨ ਤਲੀ ਉਤੇ ਰੱਖਣੀ—ਇਹਨਾਂ ਦੋਹਾਂ ਵਿਚ ਬੇਅੰਤ ਵਿੱਥ ਹੈ। ਭਾੜੇ ਦੇ ਸਿਪਾਹੀ ਭੱਜ ਨਿਕਲੇ। ਸਿੰਘਾਂ ਨੇ ਪਿੱਛਾ ਕੀਤਾ। ਪਰ ਸਤਿਗੁਰੂ ਜੀ ਅਡੋਲ ਹੀ ਉਹਨਾਂ ਵਿਚੋਂ ਨਿਕਲ ਕੇ ਰੁੱਖਾਂ ਦੀ ਇਕ ਝੰਗੀ ਵਿਚ ਜਾ ਖਲੋਤੇ। ਪਹਾੜੀਆਂ ਦਾ ਪਿੱਛਾ ਕਰਦੇ ਸਿੰਘਾਂ ਨੂੰ ਜਦੋਂ ਅਚਨਚੇਤ ਸਤਿਗੁਰੂ ਜੀ ਨਾ ਦਿਸੇ, ਤਾਂ ਉਹ ਕੁਝ ਠਠੰਬਰ ਗਏ, ਤੇ ਕਾਹਲੀ ਨਾਲ ਪਿਛਾਂਹ ਮੁੜ ਆਏ। ਅਗੋਂ ਝੰਗੀ ਵਿਚੋਂ ਬਾਹਰ ਨਿਕਲ ਕੇ ਸਤਿਗੁਰੂ ਜੀ ਭੀ ਰਾਹ ਵਿਚ ਆਣ ਖਲੋਤੇ। ਸਿੰਘਾਂ ਦੀ ਘਬਰਾਹਟ ਤੱਕ ਕੇ ਹਜ਼ੂਰ ਨੇ ਫ਼ੁਰਮਾਇਆ ਕਿ ਸਰੀਰ ਸਦਾ ਨਾਲ ਨਹੀਂ ਨਿਭਣੇ, ਗੁਰੂ ਅਕਾਲ ਪੁਰਖ ਨੂੰ ਯਾਦ ਦੀ ਰਾਹੀਂ ਆਪਣੇ ਹਿਰਦੇ ਵਿਚ ਵਸਾਓ। ਬਸ, ਇਕੱਲ ਦੂਰ ਕਰਨ ਦਾ ਅਤੇ ਨਿਡਰ ਰਹਿਣ ਦਾ ਇਹੀ ਇਕੋ ਇਕ ਤਰੀਕਾ ਹੈ। ਹਜ਼ੂਰ ਨੇ ਸਿੰਘਾਂ ਨੂੰ ਪੰਚਮ ਪਾਤਸ਼ਾਹ ਜੀ ਦੇ ਸ਼ਬਦ ਦਾ ਚੇਤਾ ਕਰਾਇਆ ਤੇ ਸਮਝਾਇਆ ਕਿ ਪਰਮਾਤਮਾ ਦਾ ਨਾਮ ਹਰ ਵੇਲੇ ਸਿਮਰੋ, ਇਸ ਤਰ੍ਹਾਂ ਜਿਉਂ ਜਿਉਂ ਗੁਰੂ ਆਪਣੇ ਨਾਲ ਸੰਗੀ ਦਿੱਸੇਗਾ, ਤਾਂ ਅਕਾਲ ਪੁਰਖ ਦੀ ਰਜ਼ਾ ਪਿਆਰੀ ਲੱਗਣ ਲਗ ਪਏਗੀ ਤੇ ਕੋਈ ਡਰ-ਸਹਿਮ ਨੇੜੇ ਨਹੀਂ ਆਵੇਗਾ। ਪੰਚਮ ਪਾਤਸ਼ਾਹ ਜੀ ਨੇ ਫ਼ੁਰਮਾਇਆ ਹੈ:

**ਹਰਿ ਕਾ ਨਾਮੁ ਰਿਦੈ ਨਿਤ ਧਿਆਈ। ਸੰਗੀ ਸਾਥੀ ਸਗਲ ਤਰਾਈ।੧।**
**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ।**
**ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ।੧। ਰਹਾਉ।**
**ਤੇਰਾ ਕੀਆ ਮੀਠਾ ਲਾਗੈ।**
**ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ।੨।੪੨।੯੬।** *[ਆਸਾ ਮਹਲਾ ੫*

[***ਪਦ ਅਰਥ :*** ਰਿਦੈ—ਹਿਰਦੇ ਵਿਚ। ਧਿਆਈ—ਧਿਆਈਂ, ਮੈਂ ਧਿਆਵਾਂ। ਸਗਲ—ਸਾਰੇ। ਤਰਾਈ—ਮੈਂ ਪਾਰ ਲੰਘਾ ਲਵਾਂ।੧।

ਸੰਗਿ—ਨਾਲ। ਤਿਸੁ—ਉਸ (ਪਰਮਾਤਮਾ) ਨੂੰ। ਸਮ੍ਹਾਲੇ—ਸਮ੍ਹਾਲੀਂ, ਮੈਂ ਹਿਰਦੇ ਵਿਚ ਟਿਕਾ ਰੱਖਾਂ।੧। ਰਹਾਉ।

ਨਾਨਕੁ ਮਾਂਗੈ—ਨਾਨਕ ਮੰਗਦਾ ਹੈ।੨।

***ਅਰਥ :*** (ਹੇ ਭਾਈ!) ਮੇਰਾ ਗੁਰੂ ਸਦਾ ਮੇਰੇ ਨਾਲ ਵਸਦਾ ਹੈ, ਮੇਰੇ

ਅੰਗ-ਸੰਗ ਰਹਿੰਦਾ ਹੈ। (ਗੁਰੂ ਦੀ ਹੀ ਕਿਰਪਾ ਨਾਲ) ਮੈਂ ਉਸ (ਪਰਮਾਤਮਾ) ਨੂੰ ਸਦਾ ਸਿਮਰ ਕੇ ਸਦਾ ਆਪਣੇ ਹਿਰਦੇ ਵਿਚ ਵਸਾਈ ਰਖਦਾ ਹਾਂ।੧। ਰਹਾਉ।

(ਹੇ ਭਾਈ! ਅੰਗ-ਸੰਗ ਵੱਸਦੇ ਗੁਰੂ ਦੀ ਹੀ ਕਿਰਪਾ ਨਾਲ) ਮੈਂ ਪਰਮਾਤਮਾ ਦਾ ਨਾਮ ਸਦਾ ਆਪਣੇ ਹਿਰਦੇ ਵਿਚ ਵਸਾਂਦਾ ਹਾਂ (ਇਸ ਤਰ੍ਹਾਂ ਮੈਂ ਸੰਸਾਰ-ਸਮੁੰਦਰ ਤੋਂ ਪਾਰ ਲੰਘਣ ਜੋਗਾ ਹੋ ਰਿਹਾ ਹਾਂ), ਆਪਣੇ ਸੰਗੀਆਂ-ਸਾਥੀਆਂ (ਗਿਆਨ-ਇੰਦ੍ਰਿਆਂ) ਨੂੰ ਪਾਰ ਲੰਘਾਣ ਜੋਗਾ ਬਣ ਰਿਹਾ ਹਾਂ।੧।

(ਹੇ ਪ੍ਰਭੂ! ਇਹ ਤੇਰੇ ਮਿਲਾਏ ਹੋਏ ਗੁਰੂ ਦੀ ਮਿਹਰ ਹੈ ਕਿ) ਮੈਨੂੰ ਤੇਰਾ ਕੀਤਾ ਹੋਇਆ ਹਰੇਕ ਕੰਮ ਚੰਗਾ ਲੱਗ ਰਿਹਾ ਹੈ, ਤੇ (ਤੇਰਾ ਦਾਸ) ਨਾਨਕ ਤੇਰੇ ਪਾਸੋਂ ਸਭ ਤੋਂ ਕੀਮਤੀ ਵਸਤੂ ਤੇਰਾ ਨਾਮ ਮੰਗ ਰਿਹਾ ਹੈ।੨।]

ਗੁਰੂ ਨਾਨਕ ਦੇਵ ਜੀ ਇਸ ਜਗਤ ਨੂੰ ਇਕ ਸਮੁੰਦਰ ਆਖਦੇ ਹਨ, ਜਿਸ ਵਿਚੋਂ ਦੀ ਹਰੇਕ ਮਨੁੱਖ ਦੀ ਜੀਵਨ-ਬੇੜੀ ਨੇ ਪਾਰ ਲੰਘਣਾ ਹੈ। ਪਰ ਇਥੇ ਵਿਕਾਰਾਂ ਦੀ ਝੜੀ ਲੱਗੀ ਹੋਈ ਹੈ, ਝੱਖੜ ਝੁਲ ਰਹੇ ਹਨ, ਹੜ੍ਹ ਆ ਰਹੇ ਹਨ ਤੇ ਇਸ ਸੰਸਾਰ-ਸਮੁੰਦਰ ਵਿਚ ਵਿਕਾਰਾਂ ਦੀਆਂ ਲੱਖਾਂ ਠਿਲ੍ਹਾਂ ਪੈ ਰਹੀਆਂ ਹਨ। ਇਨਸਾਨੀ ਜੀਵਨ ਦੀ ਕਮਜ਼ੋਰ ਬੇੜੀ ਇਸ ਵਿਚੋਂ ਕਿਵੇਂ ਪਾਰ ਲੰਘੇ? ਕਿਸੇ ਸਿਆਣੇ ਮਲਾਹ ਦੀ ਲੋੜ ਹੈ। ਸਤਿਗੁਰੂ ਜੀ ਫ਼ੁਰਮਾਂਦੇ ਹਨ, ਉਹ ਮਲਾਹ ਗੁਰੂ ਹੈ, ਉਸ ਨੂੰ 'ਵਾਜ ਮਾਰੋ, ਗੁਰੂ ਦਾ ਆਸਰਾ ਲਵੋ। ਫਿਰ ਇਸ ਜੀਵਨ-ਨਈਆ ਦੇ ਡੁੱਬਣ ਦਾ ਖ਼ਤਰਾ ਨਹੀਂ ਰਹੇਗਾ:

**ਝੜ ਝਖੜ ਓਹਾੜ, ਲਹਰੀ ਵਹਨ ਲਖੇਸਰੀ।**
**ਸਤਿਗੁਰ ਨੋ ਆਲਾਇ, ਬੇੜੇ ਡੁਬਣ ਨਾਹਿ ਭਉ।**

*[ਸਲੋਕ ਮ: ੧, ਵਾਰਾਂ ਤੇ ਵਧੀਕ*

ਸਾਡੀ ਰੋਜ਼ਾਨਾ ਹੱਡ-ਬੀਤੀ ਸਾਨੂੰ ਇਹੀ ਦਸਦੀ ਹੈ ਕਿ ਡਰ ਹੈ ਹੀ ਇਕੱਲ ਵਿਚ। ਇਕ ਇਕ ਤੇ ਦੋ ਯਾਰਾਂ ਵਾਲਾ ਅਖਾਣ ਕੰਮ-ਕਾਜ ਕਰਨ ਵਿਚ ਭੀ ਉਤਨਾ ਹੀ ਢੁਕਦਾ ਹੈ, ਜਿਤਨਾ ਮਾਨਸਕ ਅਵਸਥਾ ਦੇ ਡਰ-ਸਹਿਮ ਵਿਚ। ਜਿਸ ਸੁਭਾਗੇ ਨੂੰ ਹਰ ਵੇਲੇ ਇਹ ਚੇਤਾ ਰਹੇ, ਇਹ ਯਕੀਨ ਬਣਿਆ ਰਹੇ ਕਿ ਮੇਰਾ ਗੁਰੂ ਪਾਤਿਸ਼ਾਹ ਮੈਨੂੰ ਹਰ ਔਕੜ ਵਿਚ ਜ਼ਰੂਰ ਬਚਾਏਗਾ, ਮੇਰਾ ਸਾਥ ਕਦੇ ਨਹੀਂ ਛੱਡੇਗਾ, ਉਹ ਕਿਵੇਂ ਡਰ ਸਕਦਾ ਹੈ? ਸਾਰੇ ਡਰ ਇਕਲਾਪੇ ਨੂੰ ਹਨ। ਦੁਨੀਆ ਦੇ ਦੁੱਖ ਰੋਗ ਤੇ ਫ਼ਿਕਰ ਉਸੇ ਨੂੰ ਦਬਾਂਦੇ ਹਨ, ਜਿਸ ਨੇ ਸੱਚਾ ਸਾਥੀ ਪਰਮਾਤਮਾ ਵਿਸਾਰ ਦਿੱਤਾ ਹੈ।

ਇਸ ਸਚਾਈ ਦਾ ਹੋਕਾ ਗੁਰੂ ਅਰਜਨ ਸਾਹਿਬ ਇਉਂ ਦੇਂਦੇ ਹਨ:

**ਡਰਿ ਡਰਿ ਮਰਤੇ ਜਬ ਜਾਨੀਐ ਦੂਰਿ।**
**ਡਰੁ ਚੂਕਾ ਦੇਖਿਆ ਭਰਪੂਰਿ।੧।**
**ਸਤਿਗੁਰ ਅਪਨੇ ਕਉ ਬਲਿਹਾਰੈ।**
**ਛੋਡਿ ਨ ਜਾਈ ਸਰਪਰ ਤਾਰੈ।੧। ਰਹਾਉ।**
**ਦੂਖੁ ਰੋਗੁ ਸੋਗੁ, ਬਿਸਰੈ ਜਬ ਨਾਮੁ।**
**ਸਦਾ ਅਨੰਦ, ਜਾ ਹਰਿ ਗੁਣ ਗਾਮੁ।੨।**
**ਬੁਰਾ ਭਲਾ ਕੋਈ ਨ ਕਹੀਜੈ।**
**ਛੋਡਿ ਮਾਨੁ, ਹਰਿ ਚਰਨ ਗਹੀਜੈ।੩।**
**ਕਹੁ ਨਾਨਕ ਗੁਰ ਮੰਤ੍ਰ ਚਿਤਾਰਿ।**
**ਸੁਖੁ ਪਾਵਹਿ ਸਾਚੈ ਦਰਬਾਰਿ।੪।੩੨।੧੦੧।**

[***ਪਦ ਅਰਥ :*** ਡਰਿ—ਡਰ ਕੇ, ਸਹਿਮ ਕੇ। ਮਰਤੇ—ਆਤਮਕ ਮੌਤ ਸਹੇੜਦੇ। ਚੂਕਾ—ਮੁੱਕ ਗਿਆ। ਭਰਪੂਰਿ—ਹਰ ਥਾਂ ਵਿਆਪਕ।੧।

ਬਲਿਹਾਰੈ—ਕੁਰਬਾਨ। ਸਰਪਰ—ਜ਼ਰੂਰ। ਤਾਰੈ—ਪਾਰ ਲੰਘਾਂਦਾ ਹੈ।੧। ਰਹਾਉ।

ਸੋਗੁ—ਫ਼ਿਕਰ। ਗਾਮੁ—ਗਾਉਣਾ।੨।

ਨ ਕਹੀਜੈ—ਨਹੀਂ ਕਹਿਣਾ ਚਾਹੀਦਾ। ਗਹੀਜੈ—ਫੜਨੇ ਚਾਹੀਦੇ।੩।

ਮੰਤ੍ਰ—ਉਪਦੇਸ਼। ਚਿਤਾਰਿ—ਚੇਤੇ ਰੱਖ। ਦਰਬਾਰਿ—ਦਰਬਾਰ ਵਿਚ।੪।

***ਅਰਥ :*** ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਉਹ (ਦੁੱਖ ਰੋਗ ਸੋਗ ਆਦਿਕ ਦੇ ਸਮੁੰਦਰ ਵਿਚ ਸਾਨੂੰ ਡੁੱਬਦਿਆਂ ਨੂੰ) ਛੱਡ ਕੇ ਨਹੀਂ ਜਾਂਦਾ। ਉਹ (ਇਸ ਸਮੁੰਦਰ ਵਿਚੋਂ) ਜ਼ਰੂਰ ਪਾਰ ਲਘਾਂਦਾ ਹੈ।੧। ਰਹਾਉ।

ਜਿਤਨਾ ਚਿਰ ਅਸੀ ਇਹ ਸਮਝਦੇ ਹਾਂ ਕਿ ਪਰਮਾਤਮਾ ਕਿਤੇ ਦੂਰ ਵੱਸਦਾ ਹੈ, ਉਤਨਾ ਚਿਰ (ਦੁਨੀਆ ਦੇ ਦੁੱਖ ਰੋਗ ਫ਼ਿਕਰਾਂ ਤੋਂ) ਸਹਿਮ ਸਹਿਮ ਕੇ ਆਤਮਕ ਮੌਤੇ ਮਰਦੇ ਰਹਿੰਦੇ ਹਾਂ। ਜਦੋਂ ਉਸ ਨੂੰ (ਸਾਰੇ ਸੰਸਾਰ ਵਿਚ, ਜ਼ੱਰੇ ਜ਼ੱਰੇ ਵਿਚ) ਵਿਆਪਕ ਵੇਖ ਲਿਆ, (ਉਸ ਵੇਲੇ ਦੁਨੀਆ ਦੇ ਦੁੱਖ ਆਦਿਕਾਂ ਦਾ) ਡਰ ਮੁੱਕ ਗਿਆ।੧।

(ਹੇ ਭਾਈ ! ਦੁਨੀਆ ਦਾ) ਦੁੱਖ ਰੋਗ ਫ਼ਿਕਰ (ਤਦੋਂ ਹੀ ਵਿਆਪਦਾ) ਹੈ, ਜਦੋਂ ਪਰਮਾਤਮਾ ਦਾ ਨਾਮ ਭੁੱਲ ਜਾਂਦਾ ਹੈ। ਜਦੋਂ ਪਰਮਾਤਮਾ ਦੀ ਸਿਫ਼ਤ-ਸਲਾਹ ਦੇ ਗੀਤ ਗਾਵੀਏ ਤਦੋਂ (ਮਨ ਵਿਚ) ਸਦਾ ਅਨੰਦ ਬਣਿਆ ਰਹਿੰਦਾ ਹੈ।੨।

(ਹੇ ਭਾਈ !) ਨਾ ਕਿਸੇ ਦੀ ਨਿੰਦਾ ਕਰਨੀ ਚਾਹੀਦੀ ਹੈ, ਨਾ ਕਿਸੇ ਦੀ ਖ਼ੁਸ਼ਾਮਦ। (ਦੁਨੀਆ ਦਾ ਮਾਣ) ਤਿਆਗ ਕੇ ਪਰਮਾਤਮਾ ਦੇ ਚਰਨ (ਹਿਰਦੇ ਵਿਚ) ਟਿਕਾ ਲੈਣੇ ਚਾਹੀਦੇ ਹਨ।੩।

ਹੇ ਨਾਨਕ ! (ਆਖ—ਹੇ ਭਾਈ !) ਗੁਰੂ ਦਾ ਉਪਦੇਸ਼ (ਆਪਣੇ ਚਿੱਤ ਵਿਚ) ਪ੍ਰੋ ਰੱਖ, ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਦਰਗਾਹ ਵਿਚ ਅਨੰਦ ਮਾਣੇਂਗਾ।੪।੩੨।੧੦੧।

## *ਸਿਮਰਨ ਕਰਨ ਵਾਲੇ ਦੇ ਅੰਦਰ ਨਿਰਭੈਤਾ ਪੈਦਾ ਹੁੰਦੀ ਹੈ—*

**[ਅ]**

ਜਿਸ ਦੇ ਕੋਲ ਬਹੁਤਾ ਬਹਿਣ-ਖਲੋਣ ਹੋ ਜਾਏ, ਉਸ ਨਾਲ ਪਿਆਰ ਪੈ ਜਾਂਦਾ ਹੈ ਤੇ ਉਸ ਉਤੇ ਇਤਬਾਰ ਬੱਝ ਜਾਂਦਾ ਹੈ। ਮਨੁੱਖਾ ਜੀਵਨ ਵਿਚ ਇਹ ਵਰਤਾਰਾ ਸੁਭਾਵਿਕ ਹੀ ਸਦਾ ਵੇਖਣ ਵਿਚ ਆ ਰਿਹਾ ਹੈ।

ਜਿਸ ਮਨੁੱਖ ਦਾ ਬਹਿਣ-ਖਲੋਣ ਪਰਮਾਤਮਾ ਕੋਲ ਹੋ ਜਾਏ, ਜੋ ਮਨੁੱਖ ਉੱਠਦਾ ਬਹਿੰਦਾ ਕਿਰਤ-ਕਾਰ ਕਰਦਾ ਹਰ ਵੇਲੇ ਸਿਮਰਨ ਦੀ ਰਾਹੀਂ ਅਕਾਲ ਪੁਰਖ ਨਾਲ ਸਾਂਝ ਬਣਾਈ ਰੱਖਦਾ ਹੈ, ਉਸ ਦਾ ਅਕਾਲ ਪੁਰਖ ਨਾਲ ਪਿਆਰ ਬਣ ਜਾਂਦਾ ਹੈ, ਉਸ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ ਪਰਮਾਤਮਾ ਜੋ ਕੁਝ ਕਰਦਾ ਹੈ, ਜੀਵ ਦੇ ਭਲੇ ਵਾਸਤੇ ਹੀ ਕਰਦਾ ਹੈ।

ਜਦੋਂ ਸਿਮਰਨ ਇਸ ਉਚਾਈ ਤੇ ਲੈ ਅੱਪੜੇ, ਤਾਂ ਹਰ ਪਾਸੇ ਪ੍ਰਭੂ-ਮਿੱਤਰ ਹੀ ਵਿਖਾਲੀ ਦੇਂਦਾ ਹੈ। ਫਿਰ ਸੁਖ ਦੇਣ ਵਾਲਾ ਤੇ ਦੁਖ ਦੇਣ ਵਾਲਾ ਇਕ ਪਰਮਾਤਮਾ ਹੀ ਪ੍ਰਤੀਤ ਹੁੰਦਾ ਹੈ। ਕੁੱਛੜ-ਚੁੱਕੇ ਬਾਲ ਨੂੰ ਜੇ ਮਾਂ, ਪਿਆਰ-ਹੁਲਾਰੇ ਵਿਚ ਚਪੇੜ ਭੀ ਮਾਰੇ, ਤਾਂ ਭੀ ਉਹ ਖਿੜ-ਖਿੜ ਹੱਸਦਾ ਹੈ, ਬੁਲ੍ਹੀਆਂ ਨਹੀਂ ਟੇਰਦਾ। ਪੰਚਮ ਪਾਤਿਸ਼ਾਹ ਗੁਰੂ ਅਰਜਨ ਸਾਹਿਬ ਫ਼ੁਰਮਾਂਦੇ ਹਨ :

**ਮੀਤੁ ਕਰੈ ਸੋਈ ਹਮ ਮਾਨਾ। ਮੀਤ ਕੇ ਕਰਤਬ ਕੁਸਲ ਸਮਾਨਾ।੧।**
**ਏਕਾ ਟੇਕ ਮੇਰੈ ਮਨਿ ਚੀਤਿ।**

ਜਿਸੁ ਕਿਛੁ ਕਰਣਾ ਸੁ ਹਮਰਾ ਮੀਤੁ ।੧। ਰਹਾਉ ।
ਮੀਤੁ ਹਮਾਰਾ ਵੇਪਰਵਾਹਾ। ਗੁਰ ਕਿਰਪਾ ਤੇ ਮੋਹਿ ਅਸਨਾਹਾ ।੨।
ਮੀਤੁ ਹਮਾਰਾ ਅੰਤਰਜਾਮੀ। ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ ।੩।
ਹਮ ਦਾਸ ਤੁਮ ਠਾਕੁਰ ਮੇਰੇ। ਮਾਨੁ ਮਹਤੁ ਨਾਨਕ ਪ੍ਰਭ ਤੇਰੇ ।੪।੪੦।੧੦੯।
*[ਗਉੜੀ ਮ: ੫*

[***ਪਦ ਅਰਥ :*** ਹਮ—(ਭਾਵ) ਮੈਂ । ਮਾਨਾ—ਮੰਨਦਾ ਹਾਂ, (ਸਿਰ-ਮੱਥੇ ਉਤੇ) ਮੰਨਦਾ ਹਾਂ। ਕੁਸਲ—ਸੁਖ। ਕੁਸਲ ਸਮਾਨਾ—ਸੁਖ ਵਰਗੇ, ਸੁਖ-ਰੂਪ ।੧।

ਟੇਕ—ਆਸਰਾ। ਮਨਿ ਚੀਤਿ—ਮਨ ਚਿੱਤ ਵਿਚ। ਜਿਸੁ—ਜਿਸ (ਪਰਮਾਤਮਾ) ਦਾ। ਕਿਛੁ ਕਰਣਾ—ਇਹ ਸਭ ਕੁਝ ਬਣਾਇਆ ਹੋਇਆ, ਇਹ ਸਾਰੀ ਰਚਨਾ ।੧। ਰਹਾਉ ।

ਵੇਪਰਵਾਹਾ—ਬੇ-ਮੁਥਾਜ। ਤੇ—ਤੋਂ, ਨਾਲ। ਮੋਹਿ—ਮੇਰਾ। ਅਸਨਾਹਾ—ਅਸਨੇਹ, ਪਿਆਰ ।੨।

ਅੰਤਰਜਾਮੀ—ਦਿਲ ਦੀ ਜਾਣਨ ਵਾਲਾ। ਸਮਰਥ—ਸਭ ਤਾਕਤਾਂ ਦਾ ਮਾਲਕ ।੩।

ਦਾਸ—ਸੇਵਕ। ਠਾਕੁਰ—ਮਾਲਕ। ਮਹਤੁ—ਮਹੱਤ, ਮਹੱਤਤਾ, ਵਡਿਆਈ। ਤੇਰੇ—ਤੇਰੇ (ਸੇਵਕ ਬਣਿਆਂ) ।੪।

***ਅਰਥ :*** (ਹੇ ਭਾਈ) ਮੇਰੇ ਮਨ-ਚਿੱਤ ਵਿਚ ਸਿਰਫ਼, ਇਹ ਸਹਾਰਾ ਹੈ ਕਿ ਜਿਸ ਪਰਮਾਤਮਾ ਦੀ ਇਹ ਸਾਰੀ ਰਚਨਾ ਹੈ ਉਹ ਮੇਰਾ ਮਿੱਤਰ ਹੈ ।੧। ਰਹਾਉ ।

(ਹੇ ਭਾਈ !) ਮੇਰਾ ਮਿੱਤਰ-ਪ੍ਰਭੂ ਜੋ ਕੁਝ ਕਰਦਾ ਹੈ ਉਸ ਨੂੰ ਮੈਂ (ਸਿਰ ਮੱਥੇ ਉਤੇ) ਮੰਨਦਾ ਹਾਂ, ਮਿੱਤਰ-ਪ੍ਰਭੂ ਦੇ ਕੀਤੇ ਕੰਮ ਮੈਨੂੰ ਸੁਖਾਂ ਵਰਗੇ (ਪ੍ਰਤੀਤ ਹੁੰਦੇ) ਹਨ ।੧।

(ਹੇ ਭਾਈ !) ਮੇਰਾ ਮਿੱਤਰ-ਪ੍ਰਭੂ ਬੇ-ਮੁਥਾਜ ਹੈ (ਉਸ ਨੂੰ ਕਿਸੇ ਦੀ ਕੋਈ ਗ਼ਰਜ਼ ਨਹੀਂ, ਕਾਣ ਨਹੀਂ) ਗੁਰੂ ਦੀ ਕਿਰਪਾ ਨਾਲ ਉਸ ਨਾਲ ਮੇਰਾ ਪਿਆਰ ਬਣ ਗਿਆ ਹੈ (ਭਾਵ, ਮੇਰੇ ਨਾਲ ਉਸ ਦੀ ਸਾਂਝ ਇਸ ਵਾਸਤੇ ਨਹੀਂ ਬਣੀ ਕਿ ਉਸ ਨੂੰ ਕੋਈ ਗ਼ਰਜ਼ ਸੀ। ਇਹ ਤਾਂ ਸਤਿਗੁਰੂ ਦੀ ਮਿਹਰ ਹੋਈ ਹੈ) ।੨।

ਮੇਰਾ ਮਿੱਤਰ-ਪ੍ਰਭੂ (ਹਰੇਕ ਜੀਵ ਦੇ) ਦਿਲ ਦੀ ਜਾਣਨ ਵਾਲਾ ਹੈ। ਉਹ ਸਭ ਤਾਕਤਾਂ ਦਾ ਮਾਲਕ ਹੈ, ਸਭ ਵਿਚ ਵਿਆਪਕ ਹੈ, ਬੇਅੰਤ ਹੈ, ਸਭ ਦਾ ਮਾਲਕ ਹੈ।੩।

ਹੇ ਨਾਨਕ ! (ਆਖ—) ਹੇ ਪ੍ਰਭੂ ! ਤੂੰ ਮੇਰਾ ਮਾਲਕ ਹੈਂ, ਮੈਂ ਤੇਰਾ ਸੇਵਕ ਹਾਂ। ਤੇਰਾ ਸੇਵਕ ਬਣਿਆਂ ਹੀ (ਲੋਕ ਪਰਲੋਕ ਵਿਚ) ਆਦਰ ਮਿਲਦਾ ਹੈ, ਵਡਿਆਈ ਮਿਲਦੀ ਹੈ।੪।੪੦।੧੦੯।]

ਹਿੰਦੂ ਅਤੇ ਸਿੱਖ ਜਨਤਾ ਵਿਚ ਕੌਣ ਐਸਾ ਪੱਗ-ਬੰਨ੍ਹ ਹੈ ਜਿਸ ਨੇ ਪ੍ਰਹਿਲਾਦ ਦਾ ਨਾਮ ਨਹੀਂ ਸੁਣਿਆ ਹੋਵੇਗਾ ? ਬਾਲ-ਉਮਰੇ ਹੀ ਪ੍ਰਹਿਲਾਦ ਨੂੰ ਪਰਮਾਤਮਾ ਦੇ ਸਿਮਰਨ ਦੀ ਦਾਤਿ ਮਿਲ ਗਈ ਸੀ। ਪ੍ਰਹਿਲਾਦ ਨੂੰ ਵਿੱਦਿਆ ਪੜ੍ਹਾਣ ਲਈ ਸੰਡ ਤੇ ਅਮਰਕ ਦੋ ਅਧਿਆਪਕ ਲਾਏ ਗਏ ਸਨ। ਪਰ ਜਦੋਂ ਉਹਨਾਂ ਨੇ ਪ੍ਰਹਿਲਾਦ ਦੀ ਰੁਚੀ ਪਰਮਾਤਮਾ ਦੇ ਭਜਨ ਵਲ ਵੇਖੀ, ਤਾਂ ਉਹਨਾਂ ਇਸ ਦੇ ਪਿਤਾ ਹਰਨਾਖਸ਼ ਨੂੰ ਜਾ ਆਖਿਆ। ਪਿਉ-ਹਰਨਾਖਸ਼ ਨੇ ਪ੍ਰਹਿਲਾਦ ਨੂੰ ਪਰਮਾਤਮਾ ਦੀ ਭਗਤੀ ਵਲੋਂ ਰੋਕਿਆ, ਕਈ ਲਾਲਚ ਦਿੱਤੇ, ਕਈ ਡਰਾਵੇ ਦਿੱਤੇ, ਜਾਨੋਂ ਮਾਰਨ ਤੇ ਭੀ ਤਿਆਰ ਹੋਇਆ, ਪਰ ਨਿਡਰ ਪ੍ਰਹਿਲਾਦ ਕਿਸੇ ਭੀ ਗੱਲੇ ਨਾ ਝੰਵਿਆ, ਕਿਸੇ ਸ਼ਾਸ਼ਨਾ ਤਾੜਨਾ ਤੋਂ ਨਾ ਡਰਿਆ। ਪ੍ਰਹਿਲਾਦ ਦੀ ਮਾਂ-ਰਾਣੀ, ਕੋਲੋਂ ਵੇਖ ਕੇ ਸਹਿਮ ਗਈ ਤੇ ਆਖਣ ਲੱਗੀ—ਪੁੱਤਰ ਪ੍ਰਹਿਲਾਦ! ਰਾਮ ਨਾਮ ਛੱਡ ਦੇਹ, ਤੇ ਆਪਣੀ ਜਾਨ ਬਚਾ ਲੈ। ਪ੍ਰਹਿਲਾਦ ਨੇ ਉੱਤਰ ਦਿੱਤਾ—ਨਹੀਂ ਮਾਂ ! ਇਹ ਨਹੀਂ ਹੋ ਸਕਦਾ। ਮੇਰੇ ਗੁਰੂ ਨੇ ਮੈਨੂੰ ਮਤਿ ਦਿੱਤੀ ਹੋਈ ਹੈ ਕਿ ਪਰਮਾਤਮਾ ਦਾ ਨਾਮ ਨਹੀਂ ਵਿਸਾਰਨਾ। ਕ੍ਰੋਧ ਤੇ ਅਹੰਕਾਰ ਵਿਚ ਆ ਕੇ ਹਰਨਾਖਸ਼ ਨੇ ਆਪਣੇ ਹੱਥ ਵਿਚ ਤਲਵਾਰ ਫੜ ਲਈ, ਤੇ ਆਖਣ ਲੱਗਾ—ਲੈ ਵਿਖਾ, ਕਿੱਥੇ ਹੈ ਤੇਰਾ ਰਾਮ ? ਆਖ ਹੁਣ ਉਸ ਨੂੰ ਤੈਨੂੰ ਆ ਬਚਾਏ। ਪ੍ਰਹਿਲਾਦ ਫਿਰ ਵੀ ਨਹੀਂ ਡਰਿਆ।

ਇਸ ਵਾਰਤਾ ਨੂੰ ਗੁਰੂ ਅਮਰਦਾਸ ਜੀ ਨੇ ਭੈਰਉ ਰਾਗ ਵਿਚ ਇਉਂ ਲਿਖਿਆ ਹੈ :

**ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ।**
**ਦੂਜੈ ਭਾਇ ਫਾਥੇ ਜਮਜਾਲਾ।**
**ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ।**
**ਹਰਿ ਸੁਖਦਾਤਾ ਮੇਰੇ ਨਾਲਾ।੧।**

ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ।
ਸਾਸਨਾ ਤੇ ਬਾਲਕੁ ਗਮੁ ਨ ਕਰੇ। ਰਹਾਉ।
ਮਾਤਾ ਉਪਦੇਸੈ—ਪ੍ਰਹਿਲਾਦ ਪਿਆਰੇ।
ਪੁਤ੍ਰ! ਰਾਮਨਾਮੁ ਛੋਡਹੁ ਜੀਉ ਲੇਹੁ ਉਬਾਰੇ।
ਪ੍ਰਹਿਲਾਦੁ ਕਹੈ—ਸੁਨਹੁ, ਮੇਰੀ ਮਾਇ।
ਰਾਮ ਨਾਮੁ ਨ ਛੋਡਾ, ਗੁਰਿ ਦੀਆ ਬੁਝਾਇ।੨।
ਸੰਡਾ ਮਰਕਾ ਸਭਿ ਜਾਇ ਪੁਕਾਰੇ।
ਪ੍ਰਹਿਲਾਦੁ ਆਪਿ ਵਿਗੜਿਆ, ਸਭਿ ਚਾਟੜੇ ਵਿਗਾੜੇ।
ਦੁਸਟ ਸਭਾ ਮਹਿ ਮੰਤ੍ਰ ਪਕਾਇਆ।
ਪ੍ਰਹਿਲਾਦ ਕਾ ਰਾਖਾ ਹੋਇ ਰਘੁਰਾਇਆ।੩।
ਹਾਥਿ ਖੜਗੁ ਕਰਿ, ਧਾਇਆ ਅਤਿ ਅਹੰਕਾਰਿ।
ਹਰਿ ਤੇਰਾ ਕਹਾਂ? ਤੁਝੁ ਲਏ ਉਬਾਰਿ।
ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ।
ਹਰਨਾਖਸੁ ਨਖੀ ਬਿਦਾਰਿਆ, ਪ੍ਰਹਿਲਾਦੁ ਲੀਆ ਉਬਾਰਿ।੪।
ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ।
ਪ੍ਰਹਿਲਾਦ ਜਨ ਕੇ ਇਕੀਹ ਕੁਲ ਉਧਾਰੇ।
ਗੁਰ ਕੈ ਸਬਦਿ ਹਉਮੈ ਬਿਖੁ ਮਾਰੇ।
ਨਾਨਕ ਰਾਮ ਨਾਮਿ ਸੰਤ ਨਿਸਤਾਰੇ।੫।੧੦।੨੦।

ਜਦੋਂ ਇਕ ਵਾਰੀ ਕਿਸੇ ਦੀ ਚੁੱਕ ਤੇ ਸਮੇ ਦੇ ਸੁਲਤਾਨ ਨੇ ਭਗਤ ਨਾਮਦੇਵ ਜੀ ਨੂੰ ਬੰਨ੍ਹ ਲਿਆ, ਤਾਂ—

ਸੁਲਤਾਨੁ ਪੂਛੈ, ਸੁਨੁ ਬੇ ਨਾਮਾ।
ਦੇਖਉ ਰਾਮ ਤੁਮਾਰੇ ਕਾਮਾ।

ਆਖਣ ਲੱਗਾ ਕਿ ਹਲਾਲ ਕੀਤੀ ਹੋਈ ਗਾਂ ਨੂੰ ਜਿਵਾਲ ਦੇ, ਨਹੀਂ ਤਾਂ ਤੇਰੀ ਭੀ ਧੌਣ ਲਾਹ ਕੇ ਰੱਖ ਦਿਤੀ ਜਾਏਗੀ—

ਬਿਸਮਲ ਗਊ ਦੇਹਿ ਜਿਵਾਇ।
ਨਾਤਰੁ ਗਰਦਨਿ ਮਾਰਉ ਠਾਇ।

ਭਗਤ ਨਾਮਦੇਵ ਜੀ ਦੀ ਮਾਂ ਵਿਚਾਰੀ ਵੇਖ ਕੇ ਸਹਿਮ ਗਈ, ਰੋਣ ਲਗ ਪਈ ਤੇ ਨਾਮਦੇਵ ਜੀ ਨੂੰ ਆਖਣ ਲੱਗੀ—'ਪੁੱਤਰ! ਰਾਮ ਦਾ ਨਾਮ ਛੱਡ

ਕੇ ਤੂੰ ਕਿਉਂ ਖ਼ੁਦਾ ਖ਼ੁਦਾ ਨਹੀਂ ਆਖਣ ਲੱਗ ਪੈਂਦਾ ?'

**ਰੁਦਨੁ ਕਰੈ ਨਾਮੇ ਕੀ ਮਾਇ।**
**ਛੋਡਿ ਰਾਮ ਕੀ ਨ ਭਜਹਿ ਖੁਦਾਇ।**

ਭਾਵੇਂ ਭਗਤ ਨਾਮਦੇਵ ਜੀ ਰਾਮ ਖ਼ੁਦਾਇ ਵਿਚ ਕੋਈ ਭੇਦ-ਵਿਥ ਨਹੀਂ ਸਮਝਦੇ ਸਨ, ਪਰ ਸਿਮਰਨ ਕਰਨ ਵਾਲੇ ਨੂੰ ਕੌਣ ਡਰਾਵਾ ਦੇ ਸਕੇ ? ਤਰਲੇ ਲੈਂਦੀ ਮਾਂ ਨੂੰ ਆਖਣ ਲੱਗੇ—ਨਹੀਂ, ਮਾਂ ! ਸਰੀਰ ਢੇਰੀ ਹੋ ਜਾਏਗਾ, ਪਰ ਨਾਮਾ ਹਰੀ ਦੇ ਹੀ ਗੁਣ ਗਾਏਗਾ, ਤੂੰ ਛੱਡ ਇਸ ਝੂਠੇ ਮੋਹ ਨੂੰ—

**ਨਾ ਹਉ ਤੇਰਾ ਪੂੰਗੜਾ, ਨ ਤੂ ਮੇਰੀ ਮਾਇ।**
**ਪਿੰਡੁ ਪੜੈ, ਤਉ ਹਰਿ ਗੁਨ ਗਾਇ।੧।** *[ਪੰਨਾ ੧੧੬੫*

ਜਿਨ੍ਹਾਂ ਜਾਬਰਾਂ ਦੀਆਂ ਮੌਜ-ਬਹਾਰਾਂ ਗਰੀਬਾਂ ਨੂੰ ਪੈਰਾਂ ਹੇਠ ਲਤਾੜਨ ਨਾਲ ਹੀ ਕਾਇਮ ਰਹਿ ਸਕਦੀਆਂ ਸਨ, ਉਹ ਇਹ ਗੱਲ ਵੇਖ ਨਹੀਂ ਸੁਖਾਂਦੇ ਸਨ ਕਿ ਗੁਰੂ ਨਾਨਕ ਪਾਤਿਸ਼ਾਹ ਅਤੇ ਉਹਨਾਂ ਦੇ ਜਾ-ਨਸ਼ੀਨ ਗਰੀਬਾਂ ਨੂੰ ਜਗਾਣ। ਜਿਉਂ ਜਿਉਂ ਜਾਗ੍ਰਤ ਵਧਦੀ ਗਈ, ਜਾਬਰਾਂ ਦੀ ਵਧੀਕੀ ਤੇਜ਼ ਹੁੰਦੀ ਗਈ। ਗੁਰੂ ਅਰਜਨ ਸਾਹਿਬ ਉਤੇ ਕਈ ਵਾਰ ਹੁੰਦੇ ਰਹੇ। ਜਦੋਂ ਕੋਈ ਜਾਬਰ ਨਵਾਂ ਵਾਰ ਕਰਨ ਚੜ੍ਹਦਾ, ਤਾਂ ਕਈ ਕਮਜ਼ੋਰ-ਦਿਲ ਸਿੱਖ ਘਾਬਰ ਕੇ ਹਜ਼ੂਰ ਨੂੰ ਸਲਾਹ ਦਿਆ ਕਰਦੇ ਸਨ—ਪਾਤਿਸ਼ਾਹ ! ਅੱਗੋਂ-ਵਾਢੀ ਕੋਈ ਚਿੱਠੀ ਲਿਖ ਭੇਜੋ, ਕੋਈ ਦੋ ਬੰਦੇ ਘੱਲ ਦਿਉ, ਕੋਈ ਹੋਰ ਉਪਾਉ ਕਰੋ, ਜਿਸ ਕਰਕੇ ਇਹ ਬਲਾ ਟਲ ਜਾਏ। ਸ਼ਾਂਤੀ ਦੇ ਪੁੰਜ ਨਿਰਭਉ ਸਤਿਗੁਰੂ ਜੀ ਸਦਾ ਇਉਂ ਆਖਦੇ :

**ਪ੍ਰਥਮੇ ਮਤਾ, ਜਿ ਪਤ੍ਰੀ ਚਲਾਵਉ।**
**ਦੁਤੀਏ ਮਤਾ, ਦੁਇ ਮਾਨੁਖ ਪਹੁਚਾਵਉ।**
**ਤ੍ਰਿਤੀਏ ਮਤਾ, ਕਿਛੁ ਕਰਉ ਉਪਾਇਆ।**
**ਮੈ ਸਭੁ ਕਿਛੁ ਛੋਡਿ, ਪ੍ਰਭ ਤੁਹੀ ਧਿਆਇਆ।੧।**
**ਮਹਾ ਅਨੰਦ ਅਚਿੰਤ ਸਹਜਾਇਆ।**
**ਦੁਸਮਨ ਦੂਤ ਮੁਏ, ਸੁਖੁ ਪਾਇਆ।੧। ਰਹਾਉ।**
**ਸਤਿਗੁਰਿ ਮੋ ਕਉ ਦੀਆ ਉਪਦੇਸੁ।**
**ਜੀਉ ਪਿੰਡੁ ਸਭੁ ਹਰਿ ਕਾ ਦੇਸੁ**
**ਜੋ ਕਿਛੁ ਕਰੀ, ਸੁ ਤੇਰਾ ਤਾਣੁ।**

**ਤੂੰ ਮੇਰੀ ਓਟ, ਤੂੰ ਹੈ ਦੀਬਾਣੁ ।੨।**
**ਤੁਧ ਨੋ ਛੋਡਿ, ਜਾਈਐ ਪ੍ਰਭ ਕੈਂ ਧਰਿ।**
**ਆਨ ਨ ਬੀਆ ਤੇਰੀ ਸਮਸਰਿ।**
**ਤੇਰੇ ਸੇਵਕ ਕਉ ਕਿਸ ਕੀ ਕਾਣਿ।**
**ਸਾਕਤੁ ਭੂਲਾ ਫਿਰੈ ਬੇਬਾਣਿ ।੩।**
**ਤੇਰੀ ਵਡਿਆਈ ਕਹੀ ਨ ਜਾਇ।**
**ਜਹ ਕਹ ਰਾਖਿ ਲੈਹਿ, ਗਲਿ ਲਾਇ।**
**ਨਾਨਕ ਦਾਸ ਤੇਰੀ ਸਰਣਾਈ।**
**ਪ੍ਰਭਿ ਰਾਖੀ ਪੈਜ ਵਜੀ ਵਾਧਾਈ ।੪।੫।** *[ਆਸਾ ਮ: ੫, ਪੰਨਾ ੩੭੧*

[***ਪਦ ਅਰਥ :*** ਮਤਾ—ਸਲਾਹ। ਜਿ—ਕਿ। ਪੜ੍ਹੀ—ਚਿੱਠੀ। ਚਲਾਵਉ—ਚਲਾਵਉਂ, ਮੈਂ ਭੇਜਾਂ। ਦੁਇ—ਦੋ। ਪਹੁਚਾਵਉ—ਪਹੁਚਾਵਉਂ, ਮੈਂ ਅਪੜਾਵਾਂ। ਕਰਉ—ਕਰਉਂ, ਮੈਂ ਕਰਾਂ। ਉਪਾਇਆ—ਉਪਾਉ। ਪ੍ਰਭ—ਹੇ ਪ੍ਰਭੂ! ਤੁਹੀ—ਤੈਨੂੰ ਹੀ।੧।

ਅਚਿੰਤ—ਨਿਸਚਿੰਤਤਾ। ਸਹਜਾਇਆ—ਸਹਜ, ਆਤਮਕ ਅਡੋਲਤਾ। ਦੂਤ—ਵੈਰੀ।੧। ਰਹਾਉ।

ਸਤਿਗੁਰਿ—ਗੁਰੂ ਨੇ। ਮੋ ਕਉ—ਮੈਨੂੰ। ਕਉ—ਨੂੰ। ਜੀਉ—ਜਿੰਦ। ਪਿੰਡੁ—ਸਰੀਰ। ਕਰੀ—ਕਰੀਂ, ਮੈਂ ਕਰਦਾ ਹਾਂ। ਤਾਣੁ—ਬਲ। ਦੀਬਾਣੁ—ਆਸਰਾ ।੨।

ਨੋ—ਨੂੰ। ਕੈ ਧਰਿ—ਕਿਹੜੇ ਪਾਸੇ? ਆਨ—ਹੋਰ। ਬੀਆ—ਦੂਜਾ। ਸਮਸਰਿ—ਬਰਾਬਰ। ਕਾਣਿ—ਮੁਥਾਜੀ। ਸਾਕਤੁ—ਰੱਬ ਨਾਲੋਂ ਟੁੱਟਾ ਹੋਇਆ। ਬੇਬਾਣਿ—ਜੰਗਲ ਵਿਚ ।੩।

ਜਹ ਕਹ—ਜਿਥੇ ਕਿਥੇ, ਹਰ ਥਾਂ। ਗਲਿ—ਗਲ ਨਾਲ। ਲਾਇ—ਲਾ ਕੇ। ਪ੍ਰਭਿ—ਪ੍ਰਭੂ ਨੇ। ਪੈਜ—ਇੱਜ਼ਤ। ਵਾਧਾਈ—ਵਧੀ ਹੋਈ ਅਵਸਥਾ, ਚੜ੍ਹਦੀ ਕਲਾ, ਆਤਮਕ ਤਾਕਤ। ਵਜੀ—ਵੱਜ ਪਈ, ਜ਼ੋਰ ਵਿਚ ਆ ਗਈ ।੪।

***ਅਰਥ :*** (ਪਰਮਾਤਮਾ ਦਾ ਆਸਰਾ ਲਿਆਂ) ਬੜਾ ਆਤਮਕ ਅਨੰਦ ਮਿਲਦਾ ਹੈ, ਨਿਸਚਿੰਤਤਾ ਹੋ ਜਾਂਦੀ ਹੈ, ਆਤਮਕ ਅਡੋਲਤਾ ਪੈਦਾ ਹੋ ਜਾਂਦੀ ਹੈ, ਸਾਰੇ ਵੈਰੀ ਦੁਸ਼ਮਨ ਮੁੱਕ ਜਾਂਦੇ ਹਨ (ਕੋਈ ਦੁਸ਼ਮਨ ਨਹੀਂ ਜਾਪਦਾ, ਵੈਰੀ

ਨਹੀਂ ਜਾਪਦਾ), (ਇਸ ਤਰ੍ਹਾਂ) ਅੰਤਰ ਆਤਮੇ ਸੁਖ ਮਿਲਦਾ ਹੈ।੧। ਰਹਾਉ।

ਪਹਿਲਾਂ ਮੈਨੂੰ ਸਲਾਹ ਦਿੱਤੀ ਗਈ ਕਿ ਮੈਂ (ਵੈਰੀ ਬਣ ਕੇ ਆ ਰਹੇ ਨੂੰ) ਚਿੱਠੀ ਲਿਖ ਭੇਜਾਂ, ਫਿਰ ਸਲਾਹ ਮਿਲੀ ਕਿ ਮੈਂ (ਉਸ ਪਾਸ) ਦੋ ਮਨੁੱਖ ਅਪੜਾਵਾਂ, ਤੀਜੀ ਸਲਾਹ ਮਿਲੀ ਕਿ ਮੈਂ ਕੋਈ ਨ ਕੋਈ ਉਪਾਉ ਜ਼ਰੂਰ ਕਰਾਂ। ਪਰ, ਹੇ ਪ੍ਰਭੂ ! ਹੋਰ ਸਾਰੇ ਜਤਨ ਛੱਡ ਕੇ ਮੈਂ ਸਿਰਫ਼ ਤੈਨੂੰ ਹੀ ਸਿਮਰਿਆ।੧।

ਸਤਿਗੁਰੂ ਨੇ ਮੈਨੂੰ ਸਿੱਖਿਆ ਦਿੱਤੀ ਕਿ ਇਹ ਜਿੰਦ ਤੇ ਇਹ ਸਰੀਰ ਸਭ ਕੁਝ ਪਰਮਾਤਮਾ ਦੇ ਰਹਿਣ ਲਈ ਥਾਂ ਹੈ। (ਇਸ ਵਾਸਤੇ) ਮੈਂ ਜੋ ਕੁੱਝ ਭੀ ਕਰਦਾ ਹਾਂ, ਤੇਰਾ ਸਹਾਰਾ ਲੈ ਕੇ ਕਰਦਾ ਹਾਂ। ਤੂੰ ਹੀ ਮੇਰੀ ਓਟ ਹੈਂ, ਤੂੰ ਹੀ ਮੇਰਾ ਆਸਰਾ ਹੈਂ।੨।

ਹੇ ਪ੍ਰਭੂ ! ਤੈਨੂੰ ਛੱਡ ਕੇ ਹੋਰ ਜਾਈਏ ਭੀ ਕਿਹੜੇ ਪਾਸੇ ? (ਕਿਉਂਕਿ) ਤੇਰੇ ਬਰਾਬਰ ਦਾ ਹੋਰ ਦੂਜਾ ਕੋਈ ਹੈ ਹੀ ਨਹੀਂ। (ਜਿਸ ਨੂੰ ਇਹ ਨਿਸਚਾ ਹੋਵੇ ਉਸ) ਤੇਰੇ ਸੇਵਕ ਨੂੰ ਹੋਰ ਕਿਸ ਦੀ ਮੁਥਾਜੀ ਹੋ ਸਕਦੀ ਹੈ ? (ਪਰ, ਹੇ ਪ੍ਰਭੂ !) ਤੈਥੋਂ ਟੁੱਟਾ ਹੋਇਆ ਮਨੁੱਖ ਕੁਰਾਹੇ ਪੈ ਕੇ (ਮਾਨੋ) ਉਜਾੜ ਵਿਚ ਭਟਕਦਾ ਫਿਰਦਾ ਹੈ।੩।

ਹੇ ਪ੍ਰਭੂ ! ਤੂੰ ਕੇਡਾ ਵੱਡਾ ਹੈਂ—ਇਹ ਗੱਲ ਮੈਥੋਂ ਬਿਆਨ ਨਹੀਂ ਕੀਤੀ ਜਾ ਸਕਦੀ। ਤੂੰ ਹਰ ਥਾਂ (ਮੈਨੂੰ ਆਪਣੇ) ਗਲ ਨਾਲ ਲਾ ਕੇ ਬਚਾ ਲੈਂਦਾ ਹੈਂ। ਹੇ ਦਾਸ ਨਾਨਕ ! (ਆਖ—ਹੇ ਪ੍ਰਭੂ !) ਮੈਂ ਤੇਰੀ ਸ਼ਰਨ ਹੀ ਪਿਆ ਰਹਿੰਦਾ ਹਾਂ।

(ਹੇ ਭਾਈ !) ਪ੍ਰਭੂ ਨੇ ਮੇਰੀ ਇੱਜ਼ਤ ਰੱਖ ਲਈ ਹੈ (ਮੁਸੀਬਤਾਂ ਦੇ ਵੇਲੇ ਭੀ ਉਸ ਦੀ ਮਿਹਰ ਨਾਲ) ਮੇਰੇ ਅੰਦਰ ਚੜ੍ਹਦੀ ਕਲਾ ਪ੍ਰਬਲ ਰਹਿੰਦੀ ਹੈ।੪।੫।]

ਸਿਮਰਨ ਦੇ ਸਹਾਰੇ ਜੀਵਨ ਦੀ ਗੁੱਡੀ ਇਤਨੀ ਉੱਚੀ ਚੜ੍ਹਦੀ ਹੈ ਕਿ ਮੌਤ ਕੋਈ ਓਪਰੀ ਸ਼ੈ ਨਹੀਂ ਜਾਪਦੀ। ਜਿਵਾਲਨ ਤੇ ਮਾਰਨ ਵਾਲਾ ਉਹ ਪਰਮਾਤਮਾ ਹੀ ਦਿੱਸਦਾ ਹੈ। ਅੱਗ ਝੱਖੜ ਆਦਿਕ ਕੋਈ ਤੱਤ ਭਗਤ ਨੂੰ ਡਰਾ ਨਹੀਂ ਸਕਦਾ। ਉਸ ਨੂੰ ਅੱਗ ਭੀ ਪ੍ਰਭੂ ਦਾ ਰੂਪ ਤੇ ਝੱਖੜ ਭੀ ਪ੍ਰਭੂ ਦਾ ਸਰੂਪ ਹੀ ਦਿੱਸਦਾ ਹੈ। ਜਿਸ ਨੂੰ ਪਰਮਾਤਮਾ ਆਪ ਸਾੜਨਾ ਚਾਹੇ, ਉਸ ਦੀ ਰਾਖੀ ਕੋਈ ਹੋਰ ਧਿਰ ਕਰ ਨਹੀਂ ਸਕਦਾ। ਭਗਤ ਨੂੰ ਪਰਤੱਖ ਨਜ਼ਰੀਂ ਆਉਂਦਾ ਹੈ ਕਿ ਨਾ ਕੋਈ ਸੜਦਾ-ਮਰਦਾ ਹੈ, ਤੇ ਨਾ ਕਿਸੇ ਦਾ ਕੋਈ ਨੁਕਸਾਨ ਹੁੰਦਾ ਹੈ; ਇਹ ਤਾਂ ਨਟ ਵਾਲੀ ਖੇਡ ਹੈ, ਜੋ ਪਰਮਾਤਮਾ ਦੀ ਰਚਾਈ ਹੋਈ ਹੈ। ਸਿਮਰਨ

ਦੀ ਮੌਜ ਵਿਚ ਰਹਿ ਕੇ ਭਗਤ ਸਿਰਫ਼ ਇਹ ਗੱਲ ਜਾਣਦਾ ਹੈ ਕਿ ਜਿਸ ਦੇ ਸਿਰ ਉਤੇ ਰਾਖਾ ਕਰਤਾਰ ਹੈ ਉਸ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ। ਇਹ ਉੱਚੀ ਉਡਾਰੀ ਕਬੀਰ ਜੀ ਨੇ ਇਉਂ ਲਾਈ ਹੈ:

**ਆਪੇ ਪਾਵਕੁ, ਆਪੇ ਪਵਨਾ।**
**ਜਾਰੈ ਖਸਮੁ, ਤ ਰਾਖੈ ਕਵਨਾ।੧।**
**ਰਾਮੁ ਜਪਤ ਤਨੁ ਜਰਿ ਕੀ ਨ ਜਾਇ।**
**ਰਾਮ ਨਾਮ ਚਿਤੁ ਰਹਿਆ ਸਮਾਇ।੧। ਰਹਾਉ।**
**ਕਾ ਕੋ ਜਰੈ, ਕਾਹਿ ਹੋਇ ਹਾਨਿ।**
**ਨਟ ਵਟ ਖੇਲੈ ਸਾਰਿਗਪਾਨਿ।੨।**
**ਕਹੁ ਕਬੀਰ, ਅਖਰ ਦੁਇ ਭਾਖਿ।**
**ਹੋਇਗਾ ਖਸਮੁ ਤ ਲੇਇਗਾ ਰਾਖਿ।੩।੩੩।** *[ਗਉੜੀ ਕਬੀਰ ਜੀ*

[***ਪਦ ਅਰਥ :*** ਆਪੇ—ਆਪ ਜੀ। ਪਾਵਕੁ—ਅੱਗ। ਪਵਨਾ—ਹਵਾ। ਜਾਰੈ—ਸਾੜਦਾ ਹੈ। ਤ—ਤਾਂ। ਕਵਨਾ—ਕੌਣ ?।੧।

ਰਾਮੁ ਜਪਤ—ਪ੍ਰਭੂ ਦਾ ਸਿਮਰਨ ਕਰਦਿਆਂ। ਕੀ ਨ—ਕਿਉਂ ਨ ? (ਭਾਵ) ਬੇਸ਼ੱਕ। ਜਰਿ ਕੀ ਨ ਜਾਇ—ਬੇਸ਼ੱਕ ਸੜ ਜਾਏ।੧। ਰਹਾਉ।

ਕਾ ਕੋ—ਕਿਸ ਦਾ ਕੁਝ ? ਕਾਹਿ—ਕਿਸ ਦਾ ? ਹਾਨਿ—ਹਾਨੀ, ਨੁਕਸਾਨ। ਵਟ—ਵਟਾਉ, ਭੇਸ। ਸਾਰਿਗਪਾਨਿ—ਜਿਸ ਦੇ ਹੱਥ ਵਿਚ ਧਨੁਖ ਹੈ, ਜੋ ਸਭ ਜੀਵਾਂ ਨੂੰ ਮਾਰਨ ਵਾਲਾ ਭੀ ਹੈ, ਪਰਮਾਤਮਾ। (ਸਾਰਿਗ—ਧਨੁਖ, ਪਾਨਿ—ਹੱਥ)।੨।

ਭਾਖਿ—ਆਖ। ਅਖਰ ਦੁਇ—ਦੋਵੇਂ ਅੱਖਰ, ਦੋ ਹੀ ਗੱਲਾਂ, ਇਕ ਨਿੱਕੀ ਜਿਹੀ ਗੱਲ। ਹੋਇਗਾ ਖਸਮੁ—ਜੇ ਮਾਲਕ ਹੋਵੇਗਾ, ਜੇ ਖਸਮ ਨੂੰ ਮਨਜ਼ੂਰ ਹੋਵੇਗਾ। ਲੇਇਗਾ ਰਾਖਿ—ਬਚਾ ਲਏਗਾ।੩।

***ਅਰਥ :*** ਖਸਮ (ਪ੍ਰਭੂ) ਆਪ ਹੀ ਅੱਗ ਹੈ, ਆਪ ਹੀ ਹਵਾ ਹੈ। ਜੇ ਉਹ ਆਪ ਹੀ (ਜੀਵ ਨੂੰ) ਸਾੜਨ ਲੱਗੇ, ਤਾਂ ਕੌਣ ਬਚਾ ਸਕਦਾ ਹੈ ?।੧।

(ਜਿਸ ਮਨੁੱਖ ਦਾ) ਮਨ ਪ੍ਰਭੂ ਦੇ ਨਾਮ ਵਿਚ ਜੁੜ ਰਿਹਾ ਹੈ, ਪ੍ਰਭੂ ਦਾ ਸਿਮਰਨ ਕਰਦਿਆਂ (ਉਸ ਦਾ) ਸਰੀਰ ਭੀ ਭਾਵੇਂ ਸੜ ਜਾਏ (ਰਤਾ ਪਰਵਾਹ ਨਹੀਂ ਕਰਦਾ)।੧। ਰਹਾਉ।

(ਕਿਉਂਕਿ ਬੰਦਗੀ ਕਰਨ ਵਾਲੇ ਨੂੰ ਇਹ ਨਿਸਚਾ ਹੁੰਦਾ ਹੈ ਕਿ) ਨਾ ਕਿਸੇ ਦਾ ਕੁਝ ਸੜਦਾ ਹੁੰਦਾ ਹੈ ਤੇ ਨਾ ਕਿਸੇ ਦਾ ਕੋਈ ਨੁਕਸਾਨ ਹੁੰਦਾ ਹੈ, ਪ੍ਰਭੂ ਆਪ ਹੀ (ਸਭ ਥਾਈਂ) ਨਟਾਂ ਦੇ ਭੇਸਾਂ ਵਾਂਗ ਖੇਡ ਰਿਹਾ ਹੈ (ਭਾਵ, ਕਿਤੇ ਆਪ ਹੀ ਨੁਕਸਾਨ ਕਰ ਰਿਹਾ ਹੈ, ਤੇ ਕਿਤੇ ਆਪ ਹੀ ਨੁਕਸਾਨ ਸਹਿ ਰਿਹਾ ਹੈ)।੨।

(ਇਸ ਵਾਸਤੇ) ਹੇ ਕਬੀਰ! (ਤੂੰ ਤਾਂ) ਇਹ ਨਿੱਕੀ ਜਿਹੀ ਗੱਲ ਚੇਤੇ ਰੱਖ ਕਿ ਜੇ ਖਸਮ ਨੂੰ ਮਨਜ਼ੂਰ ਹੋਵੇਗਾ ਤਾਂ (ਜਿਥੇ ਕਿਤੇ ਲੋੜ ਪਏਗੀ, ਆਪ ਹੀ) ਬਚਾ ਲਏਗਾ।੩।੩੩।

***ਸ਼ਬਦ ਦਾ ਭਾਵ :*** ਸਿਮਰਨ ਦੀ ਬਰਕਤ ਨਾਲ ਯਕੀਨ ਬਣ ਜਾਂਦਾ ਹੈ ਕਿ ਪਰਮਾਤਮਾ ਆਪ ਹੀ ਹਰ ਥਾਂ ਰਾਖਾ ਹੈ। ਹੋਰ ਕੋਈ ਕਿਸੇ ਦਾ ਕੁਝ ਵਿਗਾੜ ਨਹੀਂ ਸਕਦਾ। ਉਹ ਆਪ ਹੀ ਜਗਤ ਦੀ ਹਰੇਕ ਖੇਡ, ਖੇਡ ਰਿਹਾ ਹੈ।]

## *ਸਿਮਰਨ ਕਰਨ ਵਾਲੇ ਦੇ ਅੰਦਰ ਨਿਰਵੈਰਤਾ ਆ ਜਾਂਦੀ ਹੈ—*

ਯਾਦ ਵਿਚ ਇਕ ਇਹ ਸਿਫ਼ਤ ਹੈ ਕਿ ਜਿਸ ਨੂੰ ਮੁੜ-ਮੁੜ ਯਾਦ ਕਰਦੇ ਰਹੀਏ, ਉਸ ਦੇ ਵਿਚ ਹੀ ਆਪਾ ਗ਼ਰਕ ਹੋ ਜਾਂਦਾ ਹੈ। ਯਾਦ ਕਰਨ ਵਾਲੇ ਨੂੰ ਆਪਣਾ ਆਪ ਵਿਸਰ ਹੀ ਜਾਂਦਾ ਹੈ। ਰਾਂਝੇ ਤੋਂ ਵਿਛੜੀ ਹੀਰ ਜਦੋਂ ਦਿਨ ਰਾਤ ਰਾਂਝਾ ਰਾਂਝਾ ਕੂਕਣ ਲੱਗੀ, ਤਾਂ ਉਸ ਨੂੰ ਆਪਣਾ ਆਪ ਭੁੱਲ ਹੀ ਗਿਆ। ਕਵੀ ਦਮੋਦਰ ਲਿਖਦਾ ਹੈ ਕਿ ਯਾਦ ਦੀ ਮਸਤੀ ਵਿਚ ਹੀਰ ਨੇ ਆਂਢਣਾਂ-ਗੁਆਂਢਣਾਂ ਨੂੰ ਆਖਣਾ ਸ਼ੁਰੂ ਕਰ ਦਿੱਤਾ—

**ਰਾਂਝਾ ਰਾਂਝਾ ਮੈਂ ਕਿਹਨੂੰ ਆਖਾਂ ? ਮੈਂ ਆਪੇ ਰਾਂਝਾ ਹੋਈ।**
**ਸੱਦਿਓ ਨੀ ਮੈਨੂੰ ਧੀਦੋ ਰਾਂਝਾ, ਤੇ ਹੀਰ ਨਾ ਆਖੇ ਕੋਈ।**

ਜਿਹੜਾ ਭਾਗਵਾਨ ਮਨੁੱਖ ਪਰਮਾਤਮਾ ਦੇ ਸਿਮਰਨ ਵਿਚ ਚਿੱਤ ਜੋੜਦਾ ਹੈ, ਉਸ ਨਾਲ ਭੀ ਇਹੀ ਖੇਡ ਵਰਤਦੀ ਹੈ। ਪਹਿਲਾਂ ਉਸ ਦਾ ਆਪਣਾ-ਆਪ ਪਰਮਾਤਮਾ ਨਾਲ ਇਕ-ਮਿਕ ਹੋ ਜਾਂਦਾ ਹੈ, ਉਸ ਨੂੰ ਆਪਣੇ ਅੰਦਰ ਪਰਮਾਤਮਾ ਵੱਸਦਾ ਪ੍ਰਤੀਤ ਹੁੰਦਾ ਹੈ। ਫਿਰ ਉਹੀ ਕਰਤਾਰ ਸਿਰਜਣਹਾਰ ਉਸ ਨੂੰ ਸਾਰੀ ਖ਼ਲਕਤ ਵਿਚ ਦਿੱਸਦਾ ਹੈ, ਤੇ, ਉਸ ਦੇ ਅੰਦਰੋਂ ਆਪਣੇ ਪਰਾਏ ਦਾ ਵਿਤਕਰਾ

ਮਿਟ ਜਾਂਦਾ ਹੈ। ਇਸ ਅਚਰਜ ਤਬਦੀਲੀ ਦਾ ਜ਼ਿਕਰ ਕਬੀਰ ਜੀ ਇਉਂ ਕਰਦੇ ਹਨ :

**ਕਬੀਰ ਧਰਤੀ ਅਰੁ ਆਕਾਸ ਮਹਿ, ਦੁਇ ਤੂੰ ਬਰੀ ਅਬਧ।**
**ਖਟ ਦਰਸਨ ਸੰਸੇ ਪਰੇ, ਅਰੁ ਚਉਰਾਸੀਹ ਸਿਧ।੨੦੨।**
**ਕਬੀਰ ਮੇਰਾ ਮੁਝ ਮਹਿ ਕਿਛੁ ਨਹੀ, ਜੋ ਕਿਛੁ ਹੈ ਸੋ ਤੇਰਾ।**
**ਤੇਰਾ ਤੁਝ ਕਉ ਸਉਪਤੇ, ਕਿਆ ਲਾਗੈ ਮੇਰਾ।੨੦੩।**
**ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ।**
**ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂ।੨੦੪।**

[***ਪਦ ਅਰਥ :*** ਧਰਤੀ ਅਰੁ ਆਕਾਸ ਮਹਿ—ਸਾਰੀ ਸ੍ਰਿਸ਼ਟੀ ਵਿਚ। ਦੁਇ—ਹੇ ਦ੍ਵੈਤ! ਅਬਧ—ਅ-ਬਧ, ਜਿਸ ਦਾ ਨਾਸ ਨਾ ਕੀਤਾ ਜਾ ਸਕੇ। ਤੂੰ ਬਰੀ ਅਬਧ—ਤੈਨੂੰ ਬੜੀ ਔਖਿਆਈ ਨਾਲ ਮੁਕਾਇਆ ਜਾ ਸਕਦਾ ਹੈ। ਖਟ ਦਰਸਨ—ਛੇ ਭੇਖ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬੋਧੀ, ਬੈਰਾਗੀ)। ਸੰਸੇ—ਸਹਿਸੇ ਵਿਚ, ਸਹਿਮ ਵਿਚ। ਅਰੁ—ਅਤੇ। ਸਿਧ—ਜੋਗ ਸਾਧਨਾ ਵਿਚ ਪੁੱਗੇ ਹੋਏ ਜੋਗੀ।

***ਅਰਥ :*** ਹੇ ਕਬੀਰ! (ਆਖ—) ਹੇ ਦ੍ਵੈਤ! ਸਾਰੀ ਸ੍ਰਿਸ਼ਟੀ ਵਿਚ ਹੀ (ਤੂੰ ਬਹੁਤ ਬਲੀ ਹੈਂ), ਤੈਨੂੰ ਬੜੀ ਔਖਿਆਈ ਨਾਲ ਹੀ ਮੁਕਾਇਆ ਜਾ ਸਕਦਾ ਹੈ। (ਹੱਜ ਕਰਨ ਵਾਲੇ ਤੇ ਕੁਰਬਾਨੀ ਦੇਣ ਵਾਲੇ ਮੁੱਲਾਂ ਜਾਂ ਠਾਕੁਰ-ਪੂਜਾ ਕਰਨ-ਕਰਾਣ ਵਾਲੇ ਬ੍ਰਾਹਮਣ ਤਾਂ ਕਿਤੇ ਰਹੇ) ਛੇ ਭੇਖਾਂ ਦੇ ਤਿਆਗੀ ਅਤੇ (ਜੋਗ ਦੇ ਸਾਧਨਾਂ ਵਿਚ ਪੁੱਗੇ ਹੋਏ) ਚੌਰਾਸੀ ਸਿੱਧ ਭੀ, ਹੇ ਦੁਇ! ਤੈਥੋਂ ਸਹਿਮੇ ਹੋਏ ਹਨ।੨੦੨।]

[***ਪਦ ਅਰਥ :*** ਕਿਆ ਲਾਗੈ ਮੇਰਾ—ਮੇਰਾ ਕੁਝ ਭੀ ਖ਼ਰਚ ਨਹੀਂ ਹੁੰਦਾ।

***ਅਰਥ :*** ਹੇ ਕਬੀਰ! (ਇਸ 'ਦੁਇ' ਨੂੰ ਮਿਟਾਣ ਲਈ ਨਾ ਹੱਜ-ਕੁਰਬਾਨੀਆਂ, ਨਾ ਠਾਕੁਰ-ਪੂਜਾ, ਨਾ ਬ੍ਰਾਹਮਣ ਦੀ ਸੇਵਾ, ਨਾ ਤਿਆਗ ਤੇ ਨਾ ਜੋਗ ਸਾਧਨ—ਇਹ ਕੋਈ ਵੀ ਸਹਾਇਤਾ ਨਹੀਂ ਕਰਦੇ। ਸਿਰਫ਼ ਇਕੋ ਹੀ ਤਰੀਕਾ ਹੈ ਕਿ ਆਪਣਾ ਆਪ ਪ੍ਰਭੂ ਦੇ ਹਵਾਲੇ ਕਰ। ਸੋ, ਪ੍ਰਭੂ ਦੇ ਦਰ ਤੇ ਅਰਦਾਸ ਕਰ, ਤੇ ਆਖ—) ਹੇ ਪ੍ਰਭੂ! ਜੋ ਕੁਝ ਮੇਰੇ ਪਾਸ ਹੈ (ਇਹ ਤਨ ਮਨ ਧਨ) ਇਸ ਵਿਚ ਕੋਈ ਚੀਜ਼ ਐਸੀ ਨਹੀਂ ਜਿਸ ਨੂੰ ਮੈਂ ਆਪਣੀ ਆਖ ਸਕਾਂ, ਜੋ ਕੁੱਝ ਮੇਰੇ ਕੋਲ ਹੈ ਸਭ ਤੇਰਾ ਹੀ ਦਿੱਤਾ ਹੋਇਆ ਹੈ। (ਜੇ ਤੇਰੀ ਮਿਹਰ ਹੋਵੇ

ਤਾਂ) ਤੇਰਾ ਬਖ਼ਸ਼ਿਆ ਹੋਇਆ (ਇਹ ਤਨ ਮਨ ਧਨ) ਮੈਂ ਤੇਰੀ ਭੇਟ ਕਰਦਾ ਹਾਂ। ਇਸ ਲਈ ਮੇਰੇ ਪੱਲਿਓਂ ਕੁਝ ਖ਼ਰਚ ਨਹੀਂ ਹੁੰਦਾ।੨੦੩।]

[***ਪਦ ਅਰਥ :*** ਤੂੰ ਤੂੰ ਕਰਤਾ—ਤੂੰ ਤੂੰ ਕਰਦਾ, (ਹੇ ਪ੍ਰਭੂ ) ਤੇਰਾ ਜਾਪ ਕਰਦਾ, ਹਰ ਵੇਲੇ ਤੈਨੂੰ ਸਿਮਰਦਿਆਂ। ਤੂ ਹੂਆ—ਮੈਂ ਤੇਰਾ ਹੀ ਰੂਪ ਹੋ ਗਿਆ ਹਾਂ, ਮੈਂ ਤੇਰੇ ਵਿਚ ਹੀ ਲੀਨ ਹੋ ਗਿਆ ਹਾਂ। ਹੂੰ—(ਇਹ ਖ਼ਿਆਲ ਕਿ) ਮੈਂ ਹਾਂ, 'ਮੈਂ ਮੈਂ' ਦਾ ਸੁਭਾਉ, ਆਪਣੀ ਵਡਿਆਈ ਦੀ ਚਾਹ। ਆਪਾ ਪਰ ਕਾ—ਆਪਣੇ ਪਰਾਏ ਵਾਲਾ ਵਿਤਕਰਾ। ਜਤ—ਜਿੱਧਰ। ਦੇਖਉ—ਦੇਖਉਂ, ਮੈਂ ਵੇਖਦਾ ਹਾਂ। ਤਤ—ਉਧਰ। ਤੂ—(ਹੇ ਪ੍ਰਭੂ !) ਤੂੰ ਹੀ (ਦਿਸ ਰਿਹਾ ਹੈਂ)।

***ਅਰਥ :*** ਹੇ ਕਬੀਰ! (ਪ੍ਰਭੂ ਦੇ ਦਰ ਤੇ ਇਉਂ ਆਖ—ਹੇ ਪ੍ਰਭੂ! ਤੇਰੀ ਮਿਹਰ ਨਾਲ) ਹਰ ਵੇਲੇ ਤੇਰਾ ਸਿਮਰਨ ਕਰਦਿਆਂ ਮੈਂ ਤੇਰੇ ਵਿਚ ਹੀ ਲੀਨ ਹੋ ਗਿਆ ਹਾਂ, ਮੇਰੇ ਅੰਦਰ 'ਮੈਂ ਮੈਂ' ਦਾ ਖ਼ਿਆਲ ਰਹਿ ਹੀ ਨਹੀਂ ਗਿਆ। (ਤੇਰਾ ਸਿਮਰਨ ਕਰਦਿਆਂ ਹੁਣ) ਜਦੋਂ (ਮੇਰੇ ਅੰਦਰੋਂ) ਆਪਣੇ ਪਰਾਏ ਵਾਲਾ ਵਿਤਕਰਾ ਮਿਟ ਗਿਆ ਹੈ, ('ਦੁਇ' ਮਿਟ ਗਈ ਹੈ), ਮੈਂ ਜਿਧਰ ਵੇਖਦਾ ਹਾਂ, ਮੈਨੂੰ (ਹਰ ਥਾਂ) ਤੂੰ ਹੀ ਤੂੰ ਦਿੱਸ ਰਿਹਾ ਹੈਂ।੨੦੪।]

ਸਦੀਆਂ ਤੋਂ ਪੈਰਾਂ ਹੇਠ ਲਤਾੜੀਂਦੇ ਗ਼ਰੀਬਾਂ ਦੀ ਬਾਂਹ ਗੁਰੂ ਨਾਨਕ ਪਾਤਿਸ਼ਾਹ ਨੇ ਆ ਕੇ ਫੜੀ, ਉਹਨਾਂ ਨੂੰ ਧੀਰਜ ਦੇ ਕੇ ਆਖਿਆ—ਤਕੜੇ ਹੋਵੋ, ਇਕ ਅਕਾਲ ਪੁਰਖ ਦੀ ਓਟ ਲੈ ਕੇ ਮਨੁੱਖ ਬਣੋ। ਉਹਨਾਂ ਦੀ ਹੀ ਜੋਤਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗਰੀਬਾਂ ਨੂੰ ਇਹਨਾਂ ਹੀ ਪੂਰਨਿਆਂ ਤੇ ਤੋਰਿਆ, ਗ਼ਰੀਬ ਅਮੀਰ, ਉੱਚੇ ਨੀਵੇਂ, ਸਭ ਨੂੰ ਇਕੋ ਹੀ ਬਾਟੇ ਵਿਚ ਅੰਮ੍ਰਿਤ ਛਕਾ ਕੇ ਗ਼ਰੀਬਾਂ ਦੇ ਅੰਦਰ ਮਨੁੱਖਤਾ ਦਾ ਅਹਿਸਾਸ ਪੈਦਾ ਕਰ ਦਿਤਾ। ਪਰ ਗ਼ਰੀਬ ਜਨਤਾ ਦੀ ਅਜਿਹੀ ਜਾਗ੍ਰਤ ਹਾਕਮ-ਸ਼੍ਰੇਣੀ ਲਈ ਸਦਾ ਖ਼ਤਰੇ-ਭਰੀ ਹੋਇਆ ਕਰਦੀ ਹੈ। ਦਿੱਲੀ ਦਾ ਤਖ਼ਤ ਡੋਲ ਉਠਿਆ। ਗਰੀਬਾਂ ਦਾ ਦਰਦ ਵੰਡਾਣ ਵਾਲੇ ਪਾਤਿਸ਼ਾਹ-ਦਿਲ ਸੰਤ-ਸਿਪਾਹੀ ਗੁਰੂ ਉਤੇ ਫ਼ੌਜਾਂ ਦੇ ਕਟਕ ਚੜ੍ਹ ਆਏ। ਜਿਉਂ ਜਿਉਂ ਸਿਖ-ਪਤੰਗਿਆਂ ਨੂੰ ਖ਼ਬਰਾਂ ਮਿਲਦੀਆਂ ਗਈਆਂ, ਸ਼ਮਹ-ਸਤਿਗੁਰੂ ਤੋਂ ਸਦਕੇ ਹੋਣ ਲਈ ਆਉਣ ਲੱਗ ਪਏ। ਉਸ ਸਮੇ ਦੇ ਇੱਕ ਸਿੱਖ ਭਾਈ ਘਨੱਈਏ ਦੀ ਸਾਖੀ ਸਿਖ-ਇਤਿਹਾਸ ਵਿਚ ਬਹੁਤ ਰੌਸ਼ਨ ਹੈ। ਜਦੋਂ ਭਾਈ ਘਨੱਈਏ ਨੇ ਆ ਕੇ ਗੁਰੂ ਪਾਤਸ਼ਾਹ ਤੋਂ ਸੇਵਾ ਮੰਗੀ, ਤਾਂ ਹਜ਼ੂਰ ਨੇ ਆਖਿਆ ਕਿ ਰਣ-ਭੂਮੀ ਵਿਚ ਜਾ ਕੇ ਜ਼ਖ਼ਮੀਆਂ ਨੂੰ ਜਲ ਛਕਾਇਆ ਕਰੋ। ਸਿਮਰਨ

ਦੀ ਬਰਕਤ ਨਾਲ ਨਿਡਰ ਹੋਏ ਭਾਈ ਘਨੱਈਏ ਨੇ ਆਪਣੇ ਪਰਾਏ ਦੇ ਵਿਤਕਰੇ ਤੋਂ ਬਿਨਾ ਸਭ ਜ਼ਖ਼ਮੀਆਂ ਨੂੰ ਜਲ ਛਕਾਣਾ ਸ਼ੁਰੂ ਕਰ ਦਿਤਾ। ਹਜ਼ੂਰ ਪਾਸ ਸ਼ਿਕਾਇਤ ਹੋਈ ਕਿ ਭਾਈ ਘਨੱਈਆ ਵੈਰੀਆਂ ਨੂੰ ਪਾਣੀ ਪਿਲਾ ਕੇ ਮੁੜ ਸਾਡੇ ਵਿਰੁੱਧ ਤਿਆਰ ਕਰ ਦੇਂਦਾ ਹੈ। ਪਰ ਭਾਈ ਸਾਹਿਬ ਨੇ ਉੱਤਰ ਦਿਤਾ— ਪਾਤਿਸ਼ਾਹ! ਤੇਰੇ ਬਖ਼ਸ਼ੇ ਸਿਮਰਨ ਦੀ ਬਰਕਤ ਨਾਲ ਹੁਣ ਮੈਨੂੰ ਕੋਈ ਓਪਰਾ ਨਹੀਂ ਦਿਸਦਾ। ਮੈਂ ਤਾਂ ਜਿਧਰ ਤੱਕਦਾ ਹਾਂ, ਮੈਨੂੰ ਤੂੰ ਹੀ ਦਿੱਸਦਾ ਹੈਂ, ਤੇ ਮੈਂ ਸਿਰਫ਼ ਤੈਨੂੰ ਹੀ ਪਾਣੀ ਪਿਲਾ ਰਿਹਾ ਹਾਂ।

'ਤੂੰ ਹੀ ਤੂੰ' ਦੀ ਨੈਂ ਵਿਚ ਤਾਰੀਆਂ ਲਾਣ ਵਾਲਾ ਬੰਦਾ ਹਰ ਪਾਸੇ ਉਸ 'ਤੂੰ ਹੀ ਤੂੰ' ਨੂੰ ਵੇਖਦਾ ਹੈ। ਉਸ ਨੂੰ ਕਿਸੇ ਪਾਸੇ ਕੋਈ ਓਪਰਾ ਨਹੀਂ ਦਿਸਦਾ, ਕੋਈ ਵੈਰੀ ਨਹੀਂ ਜਾਪਦਾ। ਉਹ ਮਨੁੱਖ ਗੁਰੂ ਅਰਜਨ ਸਾਹਿਬ ਦੀ ਮਿੱਠੀ ਲੋਰੀ ਨੂੰ ਇਉਂ ਗਾਂਦਾ ਰਹਿੰਦਾ ਹੈ—

**ਕਰਿ ਕਿਰਪਾ ਦੀਓ ਮੋਹਿ ਨਾਮਾ, ਬੰਧਨ ਤੇ ਛੁਟਕਾਏ।**
**ਮਨ ਤੇ ਬਿਸਰਿਓ ਸਗਲੋ ਧੰਧਾ, ਗੁਰ ਕੀ ਚਰਣੀ ਲਾਏ।੧।**
**ਸਾਧ ਸੰਗਿ ਚਿੰਤ ਬਿਰਾਨੀ ਛਾਡੀ।**
**ਅਹੰਬੁਧਿ ਮੋਹ ਮਨ ਬਾਸਨ, ਦੇ ਕਰਿ ਗਡਹਾ ਗਾਡੀ।੧। ਰਹਾਉ।**
**ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ।**
**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ, ਸਤਿਗੁਰ ਤੇ ਸੋਝੀ ਪਾਈ।੨।**
**ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ।**
**ਦੂਰਿ ਪਰਾਇਓ ਮਨ ਕਾ ਬਿਰਹਾ, ਤਾ ਮੇਲੁ ਕੀਓ ਮੇਰੈ ਰਾਜਨ।੩।**
**ਬਿਨਸਿਓ ਢੀਠਾ, ਅੰਮ੍ਰਿਤੁ ਵੂਠਾ, ਸਬਦੁ ਲਗੋ ਗੁਰ ਮੀਠਾ।**
**ਜਲਿ ਥਲਿ ਮਹੀਅਲਿ ਸਰਬ ਨਿਵਾਸੀ, ਨਾਨਕ ਰਮਈਆ ਡੀਠਾ।੪।੩।**

*[ਧਨਾਸਰੀ ਮਹਲਾ ੫, ਪੰਨਾ ੬੭੧*

[***ਪਦ ਅਰਥ :*** ਕਰਿ—ਕਰ ਕੇ। ਮੋਹਿ—ਮੈਨੂੰ। ਤੇ—ਤੋਂ। ਛੁਟਕਾਏ—ਛੁਡਾ ਲਿਆ। ਤੇ—ਤੋਂ। ਸਗਲੋ ਧੰਧਾ—ਹਰੇਕ ਕਿਸਮ ਦਾ ਝਗੜਾ-ਝੰਬੇਲਾ। ਲਾਇ—ਲਾ ਕੇ।੧।

ਸੰਗਿ—ਸੰਗ ਵਿਚ। ਚਿੰਤ—ਆਸ। ਬਿਰਾਨੀ—ਬਿਗਾਨੀ, ਓਪਰੀ। ਅਹੰਬੁਧਿ—ਹਉਮੈ ਵਾਲੀ ਅਕਲ। ਬਾਸਨ—ਵਾਸ਼ਨਾ। ਦੇ ਕਰਿ—ਦੇ ਕੇ, ਪੁਟ ਕੇ। ਗਡਹਾ—ਟੋਆ। ਗਾਡੀ—ਨੱਪ ਦਿੱਤੀ।੧। ਰਹਾਉ।

ਕਿਸ ਕੇ—ਕਿਸੇ ਦੇ। ਬੈਰਾਈ—ਵੈਰੀ। ਪਸਾਰੁ—ਖਿਲਾਰਾ। ਭੀਤਰਿ—(ਹਰੇਕ ਦੇ) ਅੰਦਰ। ਤੇ—ਤੋਂ।੨।

ਸਭੁ ਕੋ—ਹਰੇਕ ਪ੍ਰਾਣੀ। ਹਮ—ਅਸਾਂ, ਮੈਂ। ਪਰਾਇਓ—ਚਲਾ ਗਿਆ। ਬਿਰਹਾ—(ਪ੍ਰਭੂ ਤੋਂ) ਵਿਛੋੜਾ। ਤਾਂ—ਤਦੋਂ। ਮੇਲੁ—ਮਿਲਾਪ। ਮੇਰੈ ਰਾਜਨ—ਮੇਰੇ ਪ੍ਰਭੂ ਪਾਤਿਸ਼ਾਹ ਨੇ।੩।

ਢੀਠਾ—ਢੀਠ-ਪੁਣਾ। ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ। ਵੂਠਾ—ਆ ਵੱਸਿਆ। ਸਬਦੁ ਗੁਰ—ਗੁਰੂ ਦਾ ਸ਼ਬਦ। ਜਲਿ—ਪਾਣੀ ਵਿਚ। ਥਲਿ—ਧਰਤੀ ਵਿਚ। ਮਹੀਅਲਿ—ਮਹੀ ਤਲਿ, ਧਰਤੀ ਦੇ ਤਲੇ ਉਪਰ, ਆਕਾਸ਼ ਵਿਚ, ਪੁਲਾੜ ਵਿਚ। ਰਮਈਆ—ਸੋਹਣਾ ਰਾਮ।੪।

***ਅਰਥ :*** ਹੇ ਭਾਈ! ਸਾਧ ਸੰਗਤ ਵਿਚ ਆ ਕੇ ਮੈਂ ਪਰਾਈ ਆਸ ਛੱਡ ਦਿੱਤੀ। ਹਉਮੈ, ਮਾਇਆ ਦਾ ਮੋਹ, ਮਨ ਦੀ ਵਾਸ਼ਨਾ—ਇਹਨਾਂ ਸਭਨਾਂ ਨੂੰ ਟੋਆ ਪੁੱਟ ਕੇ ਨੱਪ ਦਿੱਤਾ (ਸਦਾ ਲਈ ਦੱਬ ਦਿੱਤਾ)।੧। ਰਹਾਉ।

(ਹੇ ਭਾਈ! ਸਾਧ ਸੰਗਤ ਨੇ) ਕਿਰਪਾ ਕਰ ਕੇ ਮੈਨੂੰ ਪਰਮਾਤਮਾ ਦਾ ਨਾਮ ਦਿੱਤਾ, ਤੇ ਗੁਰੂ ਦੀ ਚਰਨੀਂ ਲਾ ਕੇ ਮੈਨੂੰ ਮਾਇਆ ਦੇ ਬੰਧਨਾਂ ਤੋਂ ਛੁਡਾ ਲਿਆ, (ਜਿਸ ਕਰਕੇ ਮੇਰੇ) ਮਨ ਤੋਂ ਸਾਰਾ ਝਗੜਾ-ਝੰਬੇਲਾ ਲਹਿ ਗਿਆ।੧।

(ਹੇ ਭਾਈ! ਸਾਧ ਸੰਗਤ ਦੀ ਬਰਕਤ ਨਾਲ) ਮੇਰਾ ਕੋਈ ਦੁਸ਼ਮਣ ਨਹੀਂ ਰਹਿ ਗਿਆ। (ਮੈਨੂੰ ਕੋਈ ਵੈਰੀ ਨਹੀਂ ਦਿਸਦਾ), ਮੈਂ ਭੀ ਕਿਸੇ ਦਾ ਵੈਰੀ ਨਹੀਂ ਬਣਦਾ। ਮੈਨੂੰ ਗੁਰੂ ਪਾਸੋਂ ਇਹ ਸਮਝ ਪ੍ਰਾਪਤ ਹੋ ਗਈ ਹੈ ਕਿ ਇਹ ਸਾਰਾ ਜਗਤ-ਖਿਲਾਰਾ ਪਰਮਾਤਮਾ ਆਪ ਹੀ ਹੈ, (ਸਭਨਾਂ ਦੇ) ਅੰਦਰ (ਪਰਮਾਤਮਾ ਨੇ ਆਪ ਹੀ ਆਪਣੇ ਆਪ ਨੂੰ) ਖਿਲਾਰਿਆ ਹੋਇਆ ਹੈ।੨।

(ਹੇ ਭਾਈ! ਸਾਧ ਸੰਗਤ ਦੀ ਬਰਕਤ ਨਾਲ) ਹਰੇਕ ਪ੍ਰਾਣੀ ਨੂੰ ਮੈਂ ਆਪਣਾ ਮਿੱਤਰ ਕਰਕੇ ਸਮਝਦਾ ਹਾਂ, ਮੈਂ ਭੀ ਸਭਨਾਂ ਦਾ ਮਿੱਤਰ-ਸੱਜਣ ਹੀ ਬਣਿਆ ਰਹਿੰਦਾ ਹਾਂ। ਮੇਰੇ ਮਨ ਦਾ (ਪਰਮਾਤਮਾ ਨਾਲੋਂ ਬਣਿਆ) ਵਿਛੋੜਾ (ਸਾਧ ਸੰਗਤ ਦੀ ਕਿਰਪਾ ਨਾਲ) ਕਿਤੇ ਦੂਰ ਚਲਾ ਗਿਆ ਹੈ। (ਜਦੋਂ ਮੈਂ ਸਾਧ ਸੰਗਤ ਦੀ ਸ਼ਰਨ ਲਈ) ਤਦੋਂ ਮੇਰੇ (ਪ੍ਰਭੂ-ਪਾਤਿਸ਼ਾਹ) ਨੇ ਮੈਨੂੰ (ਆਪਣੇ ਚਰਨਾਂ ਦਾ) ਮਿਲਾਪ ਦੇ ਦਿੱਤਾ।੩।

ਹੇ ਭਾਈ! ਸਾਧ ਸੰਗਤ ਦੀ ਕਿਰਪਾ ਨਾਲ (ਮੇਰੇ ਮਨ ਦਾ) ਢੀਠ-ਪੁਣਾ

ਮੁੱਕ ਗਿਆ ਹੈ, ਮੇਰੇ ਅੰਦਰ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਆ ਵਸਿਆ ਹੈ, ਗੁਰੂ ਦਾ ਸ਼ਬਦ ਮੈਨੂੰ ਪਿਆਰਾ ਲੱਗ ਰਿਹਾ ਹੈ। ਹੇ ਨਾਨਕ! (ਆਖ—ਹੇ ਭਾਈ!) ਹੁਣ ਮੈਂ ਜਲ ਵਿਚ, ਧਰਤੀ ਵਿਚ, ਆਕਾਸ਼ ਵਿਚ, ਸਭ ਥਾਂ ਵੱਸਣ ਵਾਲੇ ਸੋਹਣੇ ਰਾਮ ਨੂੰ ਵੇਖ ਰਿਹਾ ਹਾਂ।੪।੩।

ਜਿਤਨਾ ਚਿਰ ਮਨੁੱਖ ਤ੍ਰਿਸ਼ਨਾ ਦੇ ਅਧੀਨ ਰਹਿ ਕੇ 'ਮੈਂ'-'ਮੇਰੀ' ਦੇ ਜਾਲ ਵਿਚ ਫਸਿਆ ਰਹਿੰਦਾ ਹੈ, ਉਤਨਾ ਚਿਰ ਇਸ ਦੇ ਅੰਦਰ ਮੇਰ-ਤੇਰ ਹੈ ਤੇ ਗਿਲੇ-ਗੁਜ਼ਾਰੀਆਂ ਹਨ। ਦੁਨਿਆਵੀ ਪਦਾਰਥਾਂ ਨੂੰ ਸੁਖ ਦਾ ਵਸੀਲਾ ਸਮਝ ਕੇ ਜਿਹੜਾ ਮਨੁੱਖ ਪਰਮਾਤਮਾ ਦੇ ਨਾਮ ਨੂੰ ਵਿਸਾਰਦਾ ਹੈ, ਉਹ ਰਹਿੰਦਾ ਭੀ ਘਾਟੇ ਵਿਚ ਹੀ ਹੈ। ਦੁਨੀਆ ਦੇ ਰੰਗ-ਤਮਾਸ਼ੇ ਤੇ ਮਹਿਲ-ਮਾੜੀਆਂ ਬਲਦੀ ਭੱਠੀ ਦਾ ਕੰਮ ਕਰਦੇ ਹਨ, ਕਿਉਂਕਿ ਹਰਿ-ਨਾਮ ਵਿਸਾਰ ਕੇ ਦੁਨੀਆ ਦੇ ਵਿਚ ਮਸਤ ਬੰਦਿਆਂ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਬਲਦੀ ਰਹਿੰਦੀ ਹੈ, ਤੇ ਉਹ ਸਾਰੀ ਉਮਰ ਮਾਇਆ ਦੀ ਖ਼ਾਤਰ ਭਟਕਦੇ ਰਹਿੰਦੇ ਹਨ। ਅਜਿਹੇ ਬੰਦਿਆਂ ਦੇ ਮੂੰਹੋਂ ਜਦੋਂ ਭੀ ਨਿਕਲਦੇ ਹਨ, ਮੰਦੇ ਬੋਲ ਹੀ ਨਿਕਲਦੇ ਹਨ। ਮਨੁੱਖਾ ਜਨਮ ਦੇ ਅਸਲ ਮਨੋਰਥ ਤੋਂ ਖੁਝ ਕੇ ਉਹ ਸਾਰੀ ਉਮਰ ਖ਼ੁਆਰ ਹੀ ਹੁੰਦੇ ਹਨ, ਕਿਉਂਕਿ ਮਾਇਆ ਅਨੇਕ ਰੂਪ ਧਾਰ ਕੇ ਸਦਾ ਉਹਨਾਂ ਨੂੰ ਕੁਰਾਹੇ ਪਾਈ ਰਖਦੀ ਹੈ। ਪਰ ਲੁਤਫ਼ ਇਹ ਹੈ ਕਿ ਇਤਨੇ ਦੁਖੀ ਰਹਿ ਕੇ ਭੀ ਮਾਇਆ-ਵੇੜ੍ਹੇ ਜੀਵ ਮਾਇਆ ਦਾ ਮੋਹ ਛੱਡਣ ਨੂੰ ਤਿਆਰ ਨਹੀਂ ਹੁੰਦੇ। ਜਿਨ੍ਹਾਂ ਬੰਦਿਆਂ ਨੇ ਪਰਮਾਤਮਾ ਦੇ ਨਾਮ ਦੇ ਥਾਂ ਵਿਦਿਆ ਰਾਜ ਭੁਇੰ ਆਦਿਕ ਨੂੰ ਜ਼ਿੰਦਗੀ ਦਾ ਆਸਰਾ-ਪਰਨਾ ਬਣਾ ਲਿਆ, ਉਹਨਾਂ ਦੀ ਸਾਂਝ-ਮਿੱਤਰਤਾ ਭੀ ਇਤਬਾਰ ਜੋਗ ਨਹੀਂ ਹੁੰਦੀ। ਕਬੀਰ ਜੀ ਲਿਖਦੇ ਹਨ—

**ਕਬੀਰ ਸੂਖੁ ਨ ਏਂਹ ਜੁਗ, ਕਰਹਿ ਜੁ ਬਹੁਤੇ ਮੀਤ।**
**ਜੋ ਚਿਤੁ ਰਾਖਹਿ ਏਕ ਸਿਉ, ਤੇ ਸੁਖੁ ਪਾਵਹਿ ਨੀਤ।੨੧।**
**ਕਬੀਰ ਜਿਸੁ ਮਰਨੇ ਤੇ ਜਗੁ ਡਰੈ, ਮੇਰੇ ਮਨਿ ਆਨੰਦੁ।**
**ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ।੨੨।**
**ਰਾਮ ਪਦਾਰਥੁ ਪਾਇ ਕੈ, ਕਬੀਰਾ ਗਾਂਠਿ ਨ ਖੋਲ੍ਹ।**
**ਨਹੀ ਪਟਣੁ ਨਹੀ ਪਾਰਖੂ, ਨਹੀ ਗਾਹਕੁ ਨਹੀ ਮੋਲੁ।੨੩।**
**ਕਬੀਰ ਤਾ ਸਿਉ ਪ੍ਰੀਤਿ ਕਰਿ, ਜਾ ਕੋ ਠਾਕੁਰੁ ਰਾਮੁ।**
**ਪੰਡਿਤ ਰਾਜੇ ਭੂਪਤੀ, ਆਵਹਿ ਕਉਨੇ ਕਾਮ।੨੪।**

[***ਪਦ ਅਰਥ :*** ਏਂਹ ਜੁਗ—ਇਸ ਮਨੁੱਖਾ ਜਨਮ ਵਿਚ, ਇਹ ਮਨੁੱਖਾ

ਜਨਮ ਪਾ ਕੇ। ਕਰਹਿ ਜੁ—ਤੂੰ ਜੋ ਬਣਾ ਰਿਹਾ ਹੈਂ। ਬਹੁਤੇ ਮੀਤ—(ਕਿਤੇ ਪੁੱਤਰ, ਕਿਤੇ ਇਸਤ੍ਰੀ, ਕਿਤੇ ਧਨ, ਕਿਤੇ ਰਾਜ-ਭਾਗ ਆਦਿਕ) ਕਈ ਯਾਰ। ਏਕ ਸਿਉ—ਇਕ ਪਰਮਾਤਮਾ ਨਾਲ। ਰਾਖਹਿ—ਜੋੜ ਰਖਦੇ ਹਨ। ਤੇ—ਉਹ ਬੰਦੇ।

***ਅਰਥ :*** ਹੇ ਕਬੀਰ! ('ਦੀਨ' ਵਿਸਾਰ ਕੇ ਪਰਮਾਤਮਾ ਨੂੰ ਭੁਲਾ ਕੇ ਤੂੰ ਜੋ ਪੁੱਤਰ ਇਸਤ੍ਰੀ ਧਨ ਮਿਲਖ ਆਦਿਕ) ਕਈ ਮਿਤਰ ਬਣਾ ਰਿਹਾ ਹੈਂ,ਇਸ ਮਨੁੱਖਾ ਜਨਮ ਵਿਚ (ਇਹਨਾਂ ਮਿਤਰਾਂ ਤੋਂ) ਸੁਖ ਨਹੀਂ ਮਿਲੇਗਾ। ਸਿਰਫ਼ ਉਹ ਮਨੁੱਖ ਸੁੱਖ ਮਾਣਦੇ ਹਨ ਜੋ ('ਦੁਨੀਆ' ਵਿਚ ਵਰਤਦੇ ਹੋਏ ਭੀ) ਇਕ ਪਰਮਾਤਮਾ ਨਾਲ ਆਪਣਾ ਮਨ ਜੋੜ ਰੱਖਦੇ ਹਨ।੨੧।]

[***ਪਦ ਅਰਥ :*** ਮਰਨੇ ਤੇ—ਮਰਨ ਤੋਂ, ਪੁੱਤਰ ਇਸਤ੍ਰੀ ਧਨ ਮਿਲਖ ਆਦਿਕ ਨਾਲੋਂ ਮੋਹ ਤੋੜਨ ਦੀ ਮੌਤ ਤੋਂ, 'ਦੁਨੀਆ' ਦੇ ਮੋਹ ਵਲੋਂ ਮਰਨ ਤੋਂ, 'ਦੁਨੀਆ' ਨਾਲੋਂ ਮੋਹ ਤੋੜਨ ਤੋਂ। ਜਗੁ ਡਰੈ—ਜਗਤ ਡਰਦਾ ਹੈ, ਜਗਤ ਸੰਕੋਚ ਕਰਦਾ ਹੈ, ਜਗਤ ਝੱਕਦਾ ਹੈ। ਆਨੰਦੁ—ਖ਼ੁਸ਼ੀ। ਮਰਨੇ ਹੀ ਤੇ—ਪੁੱਤਰ ਆਦਿਕ ਬਹੁਤੇ ਮਿੱਤਰਾਂ ਨਾਲੋਂ ਮੋਹ ਤੋੜਿਆਂ ਹੀ। ਪਰਮਾਨੰਦੁ—ਉਹ ਪਰਮਾਤਮਾ ਜਿਸ ਵਿਚ ਪਰਮ ਆਨੰਦ ਹੈ, ਉਹ ਪ੍ਰਭੂ ਜੋ ਉੱਚੀ ਤੋਂ ਉੱਚੀ ਖ਼ੁਸ਼ੀ ਦਾ ਮਾਲਕ ਹੈ।

***ਅਰਥ :*** ('ਦੁਨੀਆ' ਦੀ ਖ਼ਾਤਰ 'ਦੀਨ' ਨੂੰ ਵਿਸਾਰ ਕੇ ਮਨੁੱਖ ਧਨ ਪਦਾਰਥ ਪੁੱਤਰ ਇਸਤ੍ਰੀ ਆਦਿਕ ਕਈ ਮਿੱਤਰ ਬਣਾਂਦਾ ਹੈ, ਅਤੇ ਇਹਨਾਂ ਤੋਂ ਸੁਖ ਦੀ ਆਸ ਰੱਖਦਾ ਹੈ, ਇਸ ਆਸ ਦੇ ਕਾਰਨ ਹੀ ਇਹਨਾਂ ਨਾਲੋਂ ਮੋਹ ਤੋੜ ਨਹੀਂ ਸਕਦਾ ਪਰ,) ਹੇ ਕਬੀਰ! ਜਿਸ (ਮੋਹ ਦੇ ਤਿਆਗ-ਰੂਪ) ਮੌਤ ਤੋਂ ਜਗਤ ਝੱਕਦਾ ਹੈ, ਉਸ ਨਾਲ ਮੇਰੇ ਮਨ ਵਿਚ ਖ਼ੁਸ਼ੀ ਪੈਦਾ ਹੁੰਦੀ ਹੈ, 'ਦੁਨੀਆ' ਦੇ ਇਸ ਮੋਹ ਵਲੋਂ ਮਰਿਆਂ ਹੀ ਉਹ ਪਰਮਾਤਮਾ ਮਿਲਦਾ ਹੈ ਜੋ ਮੁਕੰਮਲ ਤੌਰ ਤੇ ਆਨੰਦ-ਸਰੂਪ ਹੈ।੨੨।]

[***ਪਦ ਅਰਥ :*** ਪਦਾਰਥੁ—ਸੋਹਣੀ ਵਸਤ। ਪਾਇ ਕੈ—ਹਾਸਲ ਕਰ ਕੇ, ਜੇ ਤੈਨੂੰ ਮਿਲ ਗਿਆ ਹੈ। ਪਟਣੁ—ਸ਼ਹਿਰ। ਪਾਰਖੂ—ਪਰਖ ਕਰਨ ਵਾਲਾ, ਕਦਰ ਜਾਣਨ ਵਾਲਾ। ਗਾਹਕੁ—ਖ਼ਰੀਦਣ ਵਾਲਾ। ਮੋਲੁ—('ਮਰਨੇ ਹੀ ਤੇ ਪਾਈਐ') 'ਦੁਨੀਆ' ਨਾਲੋਂ ਮੋਹ ਦਾ ਤਿਆਗ-ਰੂਪ ਕੀਮਤ।

***ਅਰਥ :*** ਜਿਧਰ ਤੱਕੋ, 'ਦੁਨੀਆ' ਦੀ ਖ਼ਾਤਰ ਹੀ ਦੌੜ-ਭੱਜ ਹੈ, ਸੋ) ਹੇ ਕਬੀਰ! (ਚੰਗੇ ਭਾਗਾਂ ਨਾਲ ) ਜੇ ਤੈਨੂੰ ਪਰਮਾਤਮਾ ਦੇ ਨਾਮ ਦੀ ਸੋਹਣੀ ਵਸਤ ਮਿਲ ਗਈ ਹੈ, ਤਾਂ ਇਹ ਗਠੜੀ ਹੋਰਨਾਂ ਅੱਗੇ ਨਾ ਖੋਲ੍ਹਦਾ ਫਿਰ, (ਜਗਤ

'ਦੁਨੀਆ' ਵਿਚ ਇਤਨਾ ਮਸਤ ਹੈ ਕਿ ਨਾਮ ਪਦਾਰਥ ਦੇ ਖ਼ਰੀਦਣ ਲਈ) ਨਾ ਕੋਈ ਮੰਡੀ ਹੈ, ਨਾ ਕੋਈ ਇਸ ਵਸਤ ਦੀ ਕਦਰ ਕਰਨ ਵਾਲਾ ਹੈ, ਨਾ ਕੋਈ ਇਹ ਵਸਤ ਖ਼ਰੀਦਣੀ ਚਾਹੁੰਦਾ ਹੈ, ਤੇ ਨਾ ਕੋਈ ਇਤਨੀ ਕੀਮਤ ਹੀ ਦੇਣ ਨੂੰ ਤਿਆਰ ਹੈ, (ਕਿ ਦੁਨੀਆ ਨਾਲੋਂ ਪ੍ਰੀਤ ਤੋੜੇ) ।੨੩।]

[***ਪਦ ਅਰਥ :*** ਤਾ ਸਿਉ—ਉਸ (ਸਤਸੰਗੀ) ਨਾਲ। ਜਾ ਕੇ—ਜਿਸ ਦਾ (ਆਸਰਾ-ਪਰਨਾ)। ਠਾਕੁਰੁ—ਮਾਲਕ। ਭੂਪਤੀ—(ਭੂ—ਧਰਤੀ। ਪਤੀ—ਖਸਮ) ਜ਼ਮੀਨਾਂ ਦੇ ਮਾਲਕ, ਰਾਜੇ। ਕਉਨੇ ਕਾਮ ਆਵਹਿ—ਕਿਸ ਕੰਮ ਆਉਂਦੇ ਹਨ ? ਕਿਸੇ ਕੰਮ ਨਹੀਂ ਆਉਂਦੇ, ਸਾਥ ਨਹੀਂ ਨਿਬਾਹੁੰਦੇ।

***ਅਰਥ :*** ਹੇ ਕਬੀਰ! (ਉਸ ਸਤਸੰਗੀ) ਨਾਲ ਸਾਂਝ ਬਣਾ ਜਿਸ ਦਾ (ਆਸਰਾ-ਪਰਨਾ) ਉਹ ਪਰਮਾਤਮਾ ਹੈ, ਜੋ ਸਭ ਦਾ ਮਾਲਕ ਹੈ। ('ਰਾਮ ਪਦਾਰਥ' ਦੇ ਵਣਜਾਰਿਆਂ ਨਾਲ ਬਣੀ ਹੋਈ ਪ੍ਰੀਤ ਤੋੜ ਨਿਭ ਸਕਦੀ ਹੈ, ਪਰ ਜਿਨ੍ਹਾਂ ਨੂੰ ਵਿਦਿਆ ਰਾਜ ਭੁਇੰ ਆਦਿਕ ਦਾ ਮਾਣ ਹੈ, ਜੋ 'ਦੁਨੀਆ' ਦੇ ਵਪਾਰੀ ਹਨ, ਉਹ) ਪੰਡਿਤ ਹੋਣ, ਚਾਹੇ ਰਾਜੇ ਹੋਣ, ਚਾਹੇ ਬੜੀ ਭੁਇੰ ਦੇ ਮਾਲਕ ਹੋਣ, ਕਿਸੇ ਕੰਮ ਨਹੀਂ ਆਉਂਦੇ ।੨੪।]

ਪਰ ਜਿਸ ਭਾਗਾਂ ਵਾਲੇ ਨੂੰ ਸਤਿਗੁਰੂ, ਪਰਮਾਤਮਾ ਦੇ ਚਰਨ ਫੜਾਂਦਾ ਹੈ, ਪਰਮਾਤਮਾ ਦੀ ਯਾਦ ਵਿਚ ਜੋੜਦਾ ਹੈ, ਉਸ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ, ਉਸ ਦੀ ਅਪਣੱਤ ਦੂਰ ਹੋ ਜਾਂਦੀ ਹੈ, ਫਿਰ ਸੁਖ ਆਵੇ ਚਾਹੇ ਦੁਖ, ਉਸਨੂੰ ਪਰਮਾਤਮਾ ਦੀ ਰਜ਼ਾ ਪਿਆਰੀ ਲੱਗਦੀ ਹੈ, ਉਸ ਦਾ ਮਨ ਸਦਾ ਅਡੋਲ ਰਹਿੰਦਾ ਹੈ, ਹਰੇਕ ਜੀਵ ਵਿਚ ਉਸ ਨੂੰ ਪਰਮਾਤਮਾ ਵੱਸਦਾ ਦਿਸਦਾ ਹੈ, ਕਿਤੇ ਭੀ ਉਸ ਨੂੰ ਕੋਈ ਦੂਤੀ-ਵੈਰੀ ਨਹੀਂ ਜਾਪਦਾ, ਭਰਾਵਾਂ ਵਾਂਗ ਉਹ ਸਭ ਦੇ ਗਲ ਮਿਲਦਾ ਹੈ। ਗੁਰੂ ਅਰਜਨ ਸਾਹਿਬ ਫ਼ੁਰਮਾਂਦੇ ਹਨ :

**ਤਨ ਤੇ ਛੁਟਕੀ ਅਪਨੀ ਧਾਰੀ।**
**ਪ੍ਰਭ ਕੀ ਆਗਿਆ ਲਗੀ ਪਿਆਰੀ।**
**ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ।**
**ਤਾ ਇਹੁ ਅਚਰਜੁ ਨੈਨਹੁ ਡੀਠਾ।੧।**
**ਅਬ ਮੋਹਿ ਜਾਨੀ ਰੇ, ਮੇਰੀ ਗਈ ਬਲਾਇ।**
**ਬੁਝਿ ਗਈ ਤ੍ਰਿਸਨ, ਨਿਵਾਰੀ ਮਮਤਾ,**
**ਗੁਰਿ ਪੂਰੈ ਲੀਓ ਸਮਝਾਇ।੧। ਰਹਾਉ।**

**ਕਰਿ ਕਿਰਪਾ ਰਾਖਿਓ ਗੁਰਿ ਸਰਨਾ।**
**ਗੁਰਿ ਪਕਰਾਏ ਹਰਿ ਕੇ ਚਰਨਾ।**
**ਬੀਸ ਬਿਸੁਏ ਜਾ ਮਨ ਠਹਰਾਨੇ।**
**ਗੁਰ ਪਾਰਬ੍ਰਹਮ ਏਕੈ ਹੀ ਜਾਨੇ।੨।**
**ਜੋ ਜੋ ਕੀਨੋ ਹਮ ਤਿਸ ਕੇ ਦਾਸ।**
**ਪ੍ਰਭ ਮੇਰ ਕੋ ਸਗਲ ਨਿਵਾਸ।**
**ਨਾ ਕੋ ਦੂਤੁ ਨਹੀ ਬੈਰਾਈ।**
**ਗਲਿ ਮਿਲਿ ਚਾਲੇ ਏਕੈ ਭਾਈ।੩।**
**ਜਾ ਕਉ ਗੁਰਿ ਹਰਿ ਦੀਏ ਸੂਖਾ।**
**ਤਾ ਕਉ ਬਹੁਰਿ ਨ ਲਾਗਹਿ ਦੂਖਾ।**
**ਆਪੇ ਆਪਿ ਸਰਬ ਪ੍ਰਤਿਪਾਲ।**
**ਨਾਨਕ ਰਾਤਉ ਰੰਗਿ ਗੋਪਾਲ।੪।੫।੧੬।** *[ਰਾਮਕਲੀ ਮਹਲਾ ੫*

[***ਪਦ ਅਰਥ :*** ਤੇ—ਤੋਂ। ਤਨ ਤੇ—ਸਰੀਰ ਵਿਚੋਂ। ਛੁਟਕੀ—ਮੁਕ ਗਈ। ਧਾਰੀ—ਮਿਥੀ ਹੋਈ। ਅਪਨੀ ਧਾਰੀ—ਇਹ ਮਿਥ ਕਿ ਸਰੀਰ ਮੇਰਾ ਬਣਿਆ ਰਹੇ। ਆਗਿਆ—ਰਜ਼ਾ। ਕਰੈ—ਕਰਦਾ ਹੈ। ਮਨਿ ਮੇਰੈ—ਮੇਰੇ ਮਨ ਵਿਚ। ਤਾ—ਤਾਂ, ਤਦੋਂ। ਨੈਨਹੁ—ਅੱਖਾਂ ਨਾਲ, ਪਰਤੱਖ।੧।

ਮੋਹਿ—ਮੈਂ। ਹੇ—ਹੇ ਭਾਈ! ਬਲਾਇ—ਚੰਬੜੀ ਹੋਈ ਬਿਪਤਾ। ਤ੍ਰਿਸਨ—ਮਾਇਆ ਦੇ ਲਾਲਚ ਦੀ ਅੱਗ। ਨਿਵਾਰੀ—ਦੂਰ ਕਰ ਦਿੱਤੀ ਹੈ। ਮਮਤਾ—ਅਪਣੱਤ, ਮਾਇਆ ਦਾ ਮੋਹ। ਗੁਰਿ ਪੂਰੈ—ਪੂਰੇ ਗੁਰੂ ਨੇ।੧। ਰਹਾਉ।

ਕਰਿ—ਕਰ ਕੇ। ਗੁਰਿ—ਗੁਰੂ ਨੇ। ਬੀਸ ਬਿਸੁਏ—ਵੀਹ ਵਿਸਵੇ, ਸੋਲ੍ਹਾਂ ਆਨੇ, ਪੂਰੇ ਤੌਰ ਤੇ।੨।

ਜੋ ਜੋ—ਜਿਹੜਾ ਜਿਹੜਾ ਪ੍ਰਾਣੀ। ਤਿਸ ਕੇ—[ਲਫ਼ਜ਼ 'ਤਿਸੁ' ਦਾ ਔਂਕੜ ( ੁ ) ਸੰਬੰਧਕ 'ਕੇ' ਦੇ ਕਾਰਨ ਉੱਡ ਗਿਆ ਹੈ]। ਸਗਲ—ਸਾਰੇ ਜੀਵਾਂ ਵਿਚ। ਦੂਤ—ਦੋਖੀ, ਦੁਸ਼ਮਨ। ਬੈਰਾਈ—ਵੈਰੀ। ਗਲਿ—ਗਲ ਨਾਲ। ਮਿਲਿ—ਮਿਲ ਕੇ।੩।

ਜਾ ਕਉ—ਜਿਸ (ਮਨੁੱਖ) ਨੂੰ। ਬਹੁਰਿ—ਮੁੜ। ਰਾਤਉ—ਰਤਾ ਹੋਇਆ (ਅਨ-ਪੁਰਖ, ਇਕ-ਵਚਨ)। ਰੰਗਿ—ਰੰਗ ਵਿਚ।੪।

***ਅਰਥ :*** (ਹੇ ਭਾਈ! ਹੁਣ ਮੈਂ ਆਤਮਕ ਜੀਵਨ ਦੀ ਮਰਯਾਦਾ) ਸਮਝ

ਲਈ ਹੈ, ਮੇਰੇ ਅੰਦਰੋਂ (ਚਿਰਾਂ ਦੀ ਚੰਬੜੀ ਹੋਈ ਮਮਤਾ ਦੀ) ਡੈਣ ਨਿਕਲ ਗਈ ਹੈ। ਪੂਰੇ ਗੁਰੂ ਨੇ ਮੈਨੂੰ (ਜੀਵਨ ਦੀ) ਸੂਝ ਬਖ਼ਸ਼ ਦਿੱਤੀ ਹੈ। (ਮੇਰੇ ਅੰਦਰੋਂ) ਮਾਇਆ ਦੇ ਲਾਲਚ ਦੀ ਅੱਗ ਬੁਝ ਗਈ ਹੈ, ਗੁਰੂ ਨੇ ਮੇਰਾ ਮਾਇਆ ਦਾ ਮੋਹ ਦੂਰ ਕਰ ਦਿੱਤਾ ਹੈ।੧। ਰਹਾਉ।

(ਹੇ ਭਾਈ! ਗੁਰੂ ਦੀ ਕਿਰਪਾ ਨਾਲ) ਮੇਰੇ ਸਰੀਰ ਵਿਚੋਂ ਇਹ ਮਿਥ ਮੁੱਕ ਗਈ ਹੈ ਕਿ ਇਹ ਸਰੀਰ ਮੇਰਾ ਹੈ, ਇਹ ਸਰੀਰ ਮੇਰਾ ਹੈ। ਹੁਣ ਮੈਨੂੰ ਪਰਮਾਤਮਾ ਦੀ ਰਜ਼ਾ ਮਿੱਠੀ ਲਗਣ ਲੱਗ ਪਈ ਹੈ। ਜੋ ਕੁੱਝ ਪਰਮਾਤਮਾ ਕਰਦਾ ਹੈ, ਉਹ (ਹੁਣ) ਮੇਰੇ ਮਨ ਵਿਚ ਮਿੱਠਾ ਲੱਗ ਰਿਹਾ ਹੈ। (ਇਸ ਆਤਮਕ ਤਬਦੀਲੀ ਦਾ) ਇਹ ਅਚਰਜ ਤਮਾਸ਼ਾ ਮੈਂ ਪਰਤੱਖ ਵੇਖ ਲਿਆ ਹੈ।੧।

(ਹੇ ਭਾਈ! ਗੁਰੂ ਨੇ ਮੇਹਰ ਕਰ ਕੇ) ਮੈਨੂੰ ਆਪਣੀ ਸ਼ਰਨ ਵਿਚ ਰੱਖਿਆ ਹੋਇਆ ਹੈ। ਗੁਰੂ ਨੇ (ਮੈਨੂੰ) ਪਰਮਾਤਮਾ ਦੇ ਚਰਨ ਫੜਾ ਦਿਤੇ ਹਨ। ਹੁਣ ਜਦੋਂ ਮੇਰਾ ਮਨ ਪੂਰੇ ਤੌਰ ਤੇ ਠਹਿਰ ਗਿਆ ਹੈ (ਟਿਕ ਗਿਆ ਹੈ), ਮੈਨੂੰ ਗੁਰੂ ਅਤੇ ਪਰਮਾਤਮਾ ਇਕ-ਰੂਪ ਦਿੱਸ ਰਹੇ ਹਨ।੨।

(ਹੇ ਭਾਈ! ਗੁਰੂ ਦੀ ਕਿਰਪਾ ਨਾਲ ਮੈਨੂੰ ਦਿੱਸ ਪਿਆ ਹੈ ਕਿ) ਸਾਰੇ ਹੀ ਜੀਵਾਂ ਵਿਚ ਮੇਰੇ ਪਰਮਾਤਮਾ ਦਾ ਨਿਵਾਸ ਹੈ, (ਇਸ ਵਾਸਤੇ) ਜਿਹੜਾ ਜਿਹੜਾ ਜੀਵ ਪਰਮਾਤਮਾ ਨੇ ਪੈਦਾ ਕੀਤਾ ਹੈ, ਮੈਂ ਹਰੇਕ ਦਾ ਸੇਵਕ ਬਣ ਗਿਆ ਹਾਂ। ਮੈਨੂੰ ਕੋਈ ਭੀ ਜੀਵ ਆਪਣਾ ਦੁਸ਼ਮਨ ਵੈਰੀ ਨਹੀਂ ਦਿੱਸਦਾ। ਹੁਣ ਮੈਂ ਸਭਨਾਂ ਦੇ ਗਲ ਨਾਲ ਮਿਲ ਕੇ ਤੁਰਦਾ ਹਾਂ, (ਜਿਵੇਂ ਅਸੀ) ਇੱਕੋ (ਪਿਤਾ ਦੇ ਪੁੱਤਰ) ਭਰਾ ਹਾਂ।੩।

ਹੇ ਨਾਨਕ! ਜਿਸ ਮਨੁੱਖ ਨੂੰ ਗੁਰੂ ਨੇ, ਪ੍ਰਭੂ ਨੇ (ਇਹ) ਸੁਖ ਦੇ ਦਿੱਤੇ, ਉਸ ਉਤੇ ਦੁੱਖ ਮੁੜ ਆਪਣਾ ਜ਼ੋਰ ਨਹੀਂ ਪਾ ਸਕਦਾ। ਉਸ ਨੂੰ ਇਹ ਦਿੱਸ ਪੈਂਦਾ ਹੈ ਕਿ ਪਰਮਾਤਮਾ ਆਪ ਹੀ ਸਭਨਾਂ ਦੀ ਪਾਲਨਾ ਕਰਨ ਵਾਲਾ ਹੈ। ਉਹ ਮਨੁੱਖ ਸ੍ਰਿਸ਼ਟੀ ਦੇ ਰੱਖਿਅਕ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ।੪।]

## *ਸਿਮਰਨ ਕਰਨ ਵਾਲੇ ਦੇ ਅੰਦਰ, ਗ਼ਰੀਬਾਂ ਤੇ ਨੀਵਿਆਂ ਵਾਸਤੇ ਉਚੇਚੀ ਹਮਦਰਦੀ ਹੁੰਦੀ ਹੈ—*

ਘਰਾਂ ਵਿਚ ਅਸੀ ਨਿੱਤ ਵੇਖਦੇ ਹਾਂ ਕਿ ਮਾਪੇ ਭਾਵੇਂ ਆਪਣੇ ਸਾਰੇ

ਬੱਚਿਆਂ ਨੂੰ ਇਕੋ ਜਿਹਾ ਪਿਆਰ ਕਰਦੇ ਹਨ, ਪਰ ਜਦੋਂ ਕਦੇ ਉਹਨਾਂ ਵਿਚੋਂ ਕੋਈ ਬੀਮਾਰ ਪੈ ਜਾਏ, ਤਾਂ ਉਸ ਬੀਮਾਰ ਤੇ ਕਮਜ਼ੋਰ ਬੱਚੇ ਨਾਲ ਮਾਪਿਆਂ ਦੀ ਉਚੇਰੀ ਹਮਦਰਦੀ ਹੋ ਜਾਂਦੀ ਹੈ। ਘਰ ਵਿਚ ਜੇ ਕੋਈ ਬੱਚਾ ਚੰਚਲ ਤੇ ਅੱਖੜ ਸੁਭਾਵ ਦਾ ਹੋਵੇ, ਜੋ ਮਾਪਿਆਂ ਨੂੰ ਨਿੱਤ ਅਕਾਂਦਾ ਰਹੇ, ਉਸ ਨੂੰ ਮਾਪੇ ਅੱਕ ਕੇ ਕਈ ਵਾਰੀ ਝਿੜਕਦੇ ਤੇ ਧੌਲ-ਧੱਪਾ ਭੀ ਕਰ ਲੈਂਦੇ ਹਨ। ਪਰ ਜਦੋਂ ਕਦੇ ਉਹ ਬੱਚਾ ਬੀਮਾਰ ਹੋ ਜਾਏ, ਤੇ ਬੀਮਾਰੀ ਦੇ ਕਾਰਨ ਵਧੀਕ ਜ਼ਿੱਦਲ ਭੀ ਹੋ ਜਾਏ, ਤਾਂ ਭੀ ਮਾਪੇ ਹੁਣ ਉਸ ਨੂੰ ਝਿੜਕਦੇ ਨਹੀਂ, ਉਸ ਦੀਆਂ ਜ਼ਿਦਾਂ ਤੇ ਖਿੱਝਦੇ ਨਹੀਂ। ਉਹਨਾਂ ਦਾ ਹਿਰਦਾ ਹੁਣ ਉਸ ਅੱਖੜ ਬਾਲ ਲਈ ਭੀ ਡਾਢਾ ਨਰਮ ਹੋ ਚੁੱਕਾ ਹੁੰਦਾ ਹੈ, ਉਸ ਦੇ ਦੁੱਖ-ਦਰਦ ਦੇ ਪੂਰੇ ਭਾਈਵਾਲ ਬਣੇ ਹੁੰਦੇ ਹਨ।

ਸਭ ਮਾਪਿਆਂ ਦਾ ਇਹੀ ਜੀਵਨ-ਤਜਰਬਾ ਹੋਇਆ ਕਰਦਾ ਹੈ। ਇਹੀ ਗੱਲ ਕੁਦਰਤੀ ਹੈ। ਮਨੁੱਖ ਨੂੰ ਇਹ ਸੁਭਾਉ ਕੁਦਰਤ ਵਲੋਂ ਮਿਲਿਆ ਹੈ ਕਿ ਉਹ ਆਪਣੇ ਦੁਖੀ ਬਾਲ ਨਾਲ ਦਰਦ ਵੰਡੇ। ਇਹ ਮਨੁੱਖ ਦਾ ਧੁਰ ਅੰਦਰਲਾ ਅਸਲਾ ਹੈ, ਜਿਸ ਨੂੰ ਮਨੁੱਖ ਛੱਡ ਨਹੀਂ ਸਕਦਾ। ਦੁਖੀ ਬਾਲ ਦਾ ਦਰਦ ਵੰਡਣ ਦੀ ਇਹ ਸਿਫ਼ਤ ਮਨੁੱਖ ਨੂੰ ਆਪਣੇ ਅਸਲੇ ਕਰਤਾਰ ਸਿਰਜਣਹਾਰ ਤੋਂ ਮਿਲੀ ਹੈ।

ਪਰਮਾਤਮਾ ਸਭ ਜੀਵਾਂ ਦਾ ਪਿਤਾ ਹੈ। ਸਾਰੇ ਜੀਵ ਉਸ ਨੂੰ ਪਿਆਰੇ ਹਨ। ਪਰ ਉਸ ਦੇ ਜਿਹੜੇ ਬੱਚੇ ਦੂਜੇ ਤਕੜੇ ਬੱਚਿਆਂ ਦੇ ਪੈਰਾਂ ਹੇਠ ਲਤਾੜੇ ਜਾ ਰਹੇ ਹਨ, ਉਹਨਾਂ ਦਾ ਉਸ ਨੂੰ ਵਧੀਕ ਸੇਕ ਆਉਂਦਾ ਹੈ। ਸਾਹਿਬ ਕਲਗੀਧਰ ਜੀ ਪ੍ਰਭੂ ਪਿਤਾ ਦੇ ਇਸ ਸੁਭਾਵ ਬਾਰੇ ਇਉਂ ਫ਼ੁਰਮਾਂਦੇ ਹਨ—

**ਹਾਥੀ ਕੀ ਚਿੰਘਾਰ ਪਲ ਪਾਛੈ ਪਹੁਚਤ ਤਾਹਿ,**
**ਚੀਟੀ ਕੀ ਪੁਕਾਰ ਪਹਿਲੇ ਹੀ ਸੁਨੀਅਤੁ ਹੈਂ।**

ਸਿਮਰਨ ਕਰਨ ਵਾਲੇ ਬੰਦਿਆਂ ਦਾ ਦਿਲ ਭੀ ਅੱਤ ਨਰਮ ਹੋ ਜਾਂਦਾ ਹੈ, ਗ਼ਰੀਬਾਂ ਦੁਖੀਆਂ ਦਾ ਦਰਦ ਵੇਖ ਕੇ ਤੜਪ ਉਠਦਾ ਹੈ। ਤੀਜੀ 'ਉਦਾਸੀ' ਸਮੇ ਮੱਕੇ ਬਗ਼ਦਾਦ ਤੋਂ ਹੁੰਦੇ ਹੋਏ ਕਾਬਲ ਤੇ ਭੇਰੇ ਦੇ ਰਸਤੇ ਸੰਨ ੧੫੨੧ ਵਿਚ ਗੁਰੂ ਨਾਨਕ ਦੇਵ ਜੀ ਜਦੋਂ ਐਮਨਾਬਾਦ ਪਹੁੰਚੇ, ਤਾਂ ਉਸ ਵੇਲੇ ਬਾਬਰ ਨੇ ਭੀ ਸਿਆਲਕੋਟ ਨੂੰ ਜ਼ੇਰ ਕਰ ਕੇ ਐਮਨਾਬਾਦ ਉੱਤੇ ਹੱਲਾ ਆ ਬੋਲਿਆ ਸੀ। ਸ਼ਹਿਰ ਵਿਚ ਬੜੀ ਕਤਲਾਮ ਹੋਈ, ਸ਼ਹਿਰ ਸਾੜਿਆ-ਫੂਕਿਆ ਗਿਆ। ਇਸਤ੍ਰੀ ਜਾਤੀ ਉੱਤੇ ਅੱਤਿਆਚਾਰ ਦੀ ਤਾਂ ਹੱਦ ਹੀ ਨਾ ਰਹੀ। ਗ਼ਰੀਬ ਨਿਹੱਥੀ

ਜਨਤਾ ਉਤੇ ਇਹ ਅੱਤਿਆਚਾਰ ਹੁੰਦੇ ਅੱਖੀਂ ਵੇਖ ਕੇ ਸਤਿਗੁਰੂ ਜੀ ਨੇ ਕਰਤਾਰ ਸਿਰਜਣਹਾਰ ਅੱਗੇ ਇਹੀ ਪੁਕਾਰ ਕੀਤੀ ਸੀ ਕਿ ਰਣ-ਭੂਮੀ ਵਿਚ ਜੇ ਸ਼ਸਤ੍ਰ-ਧਾਰੀ ਸੂਰਮਾ ਸੂਰਮੇ ਨਾਲ ਲੜੇ, ਤਾਂ ਉਸ ਉਤੇ ਕੋਈ ਰੋਸ ਨਹੀਂ। ਪਰ ਪਾਤਿਸ਼ਾਹ! ਨਿਹੱਥੀ ਗ਼ਰੀਬ ਜਨਤਾ ਨੂੰ ਇਸ ਤਰ੍ਹਾਂ ਬੇ-ਦਰਦੀ ਨਾਲ ਕੋਹਣਾ—ਇਹ ਦੁੱਖ ਅਸਹਿ ਹੈ; ਵੇਖ—

**ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ ? ।੧।**
**ਕਰਤਾ ਤੂ ਸਭਨਾ ਕਾ ਸੋਈ।**
**ਜੇ ਸਕਤਾ ਸਕਤੇ ਕਉ ਮਾਰੇ, ਤਾਂ ਮਨਿ ਰੋਸੁ ਨ ਹੋਈ।੧। ਰਹਾਉ।**
**ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ।**
**ਰਤਨ ਵਿਗਾੜਿ ਵਿਗੋਏ ਕੁਤੀ, ਮੁਇਆ ਸਾਰ ਨ ਕਾਈ।੨।**

*[ਆਸਾ ਮ: ੧*

[***ਪਦ ਅਰਥ :*** ਕਰਲਾਣੇ—ਪੁਕਾਰ ਉੱਠੇ। ਦਰਦੁ—ਦੁੱਖ, ਤਰਸ।੧।

ਕਰਤਾ—ਹੇ ਕਰਤਾਰ! ਸੋਈ—ਸਾਰ ਲੈਣ ਵਾਲਾ, ਰਾਖੀ ਕਰਨ ਵਾਲਾ। ਸਕਤਾ—ਤਕੜਾ। ਮਨਿ—ਮਨ ਵਿਚ। ਰੋਸੁ—ਰੋਸਾ, ਗਿਲਾ, ਗੁੱਸਾ।੧। ਰਹਾਉ।

ਸੀਹੁ—ਸ਼ੀਹੁ, ਸ਼ੇਰ। ਪੈ—ਹੱਲਾ ਕਰ ਕੇ। ਵਗੈ—ਗਾਈਆਂ ਦੇ ਵੱਗ ਨੂੰ, ਨਿਹੱਥੇ ਗ਼ਰੀਬਾਂ ਨੂੰ।

ਪੁਰਸਾਈ—ਪੁਰਸਿਸ, ਪੁੱਛ। ਰਤਨ—ਰਤਨਾਂ ਵਰਗੇ ਇਸਤ੍ਰੀਆਂ ਮਰਦ। ਵਿਗਾੜਿ—ਵਿਗਾੜ ਕੇ। ਵਿਗੋਏ—ਖ਼ੁਆਰ ਕੀਤੇ, ਨਾਸ ਕਰ ਦਿੱਤੇ। ਕੁਤੀ—ਕੁੱਤਿਆਂ ਨੇ, ਮੁਗ਼ਲਾਂ ਨੇ। ਸਾਰ—ਖ਼ਬਰ।੨।

***ਅਰਥ :*** (ਹੇ ਕਰਤਾਰ! ਬਦ-ਮਸਤ ਪਠਾਣ ਹਾਕਮਾਂ ਦੇ ਨਾਲ ਗ਼ਰੀਬ ਨਿਹੱਥੇ ਲੋਕ ਭੀ ਪੀਸੇ ਗਏ), ਇਤਨੀ ਮਾਰ ਪਈ ਕਿ ਉਹ (ਹਾਇ ਹਾਇ) ਪੁਕਾਰ ਉੱਠੇ। ਕੀ (ਇਹ ਸਭ ਕੁੱਝ ਵੇਖ ਕੇ) ਤੈਨੂੰ ਉਹਨਾਂ ਉਤੇ ਤਰਸ ਨਹੀਂ ਆਇਆ ?।੧।

ਹੇ ਕਰਤਾਰ! ਤੂੰ ਸਭਨਾਂ ਹੀ ਜੀਆਂ ਦੀ ਸਾਰ ਰੱਖਣ ਵਾਲਾ ਹੈਂ। ਜੇ ਕੋਈ ਜ਼ੋਰਾਵਰ ਮਨੁੱਖ ਜ਼ੋਰਾਵਰ ਨੂੰ ਮਾਰ-ਕੁਟਾਈ ਕਰੇ ਤਾਂ (ਵੇਖਣ ਵਾਲਿਆਂ ਦੇ) ਮਨ ਵਿਚ ਗੁੱਸਾ-ਗਿਲਾ ਨਹੀਂ ਹੁੰਦਾ (ਕਿਉਂਕਿ ਦੋਵੇਂ ਧਿਰਾਂ ਇਕ ਦੂਜੇ ਨੂੰ ਕਰਾਰੇ ਹੱਥ ਵਿਖਾ ਲੈਂਦੇ ਹਨ)।੧। ਰਹਾਉ।

ਪਰ ਜੇ ਕੋਈ ਸ਼ੇਰ (ਵਰਗਾ) ਜ਼ੋਰਾਵਰ ਗਾਈਆਂ ਦੇ ਵੱਗ (ਵਰਗੇ ਕਮਜ਼ੋਰ ਨਿਹੱਥਿਆਂ) ਉਤੇ ਹੱਲਾ ਕਰ ਕੇ ਮਾਰਨ ਨੂੰ ਆ ਪਏ, ਤਾਂ ਇਸ ਦੀ ਪੁੱਛ (ਵੱਗ ਦੇ) ਖਸਮ ਨੂੰ ਹੀ ਹੁੰਦੀ ਹੈ (ਤਾਹੀਏਂ, ਹੇ ਕਰਤਾਰ! ਮੈਂ ਤੇਰੇ ਅੱਗੇ ਪੁਕਾਰ ਕਰਦਾ ਹਾਂ)। (ਕੁੱਤੇ ਓਪਰੇ ਕੁੱਤਿਆਂ ਨੂੰ ਵੇਖ ਕੇ ਜਰ ਨਹੀਂ ਸਕਦੇ, ਪਾੜ ਖਾਂਦੇ ਹਨ। ਇਸੇ ਤਰ੍ਹਾਂ ਮਨੁੱਖਾਂ ਨੂੰ ਪਾੜ ਖਾਣ ਵਾਲੇ ਇਹਨਾਂ ਮਨੁੱਖ-ਰੂਪ ਮੁਗ਼ਲਾਂ) ਕੁੱਤਿਆਂ ਨੇ (ਤੇਰੇ ਬਣਾਏ) ਸੋਹਣੇ ਬੰਦਿਆਂ ਨੂੰ ਮਾਰ ਮਾਰ ਕੇ ਮਿੱਟੀ ਵਿਚ ਰੋਲ ਦਿਤਾ ਹੈ, ਮਰੇ ਪਿਆਂ ਦੀ ਕੋਈ ਸਾਰ ਹੀ ਨਹੀਂ ਲੈਂਦਾ।]

ਧਨੀ ਜਾਬਰਾਂ ਤੇ ਜਾਤਿ-ਅਭਿਮਾਨੀਆਂ ਦੇ ਪੈਰਾਂ ਹੇਠ ਲਤਾੜੀਂਦੇ ਗ਼ਰੀਬਾਂ ਨੂੰ ਸਤਿਗੁਰੂ ਜੀ ਸਦਾ ਇਹੀ ਹੌਸਲਾ ਦਿੰਦੇ ਰਹੇ—ਸ਼ਕਤੀ-ਤਾਕਤ ਦੇ ਸੋਮੇ ਪਰਮਾਤਮਾ ਦਾ ਸਿਮਰਨ ਕਰੋ। ਜਿਉਂ ਜਿਉਂ ਤੁਹਾਡੇ ਅੰਦਰ ਵੱਸਦਾ ਉਹ ਤੁਹਾਨੂੰ ਦਿੱਸੇਗਾ, ਤਿਉਂ ਤਿਉਂ ਤੁਹਾਡੇ ਅੰਦਰ ਨਿਡਰਤਾ ਤੇ ਬਲ ਪੈਦਾ ਹੋਵੇਗਾ, ਤੁਹਾਨੂੰ ਯਕੀਨ ਬਣੇਗਾ ਕਿ ਤੁਹਾਡਾ ਰਾਖਾ ਆਪ ਕਰਤਾਰ ਹੈ, ਜੋ ਧੱਕਾ ਕਰਨ ਵਾਲਿਆਂ ਨੂੰ ਸੋਧਦਾ ਹੈ। ਗੁਰੂ ਅਰਜਨ ਦੇਵ ਜੀ ਨੇ ਫ਼ੁਰਮਾਇਆ ਹੈ:

**ਗਰੀਬਾ ਉਪਰਿ ਜਿ ਖਿੰਜੈ ਦਾੜੀ।**
**ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ।੧।**
**ਪੂਰਾ ਨਿਆਉ ਕਰੇ ਕਰਤਾਰੁ।**
**ਅਪੁਨੇ ਦਾਸੁ ਕਉ ਰਾਖਨਹਾਰੁ।੧। ਰਹਾਉ।**
**ਆਦਿ ਜੁਗਾਦਿ ਪ੍ਰਗਟਿ ਪਰਤਾਪੁ।**
**ਨਿੰਦਕ ਮੁਆ ਉਪਜਿ ਵਡ ਤਾਪੁ।੨।**
**ਤਿਨਿ ਮਾਰਿਆ ਜਿ ਰਖੈ ਨ ਕੋਇ।**
**ਆਗੈ ਪਾਛੈ ਮੰਦੀ ਸੋਇ।੩।**
**ਅਪੁਨੇ ਦਾਸ ਰਾਖੈ ਕੰਠਿ ਲਾਇ।**
**ਸਰਣਿ ਨਾਨਕ ਹਰਿ ਨਾਮੁ ਧਿਆਇ।੪।੯੮।੧੬੭।** *[ਗਉੜੀ ਮ: ੫*

[***ਪਦ ਅਰਥ*** *:* ਜਿ—ਜਿਹੜੀ। ਖਿੰਜੈ—ਖਿੱਝਦੀ ਹੈ। ਪਾਰਬ੍ਰਹਮਿ—ਪਾਰਬ੍ਰਹਮ ਨੇ। ਸਾ—ਉਹ (ਦਾੜ੍ਹੀ)।੧।

ਪੂਰਾ—ਜਿਸ ਵਿਚ ਕੋਈ ਉਕਾਈ ਨਹੀਂ ਹੁੰਦੀ। ਰਾਖਨਹਾਰੁ—ਰੱਖਣ ਦੀ ਤਾਕਤ ਵਾਲਾ।੧। ਰਹਾਉ।

ਆਦਿ—ਸ਼ੁਰੂ ਤੋਂ। ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ। ਪ੍ਰਗਟਿ—ਪ੍ਰਗਟੈ,

ਪਰਗਟ ਹੁੰਦਾ ਆਇਆ ਹੈ। ਮੂਆ—ਆਤਮਕ ਮੌਤੇ ਮਰਦਾ ਹੈ। ਉਪਜਿ—ਉਪਜ ਕੇ। ਤਾਪੁ—ਦੁੱਖ ਕਲੇਸ਼।੨।

ਤਿਨਿ—ਉਸ (ਪਰਮਾਤਮਾ) ਨੇ। ਜਿ—ਜਿਸ ਦੇ ਮਾਰੇ ਨੂੰ। ਆਗੈ—ਪਰਲੋਕ ਵਿਚ। ਪਾਛੈ—ਇਸ ਲੋਕ ਵਿਚ। ਮੰਦੀ ਸੋਇ—ਬਦਨਾਮੀ।੩।

ਕੰਠਿ—ਗਲ ਨਾਲ। ਲਾਇ—ਲਾ ਕੇ। ਨਾਨਕ—ਹੇ ਨਾਨਕ !।੪।

***ਅਰਥ :*** (ਹੇ ਭਾਈ) ! ਜੀਵਾਂ ਨੂੰ ਪੈਦਾ ਕਰਨ ਵਾਲਾ ਪਰਮਾਤਮਾ (ਸਦਾ) ਨਿਆਂ ਕਰਦਾ ਹੈ, (ਐਸਾ ਨਿਆਂ) ਜਿਸ ਵਿਚ ਕੋਈ ਉਕਾਈ ਨਹੀਂ ਹੁੰਦੀ। ਉਹ ਕਰਤਾਰ ਆਪਣੇ ਸੇਵਕਾਂ ਦੀ ਸਹਾਇਤਾ ਕਰਨ ਦੀ ਸਮਰੱਥਾ ਵਾਲਾ ਹੈ।੧। ਰਹਾਉ।

(ਹੇ ਭਾਈ ! ਵੇਖ ਉਸ ਦਾ ਨਿਆਂ !) ਜਿਹੜੀ ਦਾੜ੍ਹੀ ਗ਼ਰੀਬਾਂ ਉਤੇ ਖਿੱਝਦੀ ਰਹਿੰਦੀ ਹੈ, ਪਾਰਬ੍ਰਹਮ-ਪ੍ਰਭੂ ਨੇ ਉਹ ਦਾੜ੍ਹੀ ਅੱਗ ਵਿਚ ਸਾੜ ਦਿੱਤੀ (ਹੁੰਦੀ) ਹੈ (ਭਾਵ, ਜਿਹੜਾ ਮਨੁੱਖ ਅਹੰਕਾਰ ਵਿਚ ਆ ਕੇ ਦੂਜਿਆਂ ਨੂੰ ਦੁਖੀ ਕਰਦਾ ਹੈ, ਉਹ ਆਪ ਭੀ ਕ੍ਰੋਧ-ਅੱਗ ਵਿਚ ਸੜਦਾ ਰਹਿੰਦਾ ਹੈ)।੧।

(ਹੇ ਭਾਈ ! ਜਗਤ ਦੇ) ਸ਼ੁਰੂ ਤੋਂ, ਜੁਗਾਂ ਦੇ ਸ਼ੁਰੂ ਤੋਂ ਹੀ ਪਰਮਾਤਮਾ ਦਾ ਤੇਜ-ਪਰਤਾਪ ਪਰਗਟ ਹੁੰਦਾ ਆਇਆ ਹੈ (ਕਿ ਦੂਜਿਆਂ ਦੀ) ਨਿੰਦਾ ਕਰਨ ਵਾਲਾ ਮਨੁੱਖ (ਆਪ) ਆਤਮਕ ਮੌਤੇ ਮਰਿਆ ਰਹਿੰਦਾ ਹੈ (ਉਸ ਦੇ ਆਪਣੇ ਅੰਦਰ ਨਿੰਦਾ ਦੇ ਕਾਰਨ) ਬੜਾ ਦੁੱਖ-ਕਲੇਸ਼ ਬਣਿਆ ਰਹਿੰਦਾ ਹੈ।੨।

(ਹੇ ਭਾਈ ! ਗਰੀਬਾਂ ਉਤੇ ਵਧੀਕੀ ਕਰਨ ਵਾਲੇ ਮਨੁੱਖ ਨੂੰ) ਉਸ ਪਰਮਾਤਮਾ ਨੇ (ਆਪ) ਆਤਮਕ ਮੌਤੇ ਮਾਰ ਦਿੱਤਾ ਹੁੰਦਾ ਹੈ ਜਿਸ ਤੋਂ (ਪਰਮਾਤਮਾ ਤੋਂ ਬਿਨਾਂ) ਹੋਰ ਕੋਈ ਬਚਾ ਨਹੀਂ ਸਕਦਾ, (ਅਜਿਹੇ ਮਨੁੱਖ ਦੀ) ਇਸ ਲੋਕ ਵਿਚ ਭੀ ਤੇ ਪਰਲੋਕ ਵਿਚ ਭੀ ਬਦਨਾਮੀ ਹੁੰਦੀ ਹੈ।੩।

(ਹੇ ਨਾਨਕ ! ਆਖ—) ਪਰਮਾਤਮਾ ਆਪਣੇ ਸੇਵਕਾਂ ਨੂੰ ਆਪਣੇ ਗਲ ਨਾਲ ਲਾ ਕੇ ਰੱਖਦਾ ਹੈ, (ਭਾਵ, ਉਹਨਾਂ ਦੇ ਉੱਚੇ ਆਤਮਕ ਜੀਵਨ ਦਾ ਪੂਰਾ ਧਿਆਨ ਰੱਖਦਾ ਹੈ)। (ਹੇ ਭਾਈ !) ਉਸ ਪਰਮਾਤਮਾ ਦੀ ਸ਼ਰਨ ਪਿਆ ਗੁਰੂ, ਤੇ ਉਸ ਪਰਮਾਤਮਾ ਦਾ ਨਾਮ ਸਦਾ ਸਿਮਰਿਆ ਕਰ।੪।੯੮।੧੬੭।]

ਪਰ ਕਾਮਯਾਬ ਵਿਚੋਲਾ ਉਹੀ ਹੋ ਸਕਦਾ ਹੈ ਜਿਸ ਦੀ ਪਹੁੰਚ ਦੋਹੀਂ ਪਾਸੀਂ ਹੋਵੇ, ਤੇ, ਜੋ ਦੋਹੀਂ ਪਾਸੀਂ ਪਹੁੰਚੇ ਤੇ ਪ੍ਰੇਰਨਾ ਕਰੇ। ਜਗਤ ਨੂੰ ਪਰਮਾਤਮਾ

ਦੇ ਚਰਨਾਂ ਵਿਚ ਜੁੜਨ ਦੀ ਸਫ਼ਲ ਪ੍ਰੇਰਨਾ ਉਹੀ ਕਰ ਸਕਦਾ ਹੈ ਜੋ ਆਪ ਸਦਾ ਪ੍ਰਭੂ-ਚਰਨਾਂ ਵਿਚ ਜੁੜਨ ਦਾ ਅੱਭਿਆਸੀ ਹੋਵੇ। ਗੁਰੂ ਅਰਜਨ ਸਾਹਿਬ ਸੁਖਮਨੀ ਸਾਹਿਬ ਵਿਚ ਲਿਖਦੇ ਹਨ:

**ਜਿਸ ਕੈ ਅੰਤਰਿ ਬਸੈ ਨਿਰੰਕਾਰੁ॥**
**ਤਿਸ ਕੀ ਸੀਖ ਤਰੈ ਸੰਸਾਰੁ॥**

ਚੌਥੀ ਅਸ਼ਟਪਦੀ ਵਿਚ ਜਦੋਂ ਪਹਿਲਾਂ ਪਰਮਾਤਮਾ ਤੋਂ ਵਿਛੜ ਕੇ ਰੁਲਦੇ ਜੀਵ ਨੂੰ ਸਮਝਾਂਦੇ ਹਨ, ਤੇ ਆਖਦੇ ਹਨ—ਹੇ ਬੰਦੇ! ਸੋਹਣੇ ਰਾਮ ਦੇ ਉਪਕਾਰ ਚੇਤੇ ਕਰ। ਵੇਖ! ਤੈਨੂੰ ਉਸ ਨੇ ਕਿਸ ਮੂਲ ਤੋਂ ਕਿਹਾ ਸੋਹਣਾ ਬਣਾ ਦਿੱਤਾ ਹੈ, ਮਾਂ ਦੇ ਪੇਟ ਵਿਚ ਉਸ ਨੇ ਤੇਰੀ ਸੰਭਾਲ ਕੀਤੀ, ਬਾਲ-ਉਮਰੇ ਮਾਂ ਦੇ ਥਣਾਂ ਵਿਚੋਂ ਤੈਨੂੰ ਦੁੱਧ ਪਿਲਾਇਆ, ਭਰ ਜੁਆਨੀ ਵਿਚ ਸੋਹਣੇ ਭੋਜਨ ਖਾਣ ਨੂੰ ਉਸ ਨੇ ਤੈਨੂੰ ਦਿੱਤੇ, ਤੇ ਬੁਢੇਪੇ ਵਿਚ ਉਸੇ ਦੀ ਮਿਹਰ ਨਾਲ ਤੇਰੇ ਸਾਕ-ਸੰਬੰਧੀ ਤੈਨੂੰ ਮੰਜੇ ਤੇ ਬੈਠੇ ਨੂੰ ਖਾਣ ਦੀਆਂ ਵਸਤਾਂ ਅਪੜਾਂਦੇ ਹਨ;

ਜੀਵ ਨੂੰ ਇਹ ਸਮਝਾ ਕੇ ਉਸ ਵੇਲੇ ਪਰਮਾਤਮਾ ਅੱਗੇ ਅਰਦਾਸ ਕਰਦੇ ਹਨ—ਹੇ ਪਾਤਿਸ਼ਾਹ! ਇਹ ਗੁਣ-ਹੀਣ ਜੀਵ ਤੇਰੇ ਉਪਕਾਰਾਂ ਨੂੰ ਸਮਝਦਾ ਨਹੀਂ ਹੈ, ਤੂੰ ਆਪ ਹੀ ਮਿਹਰ ਕਰ ਕੇ ਇਸ ਨੂੰ ਆਪਣੀ ਯਾਦ ਬਖ਼ਸ਼। ਫ਼ੁਰਮਾਂਦੇ ਹਨ:

**ਰਮਈਆ ਕੇ ਗੁਨ ਚੇਤਿ ਪਰਾਨੀ।**
**ਕਵਨ ਮੂਲ ਤੇ ਕਵਨ ਦ੍ਰਿਸਟਾਨੀ।**
**ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ।**
**ਗਰਭ ਅਗਨਿ ਮਹਿ ਜਿਨਹਿ ਉਬਾਰਿਆ।**
**ਬਾਰ ਬਿਵਸਥਾ ਤੁਝਹਿ ਪਿਆਰੈ ਦੂਧੁ।**
**ਭਰਿ ਜੋਬਨ ਭੋਜਨ ਸੁਖ ਸੂਧ।**
**ਬਿਰਧਿ ਭਇਆ ਊਪਰਿ ਸਾਕ ਸੈਨ।**
**ਮੁਖਿ ਅਪਿਆਉ ਬੈਠ ਕਉ ਦੈਨ।**
**ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ।**
**ਬਖਸਿ ਲੈਹੁ ਤਉ ਨਾਨਕ ਸੀਝੈ।**

ਸੋ, ਗ਼ਰੀਬਾਂ ਅਨਾਥਾਂ ਨੂੰ ਪਰਮਾਤਮਾ ਵਲ ਪ੍ਰੇਰ ਕੇ ਪਰਮਾਤਮਾ ਦੇ ਦਰ ਤੇ ਅਰਜ਼ੋਈ ਕਰਦੇ ਹਨ ਕਿ ਦਾਤਾ! ਇਹਨਾਂ ਨੂੰ ਤੇਰਾ ਹੀ ਆਸਰਾ ਹੈ:

। ਕਹਿਆ ਕਰਣਾ, ਦਿਤਾ ਲੈਣਾ।
ਗਰੀਬਾ ਅਨਾਥਾ ਤੇਰਾ ਮਾਣਾ।
ਸਭ ਕਿਛੁ ਤੂੰ ਹੈਂ ਤੂੰ ਹੈਂ ਮੇਰੇ ਪਿਆਰੇ,
ਤੇਰੀ ਕੁਦਰਤਿ ਕਉ ਬਲਿ ਜਾਈ ਜੀਉ।੧।
ਭਾਣੈ ਉਝੜ ਭਾਣੈ ਰਾਹਾ।
ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ।
ਭਾਣੈ ਭਰਮਿ ਭਵੈ ਬਹੁ ਜੂਨੀ,
ਸਭ ਕਿਛੁ ਤਿਸੈ ਰਜਾਈ ਜੀਉ।੨।
ਨਾ ਕੋ ਮੂਰਖੁ, ਨਾ ਕੋ ਸਿਆਣਾ।
ਵਰਤੈ ਸਭ ਕਿਛੁ ਤੇਰਾ ਭਾਣਾ।
ਅਗਮ ਅਗੋਚਰ ਬੇਅੰਤ ਅਥਾਹਾ,
ਤੇਰੀ ਕੀਮਤਿ ਕਹਣੁ ਨ ਜਾਈ ਜੀਉ।੩।
ਖਾਕੁ ਸੰਤਨ ਕੀ ਦੇਹੁ ਪਿਆਰੇ।
ਆਇ ਪਇਆ ਹਰਿ ਤੇਰੇ ਦੁਆਰੇ।
ਦਰਸਨੁ ਪੇਖਤ ਮਨੁ ਆਘਾਵੈ,
ਨਾਨਕ ਮਿਲਣੁ ਸੁਭਾਈ ਜੀਉ।੪।੭।੧੪। *[ਮਾਝ ਮ : ੫*

[*ਪਦ ਅਰਥ :* ਕਹਿਆ—ਆਖਿਆ ਹੋਇਆ ਬਚਨ, ਹੁਕਮ। ਮਾਣਾ—ਮਾਣ, ਆਸਰਾ। ਕੁਦਰਤਿ—ਸਮਰੱਥਾ। ਬਲਿ ਜਾਈ—ਬਲਿ ਜਾਈਂ, ਮੈਂ ਸਦਕੇ ਜਾਂਦਾ ਹਾਂ।੧।

ਭਾਣੈ—ਰਜ਼ਾ ਅਨੁਸਾਰ। ਉਝੜ—ਗ਼ਲਤ ਰਸਤਾ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ। ਭਰਮਿ—ਭਟਕਣਾ ਵਿਚ, ਭੁਲੇਖੇ ਵਿਚ। ਤਿਸੈ—ਉਸ (ਪਰਮਾਤਮਾ) ਦੀ ਹੀ। ਰਜਾਈ—ਰਜ਼ਾ ਵਿਚ।੨।

ਵਰਤੈ—ਵਰਤਦਾ ਹੈ, ਵਾਪਰਦਾ ਹੈ। ਭਾਣਾ—ਰਜ਼ਾ, ਹੁਕਮ। ਅਥਾਹ—ਜਿਸ ਦੀ ਡੂੰਘਾਈ ਨਾ ਲੱਭ ਸਕੇ।੩।

ਖਾਕੁ—ਚਰਨ-ਧੂੜ। ਆਇ—ਆ ਕੇ। ਹਰਿ—ਹੇ ਹਰੀ! ਪੇਖਤ—ਵੇਖਦਿਆਂ। ਆਘਾਵੈ—ਰੱਜ ਜਾਂਦਾ ਹੈ। ਸੁਭਾਈ—(ਤੇਰੀ) ਰਜ਼ਾ ਅਨੁਸਾਰ।੪।

***ਅਰਥ :*** ਹੇ ਪ੍ਰਭੂ! ਜੋ ਕੁਝ ਤੂੰ ਹੁਕਮ ਕਰਦਾ ਹੈਂ, ਉਹੀ ਜੀਵ ਕਰਦੇ ਹਨ, ਜੋ ਕੁੱਝ ਤੂੰ ਦੇਂਦਾ ਹੈਂ, ਉਹੀ ਜੀਵ ਹਾਸਲ ਕਰਦੇ ਹਨ। ਗ਼ਰੀਬਾਂ ਤੇ

ਅਨਾਥ ਜੀਵਾਂ ਨੂੰ ਤੇਰਾ ਹੀ ਸਹਾਰਾ ਹੈ। ਹੇ ਮੇਰੇ ਪਿਆਰੇ ਪ੍ਰਭੂ! (ਜਗਤ ਵਿਚ) ਸਭ ਕੁੱਝ ਤੂੰ ਹੀ ਕਰ ਰਿਹਾ ਹੈਂ, ਤੂੰ ਹੀ ਕਰ ਰਿਹਾ ਹੈਂ। ਮੈਂ ਤੇਰੀ ਸਮਰੱਥਾ ਤੋਂ ਸਦਕੇ ਜਾਂਦਾ ਹਾਂ।੧।

ਪਰਮਾਤਮਾ ਦੀ ਰਜ਼ਾ ਵਿਚ ਹੀ ਕਈ ਜੀਵ (ਜ਼ਿੰਦਗੀ ਦਾ) ਗ਼ਲਤ ਰਸਤਾ ਫੜ ਲੈਂਦੇ ਹਨ, ਤੇ ਕਈ ਸਹੀ ਰਸਤਾ ਫੜਦੇ ਹਨ। ਪਰਮਾਤਮਾ ਦੀ ਰਜ਼ਾ ਵਿਚ ਹੀ ਕਈ ਜੀਵ ਗੁਰੂ ਦੀ ਸ਼ਰਨ ਪੈ ਕੇ ਹਰੀ ਦੇ ਗੁਣ ਗਾਂਦੇ ਹਨ। ਪ੍ਰਭੂ ਦੀ ਰਜ਼ਾ ਅਨੁਸਾਰ ਜੀਵ (ਮਾਇਆ ਦੇ ਮੋਹ ਦੀ) ਭਟਕਣਾ ਵਿਚ ਫਸ ਕੇ ਅਨੇਕਾਂ ਜੂਨਾਂ ਵਿਚ ਭੌਂਦਾ ਫਿਰਦਾ ਹੈ। (ਇਹ) ਸਭ ਕੁਝ ਉਸ ਪ੍ਰਭੂ ਦੀ ਰਜ਼ਾ ਵਿਚ ਹੀ ਹੋ ਰਿਹਾ ਹੈ।੨।

ਹੇ ਅਪਹੁੰਚ ਪ੍ਰਭੂ! ਹੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਪ੍ਰਭੂ! ਹੇ ਬੇਅੰਤ ਪ੍ਰਭੂ! ਹੇ ਅਥਾਹ ਪ੍ਰਭੂ! (ਆਪਣੀ ਸਮਰੱਥਾ ਨਾਲ) ਨਾ ਕੋਈ ਜੀਵ ਮੂਰਖ ਹੈ ਤੇ ਨਾ ਕੋਈ ਸਿਆਣਾ ਹੈ। (ਜਗਤ ਵਿਚ ਜੋ ਕੁੱਝ ਹੋ ਰਿਹਾ ਹੈ) ਸਭ ਤੇਰਾ ਹੁਕਮ ਹੀ ਚੱਲ ਰਿਹਾ ਹੈ। ਤੇਰੇ ਬਰਾਬਰ ਦੀ ਕੋਈ ਸ਼ੈ ਦੱਸੀ ਨਹੀਂ ਜਾ ਸਕਦੀ।੩।

ਹੇ ਪਿਆਰੇ ਹਰੀ! ਮੈਂ ਤੇਰੇ ਦਰ ਤੇ ਆ ਡਿੱਗਾ ਹਾਂ, ਮੈਨੂੰ ਆਪਣੇ ਸੰਤਾਂ ਦੇ ਚਰਨਾਂ ਦੀ ਧੂੜ ਦੇਹ। ਹੇ ਨਾਨਕ! (ਆਖ—ਪਰਮਾਤਮਾ ਦਾ) ਦਰਸ਼ਨ ਕੀਤਿਆਂ ਮਨ (ਦੁਨੀਆ ਦੇ ਪਦਾਰਥਾਂ ਵਲੋਂ) ਰੱਜ ਜਾਂਦਾ ਹੈ, ਤੇ ਉਸ ਦੀ ਰਜ਼ਾ ਅਨੁਸਾਰ ਉਸ ਨਾਲ (ਜੀਵਨ ਦਾ) ਮਿਲਾਪ ਹੋ ਜਾਂਦਾ ਹੈ।੪।੭।੧੪।]

ਜੁਆਨੀ ਧਨ ਹਕੂਮਤ ਆਦਿਕ ਦੀ ਪ੍ਰਭੁਤਾ ਪਾ ਕੇ ਕੋਈ ਵਿਰਲੇ ਹੀ ਹੁੰਦੇ ਹਨ ਜਿਨ੍ਹਾਂ ਦੇ ਅੰਦਰ ਅਹੰਕਾਰ-ਅਫਰੇਵਾਂ ਨਾ ਆਵੇ। ਕਵੀ ਤੁਲਸੀ ਦਾਸ ਜੀ ਲਿਖਦੇ ਹਨ:

**ਐਸੋ ਕੋ ਜਨਮਯੋ ਜਗ ਮਾਹਿ।**
**ਪ੍ਰਭੁਤਾ ਪਾਇ ਜਾਸੁ ਮਦੁ ਨਾਹਿ।**

ਕਠੋਰ-ਚਿੱਤ ਮਾਇਆ-ਧਾਰੀਆਂ ਨਾਲ ਕੋਮਲ-ਚਿੱਤ ਭਗਤਾਂ ਦਾ ਕੀ ਮੇਲ? ਸਿਮਰਨ-ਭਗਤੀ ਵਾਲੇ ਉੱਚ-ਆਤਮਾ ਗੁਰਮੁਖਾਂ ਦਾ ਬਹਿਣ-ਖਲੋਣ ਸਹਿਜ-ਸੁਭਾਇ ਗ਼ਰੀਬਾਂ ਪਾਸ ਹੀ ਹੁੰਦਾ ਹੈ। ਪਹਿਲੀ 'ਉਦਾਸੀ' ਸਮੇ ਗੁਰੂ ਨਾਨਕ ਦੇਵ ਜੀ ਸੁਲਤਾਨਪੁਰੋਂ ਚੱਲੇ, ਤਲਵੰਡੀ ਮਾਤਾ ਪਿਤਾ ਨੂੰ ਮਿਲੇ, ਤੇ ਇਥੋਂ ਐਮਨਾਬਾਦ ਆਏ। ਸਿੱਖ-ਇਤਿਹਾਸ ਵਿਚ ਇਥੋਂ ਦੇ ਮਲਕ ਭਾਗੋ ਦੇ

ਜੱਗ ਦੀ ਸਾਖੀ ਬੜੀ ਪਰਸਿੱਧ ਹੈ। ਰੱਤ-ਪੀਣੇ, ਉੱਚ-ਜਾਤੀਏ ਮਲਕ ਦੇ ਸੁਆਦਲੇ ਭੋਜਨ ਦੇ ਥਾਂ ਸਤਿਗੁਰੂ ਜੀ ਨੇ ਗ਼ਰੀਬ ਕਿਰਤੀ ਭਾਈ ਲਾਲੋ ਤਰਖਾਣ ਦੀ ਰੁੱਖੀ ਮਿੱਸੀ ਰੋਟੀ ਵਿਚ ਵਧੀਕ ਸੁਆਦ ਮਾਣਿਆ। ਤੇ, ਅਜਿਹੇ ਪਖੰਡੀ ਧਰਮੀਆਂ ਨੂੰ ਵੰਗਾਰ ਕੇ ਆਖਿਆ :

**ਮਾਣਸ ਖਾਣੇ ਕਰਹਿ ਨਿਵਾਜ।**
**ਛੁਰੀ ਵਗਾਇਨਿ ਤਿਨ ਗਲਿ ਤਾਗ।**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ।**
**ਉਨਾ ਭਿ ਆਵਹਿ ਓਈ ਸਾਦ।**
**ਕੂੜੀ ਰਾਸਿ ਕੂੜਾ ਵਾਪਾਰੁ। ਕੂੜੁ ਬੋਲਿ ਕਰਹਿ ਆਹਾਰੁ।**
**ਸਰਮ ਧਰਮ ਕਾ ਡੇਰਾ ਦੂਰਿ। ਨਾਨਕ ਕੂੜੁ ਰਹਿਆ ਭਰਪੂਰਿ।**

*[ਆਸਾ ਦੀ ਵਾਰ*

[***ਪਦ ਅਰਥ :*** ਮਾਣਸ ਖਾਣੇ—ਮਨੁੱਖਾਂ ਨੂੰ ਖਾਣ ਵਾਲੇ, ਵੱਢੀ-ਖ਼ੋਰ। ਕਰਹਿ ਨਿਵਾਜ—ਨਮਾਜ਼ ਪੜ੍ਹਦੇ ਹਨ। ਛੁਰੀ ਵਗਾਇਨਿ—(ਜੋ ਲੋਕ) ਛੁਰੀ ਚਲਾਂਦੇ ਹਨ, ਜ਼ੁਲਮ ਕਰਦੇ ਹਨ। ਤਾਗ—ਜਨੇਊ, ਜੰਞੂ। ਤਿਨ ਘਰਿ—ਉਹਨਾਂ (ਖਤ੍ਰੀਆਂ) ਦੇ ਘਰ ਵਿਚ। ਪੂਰਹਿ ਨਾਦ—ਨਾਦ ਪੂਰਦੇ ਹਨ, ਸੰਖ ਵਜਾਂਦੇ ਹਨ। ਉਨਾ ਭਿ—ਉਹਨਾਂ ਬ੍ਰਾਹਮਣਾਂ ਨੂੰ ਭੀ। ਆਵਹਿ ਓਈ ਸਾਦ—ਉਹੀ ਸੁਆਦ ਆਉਂਦੇ ਹਨ, (ਭਾਵ, ਜੋ ਕੁਝ ਉਹ ਖੱਤ੍ਰੀ ਮੁਨਸ਼ੀ ਖਾਂਦੇ ਹਨ, ਉਹਨਾਂ ਪਦਾਰਥਾਂ ਦਾ ਹੀ ਸੁਆਦ ਉਹਨਾਂ ਬ੍ਰਾਹਮਣਾਂ ਨੂੰ ਆਉਂਦਾ ਹੈ)। ਕਰਹਿ ਆਹਾਰੁ—ਆਹਾਰ ਕਰਦੇ ਹਨ, ਖਾਣਾ ਖਾਂਦੇ ਹਨ, ਰੋਜ਼ੀ ਕਮਾਂਦੇ ਹਨ। ਸਰਮ—ਲੱਜਾ, ਹਯਾ।

***ਅਰਥ :*** (ਕਾਜ਼ੀ ਤੇ ਮੁਸਲਮਾਨ ਹਾਕਮ) ਹਨ ਤਾਂ ਵੱਢੀ-ਖ਼ੋਰ, ਪਰ ਪੜ੍ਹਦੇ ਹਨ ਨਮਾਜ਼ਾਂ। (ਇਨ੍ਹਾਂ ਹਾਕਮਾਂ ਦੇ ਅੱਗੇ ਮੁਨਸ਼ੀ ਉਹ ਖੱਤ੍ਰੀ ਹਨ ਜੋ) ਛੁਰੀ ਚਲਾਂਦੇ ਹਨ (ਗ਼ਰੀਬਾਂ ਉਤੇ ਜ਼ੁਲਮ ਕਰਦੇ ਹਨ), ਪਰ ਉਹਨਾਂ ਦੇ ਗਲ ਵਿਚ ਜਨੇਊ ਹਨ। ਇਹਨਾਂ (ਜ਼ਾਲਮ-ਖੱਤ੍ਰੀਆਂ) ਦੇ ਘਰ ਵਿਚ ਬ੍ਰਾਹਮਣ ਜਾ ਕੇ ਸੰਖ ਵਜਾਂਦੇ ਹਨ, ਤਾਂ ਤੇ ਉਹਨਾਂ ਬ੍ਰਾਹਮਣਾਂ ਨੂੰ ਭੀ ਉਹਨਾਂ ਹੀ ਪਦਾਰਥਾਂ ਦੇ ਸੁਆਦ ਆਉਂਦੇ ਹਨ, (ਭਾਵ ਉਹ ਬ੍ਰਾਹਮਣ ਭੀ ਜ਼ੁਲਮ ਦੇ ਕਮਾਏ ਹੋਏ ਪਦਾਰਥ ਖਾਂਦੇ ਹਨ।) ਇਹਨਾਂ ਲੋਕਾਂ ਦੀ ਇਹ ਝੂਠੀ ਪੂੰਜੀ ਹੈ ਤੇ ਝੂਠਾ ਹੀ ਇਹਨਾਂ ਦਾ (ਇਹ) ਵਪਾਰ ਹੈ। ਝੂਠ ਬੋਲ ਬੋਲ ਕੇ (ਹੀ) ਇਹ ਰੋਜ਼ੀ ਕਮਾਂਦੇ ਹਨ। ਹੁਣ ਸ਼ਰਮ ਤੇ ਧਰਮ ਦੀ ਸਭਾ ਉੱਠ ਗਈ ਹੈ, (ਭਾਵ ਇਹ ਲੋਕ ਨਾ ਆਪਣੀ ਸ਼ਰਮ-ਹਯਾ ਦਾ ਖ਼ਿਆਲ ਕਰਦੇ ਹਨ ਅਤੇ ਨਾ ਹੀ ਧਰਮ ਦੇ ਕੰਮ ਕਰਦੇ ਹਨ)। ਹੇ ਨਾਨਕ !

ਸਭ ਥਾਈਂ ਝੂਠ ਹੀ ਪਰਧਾਨ ਹੋ ਰਿਹਾ ਹੈ।]

ਧਰਮ-ਇਤਿਹਾਸ ਦੀ ਥੋੜੀ ਕੁ ਭੀ ਸੂਝ ਰੱਖਣ ਵਾਲਾ ਹਰੇਕ ਹਿੰਦੂ ਤੇ ਸਿੱਖ ਸ੍ਰੀ ਕ੍ਰਿਸ਼ਨ ਜੀ ਦੇ ਗ਼ਰੀਬ ਬਿਦਰ ਨਾਲ ਪਿਆਰ ਦੀ ਸਾਖੀ ਜਾਣਦਾ ਹੈ। ਸ੍ਰੀ ਕ੍ਰਿਸ਼ਨ ਜੀ ਦਾ ਹਸਤਨਾਪੁਰ ਵਿਚ ਆਉਣਾ ਸੁਣ ਕੇ ਕੈਰਵਾਂ ਨੇ ਸੁਆਗਤ ਲਈ ਬੜੀਆਂ ਸ਼ਾਹੀ ਸਜਾਵਟਾਂ ਤੇ ਤਿਆਰੀਆਂ ਕਰਾਈਆਂ। ਪਰ ਇਨਸਾਨੀ ਦਰਦ ਤੇ ਪਿਆਰ ਦੀ ਕਦਰ ਜਾਣਨ ਵਾਲੇ ਸ੍ਰੀ ਕ੍ਰਿਸ਼ਨ ਜੀ ਨੇ ਅਹੰਕਾਰੀਆਂ ਦੇ ਮਹੱਲਾਂ ਵਲ ਝਾਤੀ ਭੀ ਨਾ ਮਾਰੀ, ਤੇ ਉਹ ਸਿੱਧੇ ਗ਼ਰੀਬ ਬਿਦਰ ਦੇ ਘਰ ਚਲੇ ਗਏ।

ਜਦੋਂ ਕੈਰਵਾਂ ਨੇ ਗਿਲਾ ਕੀਤਾ ਤਾਂ ਨਿਰਭੈ ਸੂਰਮੇ ਵਾਂਗ ਆਪ ਹੀ ਕਹਿ ਦਿਤਾ ਕਿ 'ਗੋਬਿੰਦੁ ਭਾਉ ਭਗਤਿ ਦਾ ਭੁਖਾ'। ਸ੍ਰੀ ਕ੍ਰਿਸ਼ਨ ਜੀ ਦਾ ਉਸ ਸਮੇ ਕੈਰਵਾਂ ਨੂੰ ਦਿਤਾ ਉੱਤਰ ਕਬੀਰ ਜੀ ਨੇ ਆਪਣੇ ਸੋਹਣੇ ਲਫ਼ਜ਼ਾਂ ਵਿਚ ਇਉਂ ਬਿਆਨ ਕੀਤਾ ਹੈ:

**ਰਾਜਨ, ਕਉਨੁ ਤੁਮਾਰੈ ਆਵੈ।**
**ਐਸੋ ਭਾਉ ਬਿਦਰ ਕੋ ਦੇਖਿਓ, ਓਹੁ ਗਰੀਬੁ ਮੋਹਿ ਭਾਵੈ।੧। ਰਹਾਉ।**
**ਹਸਤੀ ਦੇਖਿ ਭਰਮ ਤੇ ਭੂਲਾ, ਸ੍ਰੀ ਭਗਵਾਨੁ ਨ ਜਾਨਿਆ।**
**ਤੁਮਰੋ ਦੂਧੁ ਬਿਦਰ ਕੋ ਪਾਨ੍ਹੋ, ਅੰਮ੍ਰਿਤੁ ਕਰਿ ਮੈ ਮਾਨਿਆ।੧।**
**ਖੀਰਿ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ।**
**ਕਬੀਰ ਕੋ ਠਾਕੁਰੁ ਅਨਦ ਬਿਨੋਦੀ, ਜਾਤਿ ਨ ਕਾਹੂ ਕੀ ਮਾਨੀ।੨।੯।**

*[ਮਾਰੂ*

[***ਪਦ ਅਰਥ :*** ਰਾਜਨ—ਹੇ ਰਾਜਾ ਦੁਰਜੋਧਨ! ਤੁਮਾਰੈ—ਤੇਰੇ ਵਲ। ਭਾਉ—ਪਿਆਰ। ਮੋਹਿ—ਮੈਨੂੰ। ਭਾਵੈ—ਚੰਗਾ ਲਗਦਾ ਹੈ।੧। ਰਹਾਉ।

ਹਸਤੀ—ਹਾਥੀ। ਭਰਮ ਤੇ—ਭੁਲੇਖੇ ਨਾਲ। ਭੂਲਾ—ਰੱਬ ਨੂੰ ਭੁੱਲ ਬੈਠਾ ਹੈਂ। ਪਾਨ੍ਹੋ—ਪਾਣੀ (**ਨੋਟ** : ਅੱਖਰ 'ਨ' ਦੇ ਹੇਠ ਅੱਧਾ 'ਹ' ਹੈ)।੧।

ਰੈਨਿ—ਰਾਤ। ਬਿਨੋਦੀ—ਚੋਜ-ਤਮਾਸ਼ੇ ਕਰਨ ਵਾਲਾ, ਮੌਜ ਦਾ ਮਾਲਕ। ਨ ਮਾਨੀ—ਨਹੀਂ ਮੰਨਦਾ, ਪਰਵਾਹ ਨਹੀਂ ਕਰਦਾ।੨।

***ਅਰਥ :*** ਹੇ ਰਾਜਾ (ਦੁਰਜੋਧਨ)! ਤੇਰੇ ਘਰ ਕੌਣ ਆਵੇ ? (ਮੈਨੂੰ) ਤੇਰੇ ਘਰ ਆਉਣ ਦੀ ਖਿੱਚ ਨਹੀਂ ਹੋ ਸਕਦੀ। ਮੈਂ ਬਿਦਰ ਦਾ ਇਤਨਾ ਪ੍ਰੇਮ ਵੇਖਿਆ

ਹੈ ਕਿ ਉਹ ਗ਼ਰੀਬ (ਭੀ) ਮੈਨੂੰ ਪਿਆਰਾ ਲੱਗਦਾ ਹੈ।੧। ਰਹਾਉ।

ਤੂੰ ਹਾਥੀ (ਆਦਿਕ) ਵੇਖ ਕੇ ਮਾਣ ਵਿਚ ਆ ਕੇ ਖੁੰਝ ਗਿਆ ਹੈਂ, ਪਰਮਾਤਮਾ ਨੂੰ ਭੁਲਾ ਬੈਠਾ ਹੈਂ। ਇਕ ਪਾਸੇ ਤੇਰਾ ਦੁੱਧ ਹੈ, ਦੂਜੇ ਪਾਸੇ ਬਿਦਰ ਦਾ ਪਾਣੀ ਹੈ। ਇਹ ਪਾਣੀ ਮੈਨੂੰ ਅੰਮ੍ਰਿਤ ਦਿੱਸਦਾ ਹੈ।੧।

(ਬਿਦਰ ਦੇ ਘਰ ਦਾ ਰਿੱਝਾ ਹੋਇਆ) ਸਾਗ (ਤੇਰੀ ਰਸੋਈ ਦੀ ਪੱਕੀ) ਖੀਰ ਵਰਗਾ ਮੈਨੂੰ (ਮਿੱਠਾ) ਲੱਗਦਾ ਹੈ, (ਕਿਉਂਕਿ ਬਿਦਰ ਦੇ ਕੋਲ ਰਹਿ ਕੇ ਮੇਰੀ) ਸਾਰੀ ਰਾਤ ਪਰਮਾਤਮਾ ਦੇ ਗੁਣ ਗਾਂਦਿਆਂ ਬੀਤੀ ਹੈ।

ਕਬੀਰ ਦਾ ਮਾਲਕ ਪ੍ਰਭੂ ਆਨੰਦ ਤੇ ਮੌਜ ਦਾ ਮਾਲਕ ਹੈ, (ਜਿਵੇਂ ਉਸ ਨੇ ਕ੍ਰਿਸ਼ਨ-ਰੂਪ ਵਿਚ ਆ ਕੇ ਕਿਸੇ ਦੇ ਉੱਚੇ ਮਰਾਤਬੇ ਦੀ ਪਰਵਾਹ ਨਹੀਂ ਕੀਤੀ, ਤਿਵੇਂ) ਉਹ ਕਿਸੇ ਦੀ ਉਚੀ ਜਾਤ ਦੀ ਪਰਵਾਹ ਨਹੀਂ ਕਰਦਾ।੨।੯।]

## *ਸਿਮਰਨ ਕਰਨ ਵਾਲੇ ਦੇ ਅੰਦਰ ਸ੍ਵੈ-ਮਾਨਤਾ, ਅਣਖ, ਮਨੁੱਖਤਾ ਜਾਗ ਪੈਂਦੀ ਹੈ—*

ਸਰਦੇ-ਪੁੱਜਦੇ ਪੰਜਾਬ-ਨਿਵਾਸੀ ਗਰਮੀ ਦੀ ਰੁੱਤੇ ਕਸ਼ਮੀਰ ਦੀ ਸੈਰ ਕਰਨ ਚਲੇ ਜਾਂਦੇ ਹਨ। ਵਾਪਸ ਆ ਕੇ ਉਹ ਆਪਣੇ ਸੱਜਣਾਂ-ਮਿੱਤਰਾਂ ਨੂੰ ਕਈ ਕਈ ਦਿਨ ਉਸ ਧਰਤੀ ਦੀ ਸੁੰਦਰਤਾ ਦਾ ਹਾਲ ਸੁਣਾਂਦੇ ਰਹਿੰਦੇ ਹਨ, ਤੇ ਸੁਣਾਂਦੇ ਥੱਕਦੇ ਨਹੀਂ। ਕਸ਼ਮੀਰ ਦੇ ਹਰਿਆਵਲ-ਲੱਦੇ ਪਹਾੜ, ਡਲ੍ਹਕਦੇ ਸੁਅੱਛ ਪਾਣੀ ਦੀਆਂ ਝੀਲਾਂ ਤੇ ਦਰਿਆ, ਫਲਾਂ ਨਾਲ ਝੁੱਕੇ ਹੋਏ ਰੁੱਖ, ਤੇ ਖਿੜੇ ਫੁੱਲਾਂ ਨਾਲ ਮਹਿਕਦੇ ਬੂਟੇ—ਗੱਲ ਕੀ, ਹਰ ਪਾਸੇ ਵਲੋਂ ਕੁਦਰਤ ਦੇ ਸੁਹੱਪਣ ਦੀਆਂ ਕਹਾਣੀਆਂ ਉਹ ਲੋਕ ਸੁਆਦ ਨਾਲ ਸੁਣਾਂਦੇ ਹਨ, ਤੇ ਉਹਨਾਂ ਦਾ ਚੇਤਾ ਕਰ ਕਰ ਕੇ ਮਸਤੀ ਵਿਚ ਆਉਂਦੇ ਹਨ।

ਪਰ ਉਥੋਂ ਦੀ ਮਨੁੱਖਤਾ ਦਾ ਹਾਲ ਕਿਸੇ ਵਿਰਲੇ ਕਵੀ-ਦਿਲ ਦੀ ਨਜ਼ਰ ਚੜ੍ਹਦਾ ਹੈ, ਜੋ ਕਸ਼ਮੀਰ ਦੀ ਧਰਤੀ ਦਾ ਸੁਹਜ ਦੱਸ ਕੇ ਫਿਰ ਹਾਹੁਕੇ ਜਿਹੇ ਨਾਲ ਆਖਦਾ ਹੈ ਕਿ ਜਿਵੇਂ ਉਥੇ ਸੇਬ ਤੇ ਨਾਸ਼ਪਤੀਆਂ ਦਾ ਰੁਲ ਪਿਆ ਹੋਇਆ ਹੈ, ਤਿਵੇਂ ਉਥੋਂ ਦੇ ਗਰਾਵਾਂ ਵਿਚ ਸੁੰਦਰ ਬੱਚੀਆਂ ਬੱਚੇ, ਇਸਤ੍ਰੀਆਂ ਮਰਦ ਪਾਟੀਆਂ ਲੀਰਾਂ ਵਿਚ ਰੁਲ ਰਹੇ ਹਨ।

ਐਡੀ ਦੂਰ ਕੀ ਜਾਣਾ ਹੈ। ਅੱਖਾਂ ਵਾਲੇ ਇਥੇ ਆਪਣੇ ਹੀ ਸ਼ਹਿਰਾਂ ਵਿਚ

ਭੈੜੇ ਹਾਲ ਰੁਲਦੀ ਸੁੰਦਰਤਾ ਨਿੱਤ ਵੇਖਦੇ ਹੋਣਗੇ। ਪਰੀਆਂ ਵਰਗੀਆਂ ਸੁੰਦਰ ਨਾਰਾਂ, ਪਰ ਉਹਨਾਂ ਦੇ ਚਿਹਰੇ ਉਦਾਸ, ਕਿਉਂਕਿ ਉਹਨਾਂ ਦੇ ਸਿਰਾਂ 'ਤੇ ਗੰਦ ਦੇ ਟੋਕਰੇ ਹਨ। ਕਸ਼ਮੀਰਨਾਂ ਨੇ ਇਹਨਾਂ ਤੋਂ ਵਧੀਕ ਕੀ ਰੁਲਣਾ ਹੈ? ਕੋਈ 'ਸਾਊ' ਕੋਲੋਂ ਦੀ ਲੰਘੇ, ਤਾਂ ਸਰਦਾਰ ਜੀ! 'ਬਚਣਾ', 'ਸ਼ਾਹ ਜੀ! ਪਰੇ ਹੋ ਜਾਣਾ' ਆਖ ਆਖ ਕੇ ਵਿਚਾਰੀਆਂ ਦਾ ਮੂੰਹ ਸੁੱਕਦਾ ਹੈ। ਕਿਸੇ ਨੂੰ 'ਭਰਾ ਜੀ', 'ਵੀਰ ਜੀ' ਆਖਣ ਦਾ ਇਹਨਾਂ ਨੂੰ ਸ਼ਾਇਦ ਹੱਕ ਨਹੀਂ ਹੈ।

ਇਹਨਾਂ ਦੀ ਬਰਾਦਰੀ ਦੇ ਕਿਸੇ ਮਨੁੱਖ ਨੂੰ ਕਦੇ ਪਾਣੀ ਪਿਲਾਣ ਦਾ ਮੌਕਾ ਜੇ ਤੁਹਾਨੂੰ ਮਿਲਿਆ ਹੋਵੇ, ਤਾਂ ਉਹ ਭੀ ਇਕ ਅਨੋਖੀ ਦੁੱਖ-ਭਰੀ ਘਟਨਾ ਹੁੰਦੀ ਹੈ। ਤੁਸੀ ਚਾਹੇ ਉਸ ਨੂੰ ਜਾਣਦੇ ਭੀ ਨਾ ਹੋਵੋ, ਪਰ ਉਸ ਨੂੰ ਤੁਸੀ ਆਪਣੇ ਗਲਾਸ ਜਾਂ ਕੌਲ ਵਿਚ ਪਾਣੀ ਦੇ ਕੇ ਵੇਖੋ, ਉਹ ਪਰੇ ਪਰੇ ਹੋ ਜਾਏਗਾ, ਤੇ ਆਖੇਗਾ—ਨਹੀਂ ਸਰਦਾਰ ਜੀ! ਮੈਂ ਤੁਹਾਡਾ ਟਹਿਲੀਆ ਹਾਂ, ਮੈਨੂੰ ਮੇਰੇ ਭਾਂਡੇ ਵਿਚ ਹੀ ਪਾਣੀ ਪਾ ਦਿਓ।

ਕੁਦਰਤ ਦੇ ਰੰਗ! ਇਹ ਤਾਂ ਰੱਬ ਦਾ ਘਰ ਸਨ, ਰੱਬ ਨੇ ਆਪਣੇ ਰਹਿਣ ਲਈ ਬਣਾਏ ਹੋਏ ਸਨ।

ਗੁਰੂ ਕਲਗੀਧਰ ਪਾਤਿਸ਼ਾਹ ਦੇ ਚਰਨਾਂ ਦੇ ਭੌਰੇ ਭਾਈ ਨੰਦ ਲਾਲ ਜੀ ਲਿਖਦੇ ਹਨ:

**ਨ ਦਾਨਿਸੇਮ੍ਰ ਅਜ਼ ਰੋਜ਼ੇ ਅਜ਼ਲ, ਈਂ ਨਕਸ਼ੇ ਆਦਮ ਰਾ।**
**ਕਿ ਨੱਕਾਸ਼, ਅਜ਼ ਬਰਾਏ ਬੂਦਨੇ ਖ਼ੁਦ, ਖ਼ਾਨਹ ਮੇ-ਸਾਜ਼ਦ।**

[***ਪਦ ਅਰਥ :*** ਨ—ਨਹੀਂ। ਦਾਨਿਸੇਮ੍ਰ—ਮੈਂ ਜਾਣਦਾ ਸਾਂ। ਅਜ਼—ਤੋਂ। ਰੋਜ਼—ਦਿਨ। ਅਜ਼ਲ—ਜਗਤ ਦਾ ਸ਼ੁਰੂ। ਈਂ—ਇਹ। ਰਾ—ਨੂੰ। ਈਂ ਰਾ—ਇਸ ਨੂੰ। ਨਕਸ਼ੇ ਆਦਮ—ਮਨੁੱਖ ਦਾ ਸਰੀਰ। ਈਂ ਨਕਸ਼ੇ ਆਦਮ ਰਾ—ਮਨੁੱਖ ਦੇ ਇਸ ਸਰੀਰ ਨੂੰ।

ਨੱਕਾਸ਼—ਨਕਸ਼ ਬਣਾਨ ਵਾਲਾ। ਬਰਾਏ—ਵਾਸਤੇ। ਬਰਾਏ ਬੂਦਨੇ ਖ਼ੁਦ—ਆਪਣੇ ਰਹਿਣ ਵਾਸਤੇ। ਖ਼ਾਨਹ—ਘਰ। ਮੇ-ਸਾਜ਼ਦ—ਬਣਾਂਦਾ ਹੈ।

ਭਾਵ! ਸਤਿਗੁਰੂ ਨੂੰ ਮਿਲਣ ਤੋਂ ਪਹਿਲਾਂ ਮੈਨੂੰ ਇਹ ਪਤਾ ਨਹੀਂ ਸੀ ਕਿ ਮਨੁੱਖ ਦਾ ਸਰੀਰ ਪਰਮਾਤਮਾ ਨੇ ਆਪਣੇ ਰਹਿਣ ਲਈ ਬਣਾਇਆ ਹੋਇਆ ਹੈ।]

ਗੁਰੂ ਅਮਰਦਾਸ ਜੀ ਨੇ ਭੀ ਪ੍ਰਭਾਤੀ ਰਾਗ ਦੀ ਪਹਿਲੀ ਅਸ਼ਟਪਦੀ ਵਿਚ ਲਿਖਿਆ ਹੈ ਕਿ—

**ਹਰਿਮੰਦਰੁ ਏਹੁ ਸਰੀਰੁ ਹੈ, ਗਿਆਨਿ ਰਤਨਿ ਪਰਗਟੁ ਹੋਇ।**
**ਮਨਮੁਖ ਮੂਲੁ ਨ ਜਾਣਨੀ, ਮਾਣਸਿ ਹਰਿਮੰਦਰੁ ਨ ਹੋਇ।੨।**

[***ਪਦ ਅਰਥ :*** ਗਿਆਨਿ—ਆਤਮਕ ਜੀਵਨ ਦੀ ਸੂਝ ਰਾਹੀਂ। ਰਤਨਿ—ਰਤਨ ਦੀ ਰਾਹੀਂ। ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ। ਨ ਜਾਣਨੀ—ਨ ਜਾਣਨਿ, ਨਹੀਂ ਜਾਣਦੇ। ਮਾਣਸਿ—ਮਨੁੱਖ ਦੇ ਅੰਦਰ।

***ਅਰਥ :*** (ਹੇ ਭਾਈ! ਮਨੁੱਖ ਦਾ) ਇਹ ਸਰੀਰ 'ਹਰਿ-ਮੰਦਰ' ਹੈ (ਪਰਮਾਤਮਾ ਦਾ ਮੰਦਰ ਹੈ)। (ਪਰ ਇਹ ਭੇਤ ਸਤਿਗੁਰੂ ਦੀ ਬਖ਼ਸ਼ੀ) ਆਤਮਕ ਜੀਵਨ ਦੀ ਕੀਮਤੀ ਸੂਝ ਦੀ ਰਾਹੀਂ ਖੁਲ੍ਹਦਾ ਹੈ। ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ (ਜਗਤ ਦੇ) ਮੂਲ (ਪਰਮਾਤਮਾ) ਨਾਲ ਸਾਂਝ ਨਹੀਂ ਪਾਂਦੇ, (ਇਸ ਵਾਸਤੇ ਉਹ ਸਮਝਦੇ ਹਨ ਕਿ) ਮਨੁੱਖ ਦੇ ਅੰਦਰ 'ਹਰਿਮੰਦਰ' (ਪਰਮਾਤਮਾ ਦਾ ਨਿਵਾਸ-ਅਸਥਾਨ) ਨਹੀਂ ਹੋ ਸਕਦਾ।੨।]

ਇਹਨਾਂ ਤੋਂ ਰਤਾ ਉਚੇਰੀਆਂ ਸ਼ਰੇਣੀਆਂ ਦੀ ਇਹ ਦੁਰਦਸ਼ਾ ਤਾਂ ਨਹੀਂ, ਪਰ ਕਈ ਗੱਲੀਂ ਮਨੁੱਖਤਾ ਵਾਲਾ ਸਾਵਾਂ ਸਲੂਕ ਉਹਨਾਂ ਨਾਲ ਭੀ ਨਹੀਂ ਹੁੰਦਾ, ਤੇ ਉਹ ਇਸ ਨਿਰਾਦਰੀ ਨੂੰ ਇਕ ਅਟੱਲ ਭਾਵੀ ਸਮਝ ਕੇ, ਬਿਨਾ ਕਿਸੇ ਚੋਭ ਦੇ ਸਹਾਰਦੇ ਰਹਿੰਦੇ ਹਨ।

ਪਰ ਜਿੱਥੇ ਪਰਮਾਤਮਾ ਦੇ ਸਿਮਰਨ ਦਾ ਰੰਗ ਚੜ੍ਹਦਾ ਹੈ, ਉਥੇ ਕਾਂਇਆ ਪਲਟ ਜਾਂਦੀ ਹੈ, ਉਥੇ ਮਨੁੱਖਤਾ ਦੀ ਅਣਖ ਜਾਗ ਪੈਂਦੀ ਹੈ।

ਭਗਤ ਨਾਮਦੇਵ ਜੀ ਨੂੰ ਮੰਦਰ ਵਿਚੋਂ ਧੱਕੇ ਪੈਣ ਦੀ ਸਾਖੀ ਹਰੇਕ ਹਿੰਦੂ ਤੇ ਸਿੱਖ ਜਾਣਦਾ ਹੈ। ਬਹੁਤਿਆਂ ਅੱਗੇ ਅਤੇ ਤਕੜਿਆਂ ਅੱਗੇ ਨਾਮਦੇਵ ਜੀ ਦੀ ਪੇਸ਼ ਤਾਂ ਨਹੀਂ ਜਾ ਸਕਦੀ ਸੀ, ਪਰ ਉਹਨਾਂ ਇਸ ਨਿਰਾਦਰੀ ਨੂੰ ਲੇਟ ਕੇ ਨਹੀਂ ਸਹਾਰਿਆ। ਮੰਦਰੋਂ ਬਾਹਰ ਆ ਕੇ ਉਹਨਾਂ ਨੇ ਆਪਣੇ ਸਿਰਜਣਹਾਰ ਪ੍ਰਭੂ ਅੱਗੇ ਰੱਜ ਕੇ ਗਿਲਾ ਕੀਤਾ। ਆਖਣ ਲੱਗੇ—ਵੇਖ, ਮੇਰੇ ਸੋਹਣੇ ਰਾਮ! ਉੱਚੀ ਜਾਤ ਦੇ ਮਾਣ ਵਿਚ ਇਹ ਲੋਕ ਮੇਰੇ ਉਤੇ ਕ੍ਰੋਧਵਾਨ ਹੋ ਗਏ ਤੇ ਸ਼ੂਦਰ ਸ਼ੂਦਰ ਆਖ ਕੇ ਧੱਕੇ ਦੇ ਕੇ ਇਹਨਾਂ ਮੈਨੂੰ ਮੰਦਰ ਵਿਚੋਂ ਬਾਹਰ ਕੱਢ ਦਿੱਤਾ! ਮੈਨੂੰ ਇਹ ਦਿਲਾਸਾ ਕਾਹਦਾ ਕਿ ਤੇਰੀ ਭਗਤੀ ਦਾ ਸਦਕਾ ਮੈਨੂੰ ਮਰਨ ਪਿਛੋਂ

ਮੁਕਤੀ ਮਿਲ ਜਾਏਗੀ ? ਉਸ ਮੁਕਤੀ ਨੂੰ ਕੌਣ ਜਾਣੇਗਾ ? ਤੇਰੇ ਭਗਤ ਨੂੰ ਲੋਕ ਸ਼ੂਦਰ ਆਖਣ, ਇਸ ਵਿਚ ਤਾਂ ਤੇਰੀ ਹੀ ਨਿਰਾਦਰੀ ਹੋ ਰਹੀ ਹੈ:

**ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ।**
**ਤੂ ਨ ਬਿਸਾਰੇ ਰਾਮਈਆ।੧। ਰਹਾਉ।**
**ਆਲਾਵੰਤੀ ਇਹੁ ਭ੍ਰਮੁ ਜੋ ਹੈ, ਮੁਝ ਊਪਰਿ ਸਭ ਕੋਪਿਲਾ।**
**ਸੂਦੁ ਸੂਦੁ ਕਰਿ ਮਾਰਿ ਉਠਾਇਓ, ਕਹਾ ਕਰਉ ਬਾਪ ਬੀਠੁਲਾ।੧।**
**ਮੂਏ ਹੂਏ ਜਉ ਮੁਕਤਿ ਦੇਹੁਗੇ, ਮੁਕਤਿ ਨ ਜਾਨੈ ਕੋਇਲਾ।**
**ਏ ਪੰਡੀਆ ਮੋ ਕਉ ਢੇਢ ਕਹਤ, ਤੇਰੀ ਪੈਜ ਪਿਛੰਉਡੀ ਹੋਇਲਾ।੨।**
**ਤੂ ਜੁ ਦਇਆਲੁ ਕ੍ਰਿਪਾਲੁ ਕ੍ਰਿਪਾਲੁ ਕਹੀਅਤੁ ਹੈਂ,**
**ਅਤਿਭੁਜ ਭਇਓ ਅਪਾਰਲਾ।**
**ਫੇਰਿ ਦੀਆ ਦੇਹੁਰਾ ਨਾਮੇ ਕਉ, ਪੰਡੀਅਨ ਕਉ ਪਿਛਵਾਰਲਾ।੩।੨।**

*[ਮਲਾਰ ਨਾਮਦੇਵ ਜੀ*

[***ਪਦ ਅਰਥ :*** ਨ ਬਿਸਾਰੇ—ਨ ਬਿਸਾਰਿ। ਰਾਮਈਆ—ਹੇ ਸੋਹਣੇ ਰਾਮ ! ।੧। ਰਹਾਉ।

ਆਲਾਵੰਤੀ—(ਆਲਯ—ਘਰ, ਉੱਚਾ ਘਰ, ਉੱਚੀ ਜਾਤਿ) ਅਸੀ ਘਰ ਵਾਲੇ ਹਾਂ, ਅਸੀ ਉੱਚੇ ਘਰਾਣੇ ਵਾਲੇ ਹਾਂ, ਅਸੀ ਉੱਚੇ ਜਾਤ ਵਾਲੇ ਹਾਂ। ਭ੍ਰਮੁ—ਵਹਿਮ, ਭੁਲੇਖਾ। ਕੋਪਿਲਾ—ਕੋਪ ਕੀਤਾ ਹੈ, ਕ੍ਰੋਧ ਕੀਤਾ ਹੈ, ਗੁੱਸੇ ਹੋ ਗਏ ਹਨ। ਸੂਦੁ—ਸ਼ੂਦਰ। ਸੂਦੁ ਸੂਦੁ ਕਰਿ—'ਸ਼ੂਦਰ ਆ ਗਿਆ, ਸ਼ੂਦਰ ਆ ਗਿਆ' ਇਹ ਆਖ ਆਖ ਕੇ ! ਮਾਰਿ—ਮਾਰ-ਕੁਟਾਈ ਕਰ ਕੇ। ਕਹਾ ਕਰਉ—ਮੈਂ ਕੀ ਕਰਾਂ ? ਇਹਨਾਂ ਅੱਗੇ ਮੇਰੀ ਇਕੱਲੇ ਦੀ ਪੇਸ਼ ਨਹੀਂ ਜਾਂਦੀ। ਬਾਪੁ ਬੀਠੁਲਾ—ਹੇ ਬੀਠੁਲ ਬਾਪ ! (ਬੀਠੁਲ—Skt. विष्ठल one situated at a distance) ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ।੧।

ਜਉ—ਜੇ। ਕੋਇਲਾ—ਕੋਈ ਭੀ। ਪੰਡੀਆ—ਪਾਂਡੇ, ਪੁਜਾਰੀ। ਮੋ ਕਉ—ਮੈਨੂੰ। ਢੇਢ—ਨੀਚ। ਪੈਜ—ਇੱਜ਼ਤ। ਪਿਛੰਉਡੀ ਹੋਇਲਾ—ਪਿਛੇਤਰੀ ਹੋ ਰਹੀ ਹੈ, ਪਿੱਛੇ ਪੈ ਰਹੀ ਹੈ, ਘਟ ਗਈ ਹੈ।੨।

ਅਤਿਭੁਜ—ਵੱਡੀਆਂ ਭੁਜਾਂ ਵਾਲਾ, ਬਹੁਤ ਬਲੀ। ਅਪਾਰਲਾ—ਬੇਅੰਤ। ਨਾਮੇ ਕਉ—ਨਾਮਦੇਵ ਵਲ। ਪੰਡੀਅਨ ਕਉ—ਪਾਂਡਿਆਂ ਵਲ, ਪੁਜਾਰੀਆਂ ਵਲ। ਪਿਛਵਾਰਲਾ—ਪਿਛਲਾ ਪਾਸਾ, ਪਿੱਠ।੩।

***ਅਰਥ :*** ਹੇ ਸੋਹਣੇ ਰਾਮ ! ਮੈਨੂੰ ਤੂੰ ਨਾ ਵਿਸਾਰੀਂ, ਮੈਨੂੰ ਤੂੰ ਨਾ ਭੁਲਾਈਂ, ਮੈਨੂੰ ਤੂੰ ਨਾ ਵਿਸਾਰੀਂ ।੧। ਰਹਾਉ ।

(ਇਹਨਾਂ ਪਾਂਡਿਆਂ ਨੂੰ) ਇਹ ਵਹਿਮ ਹੈ ਕਿ ਇਹ ਉੱਚੀ ਜਾਤੀ ਵਾਲੇ ਹਨ, (ਇਸ ਕਰਕੇ ਇਹ) ਸਾਰੇ ਮੇਰੇ ਉਤੇ ਗੁੱਸੇ ਹੋ ਗਏ ਹਨ, ਸ਼ੂਦਰ ਸ਼ੂਦਰ ਆਖ ਆਖ ਕੇ, ਤੇ ਮਾਰ-ਕੁਟਾਈ ਕਰ ਕੇ ਮੈਨੂੰ ਇਹਨਾਂ ਨੇ (ਮੰਦਰ ਵਿਚੋਂ) ਉਠਾਲ ਦਿੱਤਾ ਹੈ। ਤੇ ਮੇਰੇ ਬੀਠੁਲ ਪਿਤਾ ! ਇਹਨਾਂ ਅੱਗੇ ਮੇਰੀ ਇਕੱਲੇ ਦੀ ਪੇਸ਼ ਨਹੀਂ ਜਾਂਦੀ ।੧।

ਜੇ ਤੂੰ ਮੈਨੂੰ ਮਰਨ ਪਿੱਛੋਂ ਮੁਕਤੀ ਦੇ ਦਿੱਤੀ, ਤੇਰੀ ਦਿੱਤੀ ਹੋਈ ਮੁਕਤੀ ਦਾ ਕਿਸੇ ਨੂੰ ਪਤਾ ਨਹੀਂ ਲੱਗਣਾ। ਇਹ ਪਾਂਡੇ ਮੈਨੂੰ ਨੀਚ ਆਖ ਰਹੇ ਹਨ, ਇਸ ਤਰ੍ਹਾਂ ਤਾਂ ਤੇਰੀ ਆਪਣੀ ਹੀ ਇੱਜ਼ਤ ਘਟ ਰਹੀ ਹੈ (ਕੀ ਤੇਰੀ ਬੰਦਗੀ ਕਰਨ ਵਾਲਾ ਕੋਈ ਬੰਦਾ ਨੀਚ ਰਹਿ ਸਕਦਾ ਹੈ ? ) ।੨।

ਹੇ ਸੋਹਣੇ ਰਾਮ ! ਤੂੰ ਤਾਂ ਸਭਨਾਂ ਉਤੇ, (ਚਾਹੇ ਕੋਈ ਨੀਚ ਕੁਲ ਦਾ ਹੋਵੇ, ਚਾਹੇ ਉੱਚੀ ਕੁਲ ਦਾ) ਦਇਆ ਕਰਨ ਵਾਲਾ ਹੈਂ, ਤੂੰ ਮਿਹਰ ਦਾ ਘਰ ਹੈਂ, (ਫਿਰ ਤੂੰ) ਹੈਂ ਭੀ ਬੜਾ ਬਲੀ ਤੇ ਬੇਅੰਤ। (ਕੀ ਤੇਰੇ ਸੇਵਕ ਉਤੇ ਕੋਈ ਤੇਰੀ ਮਰਜ਼ੀ ਤੋਂ ਬਿਨਾ ਧੱਕਾ ਕਰ ਸਕਦਾ ਹੈ ?) (ਮੇਰੀ ਨਾਮਦੇਵ ਦੀ ਅਰਜ਼ੋਈ ਸੁਣ ਕੇ ਪ੍ਰਭੂ ਨੇ) ਦੇਹੁਰਾ ਮੈਂ ਨਾਮਦੇਵ ਵਲ ਫੇਰ ਦਿੱਤਾ, ਤੇ ਪਾਂਡਿਆਂ ਵਲ ਪਿੱਠ ਹੋ ਗਈ ।੩।

***ਨੋਟ*** : ਜੇ ਨਾਮਦੇਵ ਜੀ ਕਿਸੇ ਬੀਠੁਲ ਮੂਰਤੀ ਦੇ ਪੁਜਾਰੀ ਹੁੰਦੇ, ਤਾਂ ਉਹ ਪੂਜਾ ਆਖ਼ਰ ਤਾਂ ਬੀਠੁਲ ਦੇ ਮੰਦਰ ਵਿਚ ਜਾ ਕੇ ਹੀ ਹੋ ਸਕਦੀ ਸੀ। ਤੇ, ਬੀਠੁਲ ਦੇ ਮੰਦਰ ਵਿਚ ਹਰ ਰੋਜ਼ ਜਾਣ ਵਾਲੇ ਨਾਮਦੇਵ ਨੂੰ ਇਹ ਪਾਂਡੇ ਧੱਕੇ ਕਿਉਂ ਮਾਰਦੇ ? ਇਸ ਮੰਦਰ ਵਿਚੋਂ ਧੱਕੇ ਖਾ ਕੇ ਨਾਮਦੇਵ ਬੀਠੁਲ ਅੱਗੇ ਪੁਕਾਰ ਕਰ ਰਿਹਾ ਹੈ। ਇਹ ਮੰਦਰ ਬੀਠੁਲ ਦਾ ਹੀ ਹੋਵੇਗਾ। ਇਥੋਂ ਧੱਕੇ ਪੈਣ ਤੋਂ ਹੀ ਸਾਫ਼ ਜ਼ਾਹਰ ਹੈ ਕਿ ਨਾਮਦੇਵ ਇਸ ਤੋਂ ਪਹਿਲਾਂ ਕਦੇ ਕਿਸੇ ਮੰਦਰ ਵਿਚ ਨਹੀਂ ਸੀ ਗਿਆ। ਨਾ ਹੀ ਕਿਸੇ ਮੰਦਰ ਵਿਚ ਧਰੀ ਕਿਸੇ ਬੀਠੁਲ-ਮੂਰਤੀ ਦਾ ਉਹ ਪੁਜਾਰੀ ਸੀ। ਬੀਠੁਲ-ਮੂਰਤੀ ਕ੍ਰਿਸ਼ਨ ਜੀ ਦੀ ਹੈ। ਪਰ 'ਰਹਾਉ' ਦੀ ਤੁਕ ਵਿਚ ਨਾਮਦੇਵ ਆਪਣੇ 'ਬੀਠੁਲ' ਨੂੰ 'ਰਮਈਆ' ਕਹਿ ਕੇ ਬੁਲਾਂਦਾ ਹੈ। ਕਿਸੇ ਇੱਕ ਅਵਤਾਰ ਦੀ ਮੂਰਤੀ ਦਾ ਪੁਜਾਰੀ ਆਪਣੇ ਇਸ਼ਟ ਨੂੰ ਦੂਜੇ ਅਵਤਾਰ ਦੇ ਨਾਮ ਨਾਲ ਯਾਦ ਨਹੀਂ ਕਰ ਸਕਦਾ। ਸੋ, ਇਥੇ ਨਾਮਦੇਵ ਉਸੇ ਮਹਾਨ 'ਬਾਪ' ਨੂੰ ਸੱਦ ਰਿਹਾ ਹੈ, ਜਿਸ ਨੂੰ ਰਾਮ, ਬੀਠੁਲ, ਮੁਕੰਦ ਆਦਿਕ ਸਾਰੇ ਪਿਆਰੇ ਨਾਮਾਂ ਨਾਲ ਬੁਲਾਇਆ ਜਾ ਸਕਦਾ ਹੈ।]

ਜਗਤ-ਵਰਤਾਰੇ ਦੀ ਇਹ ਇਕ ਪਰਸਿੱਧ ਗੱਲ ਹੈ ਕਿ 'ਜਿਹਦੇ ਘਰ ਦਾਣੇ, ਉਹਦੇ ਕਮਲੇ ਭੀ ਸਿਆਣੇ।' ਤੇ ਇਸ ਦੇ ਉਲਟ, ਗ਼ਰੀਬਾਂ ਨੀਵਿਆਂ ਵਿਚ ਜੇ ਕੋਈ ਗੁਣਵਾਨ ਭੀ ਹੋ ਪਏ ਤਾਂ ਭੀ ਉਸ ਨੂੰ ਛੁਟਿਆਣ ਦੇ ਜਤਨ ਕੀਤੇ ਜਾਂਦੇ ਹਨ। ਜੇ ਹੋਰ ਕੋਈ ਢੰਗ ਨਾ ਲੱਭੇ, ਤਾਂ ਇਤਨਾ ਹੀ ਆਖ ਦੇਣਾ ਕਾਫ਼ੀ ਸਮਝਿਆ ਜਾਂਦਾ ਹੈ ਕਿ ਉਹ ਕਿੱਧਰ ਦਾ ਲਾਇਕ ਜੰਮ ਪਿਆ ? ਆਖ਼ਰ ਹੈ ਤਾਂ ਕੰਮੀ-ਕਮੀਣ ਹੀ ਨਾ। ਪਰ ਉੱਚੀ ਜਾਤ ਵਾਲਿਆਂ ਅਤੇ ਧਨਾਢਾਂ ਦਾ ਇਹ ਹਥਿਆਰ ਭੀ ਉਸ ਉੱਚ-ਆਤਮਾ ਮਨੁੱਖ ਦੇ ਸਾਹਮਣੇ ਖੁੰਢਾ ਹੋ ਜਾਂਦਾ ਹੈ, ਜਿਸ ਦੀ ਸੁਰਤ ਸਿਮਰਨ ਦੀ ਬਰਕਤ ਨਾਲ ਪਰਮਾਤਮਾ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ।

ਜਦੋਂ ਚਮਾਰ ਚਮਾਰ ਆਖ ਕੇ ਭਗਤ ਰਵਿਦਾਸ ਜੀ ਦੀ ਹੇਠੀ ਕਰਨ ਦੇ ਜਤਨ ਕੀਤੇ ਗਏ, ਤਾਂ ਉਹਨਾਂ ਅੱਗੋਂ ਹੱਸ ਕੇ ਆਖਿਆ—ਲੋਕ ਆਪਣੇ ਅੰਦਰ ਝਾਤੀ ਮਾਰ ਕੇ ਵੇਖਦੇ ਨਹੀਂ ਹਨ ਕਿ ਇਸ ਸਰੀਰ-ਜੁੱਤੀ ਨੂੰ ਹਰ ਵੇਲੇ ਚੰਗੀਆਂ ਖ਼ੁਰਾਕਾਂ ਤੇ ਦਵਾਈਆਂ ਆਦਿਕ ਦੀਆਂ ਟਾਕੀਆਂ ਤੇ ਗਾਂਢੇ ਲਾਣ ਦੇ ਨਿੱਤ ਆਹਰ ਕਰਦੇ ਸਭ ਚਮਿਆਰ ਬਣੇ ਪਏ ਹਨ। ਮੈਂ ਤਾਂ ਸਿਰਫ਼ ਜਨਮ ਦਾ ਚਮਿਆਰ ਸਾਂ, ਪਰ ਮੈਨੂੰ ਤਾਹਨਾ ਮਾਰਨ ਵਾਲੇ ਆਪ ਕਰਮ ਦੇ ਚਮਿਆਰ ਹੋ ਚੁੱਕੇ ਹਨ। ਮੇਰੇ ਪਾਸ ਸਰੀਰਕ ਮੋਹ ਦੀ ਆਰ ਨਹੀਂ ਹੈ, ਤੇ ਨਾ ਹੀ ਮੈਂ ਲੱਬ-ਲੋਭ ਵਿਚ ਫਸ ਕੇ ਨਿੱਤ ਸਰੀਰਕ ਧੰਦਿਆਂ ਦੀਆਂ ਟਾਕੀਆਂ ਲਾ ਰਿਹਾ ਹਾਂ। ਮੈਨੂੰ ਟਿਚਕਰਾਂ ਕਰਨ ਵਾਲਾ ਜਗਤ ਇਸ ਚਮਾਰ-ਪੁਣੇ ਵਿਚ ਖ਼ੁਆਰ ਹੋ ਰਿਹਾ ਹੈ ਤੇ ਮੈਂ ਸਰੀਰ-ਪਨਹੀ (ਸਰੀਰ-ਜੁੱਤੀ) ਦੇ ਗਾਂਢੇ-ਤੋਪੇ ਛੱਡ ਕੇ ਪਰਮਾਤਮਾ ਦੇ ਚਰਨਾਂ ਵਿਚ ਜੁੜਨ ਦੀ ਮੌਜ ਮਾਣ ਰਿਹਾ ਹਾਂ। ਆਪ ਲਿਖਦੇ ਹਨ :

**ਚਮਰਟਾ ਗਾਂਠਿ ਨ ਜਨਈ।**
**ਲੋਗੁ ਗਠਾਵੈ ਪਨਹੀ।੧। ਰਹਾਉ।**
**ਆਰ ਨਹੀ ਜਿਹ ਤੋਪਉ।**
**ਨਹੀ ਰਾਂਬੀ ਠਾਉ ਰੋਪਉ।੧।**
**ਲੋਗੁ ਗੰਠਿ ਗੰਠਿ ਖਰਾ ਬਿਗੂਚਾ।**
**ਹਉ ਬਿਨੁ ਗਾਂਠੇ ਜਾਇ ਪਹੂਚਾ।੨।**
**ਰਵਿਦਾਸੁ ਜਪੈ ਰਾਮ ਨਾਮਾ।**
**ਮੋਹਿ ਜਮ ਸਿਉ ਨਾਹੀ ਕਾਮਾ।੩।੭।** *[ਸੋਰਠਿ*

[***ਪਦ ਅਰਥ :*** ਚਮਰਟਾ—ਗ਼ਰੀਬ ਚਮਿਆਰ। ਗਾਂਠਿ ਨ ਜਨਈ—ਗੰਢਣਾ ਨਹੀਂ ਜਾਣਦਾ। ਗਠਾਵੈ—ਗੰਢਾਂਦਾ ਹੈ। ਪਨਹੀ—ਜੁੱਤੀ।੧। ਰਹਾਉ।

ਜਿਹ—ਜਿਸ ਨਾਲ। ਤੋਪਉ—ਤੋਪਉਂ, ਮੈਂ ਤੋਪਾ ਲਾਵਾਂ। ਠਾਉ—ਥਾਂ, ਜੁੱਤੀ ਦੀ ਟੁੱਟੀ ਹੋਈ ਥਾਂ। ਰੋਪਉ—ਰੋਪਉਂ, ਮੈਂ ਟਾਕੀ ਲਾਵਾਂ।੧।

ਗੰਠਿ ਗੰਠਿ—ਗੰਢ ਗੰਢ ਕੇ। ਖਰਾ—ਬਹੁਤ। ਬਿਗੂਚਾ—ਖੁਆਰ ਹੋ ਰਿਹਾ ਹੈ। ਹਉ—ਮੈਂ। ਬਿਨੁ ਗਾਠੇ—(ਸਰੀਰ-ਜੁੱਤੀ ਨੂੰ) ਗੰਢਣ ਦਾ ਕੰਮ ਛੱਡ ਕੇ।੨।

ਮੋਹਿ—ਮੈਨੂੰ। ਸਿਉ—ਨਾਲ। ਕਾਮਾ—ਵਾਸਤਾ।੩।

***ਅਰਥ :*** ਮੈਂ ਗ਼ਰੀਬ ਚਮਿਆਰ (ਸਰੀਰ-ਜੁੱਤੀ ਨੂੰ) ਗੰਢਣਾ ਨਹੀਂ ਜਾਣਦਾ, ਪਰ ਜਗਤ ਦੇ ਜੀਵ ਆਪੋ ਆਪਣੀ (ਸਰੀਰ-) ਜੁੱਤੀ ਗੰਢਾ ਰਹੇ ਹਨ, (ਭਾਵ, ਲੋਕ ਦਿਨ ਰਾਤ ਨਿਰੇ ਸਰੀਰ ਦੀ ਪਾਲਣਾ ਦੇ ਆਹਰ ਵਿਚ ਲੱਗ ਰਹੇ ਹਨ)।੧। ਰਹਾਉ।

ਮੇਰੇ ਪਾਸ ਆਰ ਨਹੀਂ ਕਿ ਮੈਂ (ਜੁੱਤੀ ਨੂੰ) ਤੋਪੇ ਲਾਵਾਂ (ਭਾਵ, ਮੇਰੇ ਅੰਦਰ ਮੋਹ ਦੀ ਖਿੱਚ ਨਹੀਂ ਕਿ ਮੇਰੀ ਸੁਰਤ ਸਦਾ ਸਰੀਰ ਵਿਚ ਹੀ ਟਿਕੀ ਰਹੇ) ਮੇਰੇ ਪਾਸ ਰੰਬੀ ਨਹੀਂ ਕਿ (ਜੁੱਤੀ ਨੂੰ) ਟਾਕੀਆਂ ਲਾਵਾਂ (ਭਾਵ, ਮੇਰੇ ਅੰਦਰ ਲੋਭ ਨਹੀਂ ਕਿ ਚੰਗੇ ਚੰਗੇ ਖਾਣੇ ਲਿਆ ਕੇ ਨਿੱਤ ਸਰੀਰ ਨੂੰ ਪਾਲਦਾ ਰਹਾਂ)।੧।

ਜਗਤ ਗੰਢ ਗੰਢ ਕੇ ਬਹੁਤ ਖ਼ੁਆਰ ਹੋ ਰਿਹਾ ਹੈ (ਭਾਵ, ਜਗਤ ਦੇ ਜੀਵ ਆਪੋ ਆਪਣੇ ਸਰੀਰ ਨੂੰ ਦਿਨ ਰਾਤ ਪਾਲਣ-ਪੋਸਣ ਦੇ ਆਹਰੇ ਲੱਗ ਕੇ ਦੁਖੀ ਹੋ ਰਹੇ ਹਨ), ਮੈਂ ਗੰਢਣ ਦਾ ਕੰਮ ਛੱਡ ਕੇ (ਭਾਵ, ਆਪਣੇ ਸਰੀਰ ਦੇ ਨਿਤ ਆਹਰੇ ਲੱਗੇ ਰਹਿਣ ਨੂੰ ਛੱਡ ਕੇ) ਪ੍ਰਭੂ-ਚਰਨਾਂ ਵਿਚ ਜਾ ਅਪੜਿਆ ਹਾਂ।੨।

ਰਵਿਦਾਸ ਹੁਣ ਪਰਮਾਤਮਾ ਦਾ ਨਾਮ ਸਿਮਰਦਾ ਹੈ (ਤੇ, ਸਰੀਰ ਦਾ ਮੋਹ ਛੱਡ ਬੈਠਾ ਹੈ, ਇਸ ਵਾਸਤੇ ਰਵਿਦਾਸ ਨੂੰ ਜਮਾਂ ਨਾਲ ਕੋਈ ਵਾਸਤਾ ਨਹੀਂ ਰਹਿ ਗਿਆ।੩।੭।]

ਸਿਮਰਨ ਦੀ ਕਦਰ ਨਾ ਜਾਣਨ ਵਾਲੇ ਇਹਨਾਂ ਜਾਤ-ਅਭਿਮਾਨੀਆਂ ਨੂੰ ਭਗਤ ਰਵਿਦਾਸ ਜੀ ਨੇ ਇਕ ਵਾਰੀ ਆਖਿਆ—ਹੇ ਨਗਰ ਦੇ ਲੋਕੋ! ਇਹ ਠੀਕ ਹੈ ਕਿ ਮੈਂ ਚਮਾਰ-ਜਾਤੀ ਵਿਚ ਜੰਮਿਆ ਹਾਂ, ਪਰ ਵੇਖੋ ਬਰਕਤ ਪ੍ਰਭੂ-

ਨਾਮ ਦੇ ਸਿਮਰਨ ਦੀ। ਗੰਗਾ ਦੇ ਪ੍ਰਵਾਹ ਵਿਚ ਸ਼ਰਾਬ ਤੇ ਹੋਰ ਨਦੀਆਂ ਦਾ ਜਲ ਰਲ ਕੇ ਗੰਗਾ-ਜਲ ਹੀ ਬਣ ਜਾਂਦਾ ਹੈ। ਪਰ ਜੇ ਗੰਗਾ-ਜਲ ਤੋਂ (ਬਾਰੁਨੀ) ਸ਼ਰਾਬ ਤਿਆਰ ਕੀਤੀ ਜਾਏ, ਤਾਂ ਉਸ ਨੂੰ ਕੋਈ ਭੀ ਭਲਾ ਮਨੁੱਖ ਨਹੀ ਪੀਏਗਾ। ਤਾੜੀ ਦਾ ਰੁੱਖ ਅਪਵਿੱਤਰ ਮੰਨਿਆ ਜਾਂਦਾ ਹੈ, ਪਰ ਉਸ ਦੇ ਬਣੇ ਕਾਗ਼ਜ਼ ਉਤੇ ਜੇ ਪਰਮਾਤਮਾ ਦੇ ਨਾਮ ਦੀ ਸਿਫ਼ਤ ਲਿਖੀ ਜਾਏ, ਤਾਂ ਉਹ ਕਾਗ਼ਜ਼ ਅਪਵਿੱਤਰ ਨਹੀਂ ਰਹਿ ਜਾਂਦਾ, ਲੋਕ ਉਸ ਦੇ ਅੱਗੇ ਸਿਰ ਨਿਵਾਂਦੇ ਹਨ। ਮੇਰੇ ਜਾਤ-ਭਰਾ ਮੋਏ ਢੋਰ ਢੋਂਦੇ ਹਨ ਤੇ ਚੰਮ ਦੇ ਕੱਟਣ-ਵੱਢਣ ਦਾ ਕੰਮ ਕਰਦੇ ਹਨ, ਮੈਂ ਭੀ ਉਹਨਾਂ ਵਿਚੋਂ ਹੀ ਹਾਂ। ਪਰ ਪ੍ਰਭੂ ਦਾ ਨਾਮ ਸਿਮਰਨ ਦੀ ਹੀ ਬਰਕਤ ਹੈ ਕਿ ਬਨਾਰਸ ਦੇ ਸਿਰ-ਕੱਢ ਬ੍ਰਾਹਮਣ ਭੀ ਆ ਮੈਨੂੰ ਨਮਸਕਾਰਾਂ ਕਰਦੇ ਹਨ। ਭਗਤ ਜੀ ਨੇ ਫ਼ੁਰਮਾਇਆ :

**ਨਾਗਰ ਜਨਾਂ! ਮੇਰੀ ਜਾਤਿ ਬਿਖਿਆਤ ਚੰਮਾਰੰ।**
**ਰਿਦੈ ਰਾਮ ਗੋਬਿੰਦ ਗੁਣ ਸਾਰੰ।੧। ਰਹਾਉ।**
**ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ,**
**ਸੰਤ ਜਨ ਕਰਤ ਨਹੀ ਪਾਨੰ।**
**ਸੁਰਾ ਅਪਵਿਤ੍ਰ ਨਤ ਅਵਰ ਜਲ ਰੇ,**
**ਸੁਰਸਰੀ ਮਿਲਤ ਨਹਿ ਹੋਇ ਆਨੰ।੧।**
**ਤਰ ਤਾਰਿ ਅਪਵਿਤ੍ਰ ਕਰ ਮਾਨੀਐ ਰੇ,**
**ਜੈਸੇ ਕਾਗਰਾ ਕਰਤ ਬੀਚਾਰੰ।**
**ਭਗਤਿ ਭਾਗਉਤੁ ਲਿਖੀਐ ਤਿਹ ਊਪਰੇ,**
**ਪੂਜੀਐ ਕਰਿ ਨਮਸਕਾਰੰ।੨।**
**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ,**
**ਨਿਤਹਿ ਬਨਾਰਸੀ ਆਸ ਪਾਸਾ।**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ,**
**ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ।੩।੧।** *[ਮਲਾਰ*

[***ਪਦ ਅਰਥ :*** ਨਾਗਰ—ਨਗਰ ਦੇ। ਬਿਖਿਆਤ—ਮਸ਼ਹੂਰ, ਪਰਤੱਖ, ਮੰਨੀ-ਪ੍ਰਮੰਨੀ। ਰਿਦੈ—ਹਿਰਦੇ ਵਿਚ। ਸਾਰੰ—ਮੈਂ ਸੰਭਾਲਦਾ ਹਾਂ, ਮੈਂ ਚੇਤੇ ਕਰਦਾ ਹਾਂ।੧। ਰਹਾਉ।

ਸੁਰਸਰੀ—[ਸੁਰਲਰਿਤ] ਗੰਗਾ। ਸਲਲ—ਪਾਣੀ। ਕ੍ਰਿਤ—ਬਣਾਇਆ ਹੋਇਆ। ਬਾਰੁਨੀ—[ਵਾਰੁਣੀ] ਸ਼ਰਾਬ। ਰੇ—ਹੇ ਭਾਈ! ਪਾਨੰ ਨਹੀ ਕਰਤ—

ਨਹੀਂ ਪੀਂਦੇ। ਸੁਰਾ—ਸ਼ਰਾਬ। ਨਤ—ਭਾਵੇਂ। ਅਵਰ—ਹੋਰ। ਆਨੰ—ਹੋਰ, ਵੱਖਰੇ।੧।

ਤਰ—[ਤਰੁ] ਰੁੱਖ। ਤਰ ਤਾਰਿ—ਤਾੜੀ ਦੇ ਰੁੱਖ, ਜਿਨ੍ਹਾਂ ਵਿਚੋਂ ਨਸ਼ਾ ਦੇਣ ਵਾਲਾ ਰਸ ਨਿਕਲਦਾ ਹੈ। ਕਾਗਰਾ—ਕਾਗ਼ਜ਼। ਕਰਤ ਬੀਚਾਰੰ—ਵਿਚਾਰ ਕਰਦੇ ਹਨ।੨।

ਕੁਟ-ਬਾਂਢਲਾ—(ਚੰਮ) ਕੁੱਟਣ ਤੇ ਵੱਢਣ ਵਾਲਾ। ਢੋਰ—ਮਰੇ ਹੋਏ ਪਸ਼ੂ। ਨਿਤਹਿ—ਸਦਾ। ਬਿਪ੍ਰ—ਬ੍ਰਾਹਮਣ। ਤਿਹਿ—ਉਸ ਨੂੰ। ਡੰਡਉਤਿ—ਨਮਸਕਾਰ। ਨਾਮ ਸਰਣਾਇ—ਨਾਮ ਦੀ ਸ਼ਰਨ ਵਿਚ।੩।੧।

ਜਦੋਂ ਕਿਸੇ ਜਾਤ-ਅਭਿਮਾਨੀ ਬ੍ਰਾਹਮਣ ਨੇ ਕਬੀਰ ਜੀ ਨੂੰ ਜੁਲਾਹ ਜੁਲਾਹ ਆਖ ਕੇ ਉਹਨਾਂ ਦਾ ਸ਼ੂਦਰ ਜਨਮ ਜਤਾ ਕੇ ਨੀਵਾਂ ਕਰਨ ਦੀ ਕੋਸ਼ਸ਼ ਕੀਤੀ, ਤਾਂ ਕਬੀਰ ਜੀ ਮਨੁੱਖਤਾ ਦੀ ਇਸ ਬੇ-ਦਰਦੀ ਨਾਲ ਹੋ ਰਹੀ ਨਿਰਾਦਰੀ ਸਹਾਰ ਨਾ ਸਕੇ। ਉਹ ਬ੍ਰਾਹਮਣ ਨੂੰ ਵੰਗਾਰ ਕੇ ਆਖਣ ਲੱਗੇ :

**ਗਰਭ ਵਾਸ ਮਹਿ ਕੁਲੁ ਨਹੀ ਜਾਤੀ।**
**ਬ੍ਰਹਮ ਬਿੰਦੁ ਤੇ ਸਭ ਉਤਪਾਤੀ।੧।**
**ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ।**
**ਬਾਮਨ ਕਹਿ ਕਹਿ ਜਨਮੁ ਮਤ ਖੋਏ।੧। ਰਹਾਉ।**
**ਜੌ ਤੂੰ ਬ੍ਰਾਹਮਣੁ, ਬ੍ਰਹਮਣੀ ਜਾਇਆ।**
**ਤਉ ਆਨ ਬਾਟ ਕਾਹੇ ਨਹੀ ਆਇਆ।੨।**
**ਤੁਮ ਕਤ ਬ੍ਰਾਹਮਣ, ਹਮ ਕਤ ਸੂਦ।**
**ਹਮ ਕਤ ਲੋਹੂ, ਤੁਮ ਕਤ ਦੂਧ।੩।**
**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ।**
**ਸੋ ਬ੍ਰਾਹਮਣੁ ਕਹੀਅਤ ਹੈ ਹਮਾਰੈ।੪।੭।** *[ਗਉੜੀ*

[***ਪਦ ਅਰਥ :*** ਗਰਭ ਵਾਸ—ਮਾਂ ਦੇ ਪੇਟ ਦਾ ਵਸੇਬਾ। ਜਾਤੀ—ਜਾਣੀ (ਕਿਸੇ ਨੇ ਭੀ)। ਬ੍ਰਹਮ ਬਿੰਦੁ—ਪਰਮਾਤਮਾ ਦੀ ਅੰਸ਼। ਉਤਪਾਤੀ—ਉਤਪੱਤੀ, ਹੋਂਦ, ਜਨਮ। ਬਿੰਦੁ ਤੇ—ਬਿੰਦੁ ਤੋਂ [**ਨੋਟ :** ਲਫ਼ਜ਼ 'ਬਿੰਦੁ' ਸਦਾ ( ੁ ) ਅੰਤ ਰਹਿੰਦਾ ਹੈ। ਸੰਬੰਧਕ (Preposition) ਦੇ ਨਾਲ ਭੀ ਇਹ ( ੁ ) ਕਾਇਮ ਰਹਿੰਦਾ ਹੈ]।੧।

ਕਹੁ—ਦੱਸ। ਕਬ ਕੇ ਹੋਏ—ਕਦੋਂ ਤੋਂ ਬਣ ਗਏ ਹਨ ? (ਭਾਵ, ਮਾਂ ਦੇ ਪੇਟ ਵਿਚ ਤਾਂ ਸਭ ਜੀਵ ਇੱਕੋ ਜਿਹੇ ਹੁੰਦੇ ਹਨ, ਬਾਹਰ ਆ ਕੇ ਤੁਸੀ ਕਦੋਂ ਦੇ ਬ੍ਰਾਹਮਣ ਬਣ ਗਏ ਹੋ ?) ਕਹਿ ਕਹਿ—ਆਖ ਆਖ ਕੇ (ਭਾਵ, ਬ੍ਰਾਹਮਣ-ਪੁਣੇ ਦਾ ਮਾਣ ਕਰ ਕੇ, ਅਹੰਕਾਰ ਨਾਲ ਇਹ ਆਖ ਆਖ ਕੇ ਕਿ ਮੈਂ ਬ੍ਰਾਹਮਣ ਹਾਂ)। ਮਤੁ ਖੋਏ—ਨਾ ਗਵਾਉ।੧। ਰਹਾਉ।

ਜੌ—ਜੇਕਰ। ਬ੍ਰਾਹਮਣੀ ਜਾਇਆ—ਬ੍ਰਾਹਮਣੀ ਤੋਂ ਜੰਮਿਆ ਹੋਇਆ। ਤਉ—ਤਾਂ। ਆਨ ਬਾਟ—(ਕਿਸੇ) ਹੋਰ ਰਾਹੇ। ਕਾਹੇ—ਕਿਉਂ ? ਆਇਆ—ਜੰਮ ਪਿਆ।੨।

ਕਤ—ਕਿਵੇਂ ? ਹਮ—ਅਸੀ। ਸੂਦ—ਸ਼ੂਦਰ, ਨੀਵੀਂ ਜਾਤ ਦੇ। ਹਮ—ਅਸਾਡੇ (ਸਰੀਰ ਵਿਚ)।੩।

ਜੋ—ਜਿਹੜਾ (ਮਨੁੱਖ)। ਬ੍ਰਹਮੁ—ਪਰਮਾਤਮਾ ਨੂੰ। ਬੀਚਾਰੈ—ਵਿਚਾਰਦਾ ਹੈ, ਸਿਮਰਦਾ ਹੈ, ਚੇਤੇ ਕਰਦਾ ਹੈ। ਸੋ—ਉਸ ਮਨੁੱਖ। ਕਹੀਅਤੁ ਹੈ—ਆਖੀਦਾ ਹੈ। ਹਮਾਰੈ—ਅਸਾਡੇ ਮਤ ਵਿਚ।੪।

***ਅਰਥ :*** ਸਾਰੇ ਜੀਵਾਂ ਦੀ ਉਤਪੱਤੀ ਪਰਮਾਤਮਾ ਦੀ ਅੰਸ਼ ਤੋਂ (ਹੋ ਰਹੀ) ਹੈ (ਭਾਵ, ਸਭ ਦਾ ਮੂਲ-ਕਾਰਨ ਪਰਮਾਤਮਾ ਆਪ ਹੈ), ਮਾਂ ਦੇ ਪੇਟ ਵਿਚ ਤਾਂ ਕਿਸੇ ਨੂੰ ਇਹ ਸਮਝ ਨਹੀਂ ਹੁੰਦੀ ਕਿ ਮੈਂ ਕਿਸ ਕੁਲ ਦਾ ਹਾਂ।੧।

ਦੱਸ, ਹੇ ਪੰਡਿਤ ! ਤੁਸੀ ਬ੍ਰਾਹਮਣ ਕਦੋਂ ਦੇ ਬਣ ਗਏ ਹੋ ? ਇਹ ਆਖ ਆਖ ਕੇ ਕਿ ਮੈਂ ਬ੍ਰਾਹਮਣ ਹਾਂ, ਮੈਂ ਬ੍ਰਾਹਮਣ ਹਾਂ, ਮਨੁੱਖਾ ਜਨਮ (ਅਹੰਕਾਰ ਵਿਚ ਅਜਾਈਂ) ਨਾ ਗਵਾਓ।੧। ਰਹਾਉ।

ਜੇ (ਹੇ ਪੰਡਿਤ ! ਤੂੰ (ਸੱਚ-ਮੁੱਚ) ਬ੍ਰਾਹਮਣ ਹੈਂ ਤੇ ਬ੍ਰਾਹਮਣੀ ਦੇ ਪੇਟੋਂ ਜੰਮਿਆ ਹੈਂ, ਤਾਂ ਤੂੰ ਕਿਸੇ ਹੋਰ ਰਾਹੇ ਕਿਉਂ ਨਹੀ ਜੰਮ ਪਿਆ ?।੨।

(ਹੇ ਪੰਡਿਤ !) ਤੁਸੀ ਕਿਵੇਂ ਬ੍ਰਾਹਮਣ (ਬਣ ਗਏ) ? ਅਸੀ ਕਿਵੇਂ ਸ਼ੂਦਰ (ਰਹਿ ਗਏ) ? ਅਸਾਡੇ ਸਰੀਰ ਵਿਚ ਕਿਵੇਂ (ਨਿਰਾ) ਲਹੂ ਹੀ ਹੈ ? ਤੁਹਾਡੇ ਸਰੀਰ ਵਿਚ ਕਿਵੇਂ (ਲਹੂ ਦੀ ਥਾਂ) ਦੁੱਧ ਹੈ।੩।

ਹੇ ਕਬੀਰ ! ਆਖ—ਅਸੀ ਤਾਂ ਉਸ ਮਨੁੱਖ ਨੂੰ ਬ੍ਰਾਹਮਣ ਸੱਦਦੇ ਹਾਂ ਜੋ ਪਰਮਾਤਮਾ (ਬ੍ਰਹਮ) ਨੂੰ ਸਿਮਰਦਾ ਹੈ।੪।੭।]

ਵੇਦ-ਵਿੱਦਿਆ ਦਾ ਮਾਣ ਕਰਨ ਵਾਲੇ ਨੂੰ ਕਹਿਣ ਲੱਗੇ—ਤੂੰ ਗਲ ਵਿਚ ਜਨੇਊ ਪਾ ਕੇ ਉੱਚੀ ਜਾਤ ਦਾ ਅਹੰਕਾਰ ਕਰਦਾ ਹੈਂ, ਪਰ ਇਹ ਉਹੀ ਸੂਤਰ ਹੈ ਜਿਸ ਦਾ ਅਸੀ ਨਿੱਤ ਤਾਣਾ ਤਣਦੇ ਹਾਂ। ਤੂੰ ਵਿੱਦਿਆ ਦੇ ਮਾਣ ਵਿਚ ਟਿਕਿਆ ਰਿਹਾ, ਤੇ ਅਸਾਂ ਅਨ-ਪੜ੍ਹਾਂ ਨੇ ਗੋਬਿੰਦ ਨੂੰ ਹਿਰਦੇ ਵਿਚ ਵਸਾ ਲਿਆ ਹੈ। ਪਰ ਵਿੱਦਿਆ ਤੋਂ ਭੀ ਤੂੰ ਕੀ ਖੱਟਿਆ ? ਸਾਰੀ ਉਮਰ ਰਾਜਿਆਂ ਮਹਾਰਾਜਿਆਂ ਦੇ ਘਰੀਂ ਦੱਛਣਾ ਹੀ ਮੰਗਦਾ ਰਿਹੋਂ। ਤੇ, ਮੈਂ ਇਕ ਪਰਮਾਤਮਾ ਦਾ ਆਸਰਾ ਰੱਖੀ ਬੈਠਾ ਹਾਂ :

**ਹਮ ਘਰ ਸੂਤੁ, ਤਨਹਿ ਨਿਤ ਤਾਨਾ, ਕੰਠਿ ਜਨੇਊ ਤੁਮਾਰੇ।**
**ਤੁਮ੍ ਤਉ ਬੇਦ ਪੜਹੁ ਗਾਇਤ੍ਰੀ, ਗੋਬਿੰਦੁ ਰਿਦੈ ਹਮਾਰੇ।੧।**
**ਤੂੰ ਬਾਮ੍ਹਨੁ, ਮੈ ਕਾਸੀਕ ਜੁਲਹਾ, ਬੂਝਹੁ ਮੋਰ ਗਿਆਨਾ।**
**ਤੁਮ੍ ਤਉ ਜਾਚੇ ਭੂਪਤਿ ਰਾਜੇ, ਹਰਿ ਸਉ ਮੋਰ ਧਿਆਨਾ।੩।੪।੨੬।**

*[ਆਸਾ*

ਇਸ ਤੋਂ ਭੀ ਅਗਾਂਹ ਦਲੇਰੀ ਦਾ ਪੈਰ ਪੁੱਟਿਓ ਨੇ। ਆਖਣ ਲੱਗੇ—ਵੇਖ ਪੰਡਿਤ ! ਤੂੰ ਭੀ ਰੋਜ਼ੀ ਦੀ ਖ਼ਾਤਰ ਹੀ ਵੇਦ-ਪੁਰਾਣ ਪੜ੍ਹ ਸੁਣ ਲਏ, ਤੇ ਮੈਂ ਥੋੜਾ ਕੁ ਤਾਣਾ ਤਣ ਲਿਆ। ਅਡੰਬਰ ਤਾਂ ਤੇਰਾ ਭੀ ਰੋਟੀ ਦੀ ਖ਼ਾਤਰ ਹੀ ਰਿਹਾ।

ਫਿਰ, ਜੁਲਾਹ ਹੋਣ ਵਿਚ ਹੇਠੀ ਭੀ ਕੋਈ ਨਹੀਂ ਹੈ। ਰੱਬ ਆਪ ਭੀ ਤਾਂ ਜੁਲਾਹ ਹੀ ਹੈ। ਤੂੰ ਉਸ ਕੋਰੀ ਦਾ (ਜੁਲਾਹ ਦਾ) ਕਦੇ ਭੇਤ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਵੇਖ, ਉਸ ਜੁਲਾਹ ਨੇ ਸਾਰੇ ਜਗਤ ਦਾ ਤਾਣਾ ਤਣਿਆ ਹੋਇਆ ਹੈ। ਉਸ ਪ੍ਰਭੂ-ਜੁਲਾਹ ਨੇ ਧਰਤੀ ਤੇ ਆਕਾਸ਼ ਦੀ ਕੰਘੀ ਬਣਾ ਦਿਤੀ ਹੈ। ਚੰਦ ਅਤੇ ਸੂਰਜ ਨੂੰ ਉਹ ਇਸ ਕੰਘੀ ਦੇ ਨਾਲ 'ਨਾਲਾਂ' ਬਣਾ ਕੇ ਵਰਤ ਰਿਹਾ ਹੈ। ਜਗਤ ਦੀ ਜਨਮ-ਮਰਨ ਦੀ ਖੇਡ ਉਸ ਪ੍ਰਭੂ-ਜੁਲਾਹ ਨੇ ਆਪਣੇ ਵਾਸਤੇ ਪਊਇਆਂ ਦੀ ਜੋੜੀ ਬਣਾ ਰੱਖੀ ਹੈ। ਜਦੋਂ ਉਹ ਇਸ ਜਗਤ-ਕੰਘੀ ਨੂੰ ਤੋੜ ਦੇਂਦਾ ਹੈ, ਤਾਂ ਸੂਤਰ ਵਿਚ ਸੂਤਰ ਰਲਾ ਦੇਂਦਾ ਹੈ ਤੇ ਸਾਰੇ ਜਗਤ ਨੂੰ ਆਪਣੇ ਵਿਚ ਮਿਲਾ ਲੈਂਦਾ ਹੈ :

**ਕੋਰੀ ਕੋ, ਕਾਹੂ ਮਰਮੁ ਨ ਜਾਨਾ।**
**ਸਭੁ ਜਗੁ ਆਨਿ ਤਨਾਇਓ ਤਾਨਾਂ।੧। ਰਹਾਉ।**
**ਜਬ ਤੁਮ ਸੁਨਿ ਲੇ ਬੇਦ ਪੁਰਾਨਾਂ।**

**ਤਬ ਹਮ ਇਤਨ ਕੁ ਪਸਰਿਓ ਤਾਨਾਂ ।੧।**
**ਧਰਨਿ ਅਕਾਸ ਕੀ ਕਰਗਹ ਬਨਾਈ।**
**ਚੰਦੁ ਸੂਰਜੁ ਦੁਇ ਸਾਥ ਚਲਾਈ ।੨।**
**ਪਾਈ ਜੋਰਿ ਬਾਤ ਇਕ ਕੀਨੀ, ਤਹ ਤਾਂਤੀ ਮਨੁ ਮਾਨਾਂ।**
**ਜੋਲਾਹੇ ਘਰੁ ਅਪਨਾ ਚੀਨ੍ਹਾਂ ਘਟ ਹੀ ਰਾਮੁ ਪਛਾਨਾਂ ।੩।**
**ਕਹਤੁ ਕਬੀਰੁ ਕਾਰਗਹ ਤੋਰੀ। ਸੂਤੈ ਸੂਤ ਮਿਲਾਏ ਕੋਰੀ ।੪।੩।੩੬।**

*[ਆਸਾ*

[***ਪਦ ਅਰਥ :*** ਕੋਰੀ—ਜੁਲਾਹ। ਕੋ—ਦਾ। ਮਰਮੁ—ਭੇਤ। ਕਾਹੂ—ਕਿਸੇ ਨੇ। ਆਨਿ—ਲਿਆ ਕੇ, ਪੈਦਾ ਕਰ ਕੇ ।੧। ਰਹਾਉ।

ਜਬ—ਜਿਤਨਾ ਚਿਰ। ਸੁਨਿ—ਸੁਣ ਲਏ। ਤਬ—ਉਤਨਾ ਚਿਰ। ਪਸਰਿਓ—ਤਣ ਲਿਆ ।੧।

ਧਰਨਿ—ਧਰਤੀ। ਕਰਗਹ—ਕੰਘੀ, ਕੱਪੜਾ ਉਣਨ ਵੇਲੇ ਜੋ ਅਗਾਂਹ ਪਿਛਾਂਹ ਕਰੀਦੀ ਹੈ, ਇਸ ਨੂੰ ਜੁਲਾਹ ਵਾਰੀ ਵਾਰੀ ਹਰੇਕ ਹੱਥ ਵਿਚ ਰੱਖਦਾ ਹੈ। ਸਾਥ—ਜੁਲਾਹੇ ਦੀਆਂ ਨਾਲਾਂ ।੨।

ਪਾਈ ਜੋਰਿ—ਪਊਇਆਂ ਦੀ ਜੋੜੀ, ਜਿਨ੍ਹਾਂ ਉਤੇ ਦੋਵੇਂ ਪੈਰ ਰੱਖ ਕੇ ਜੁਲਾਹ ਵਾਰੋ-ਵਾਰੀ ਹਰੇਕ ਪੈਰ ਨੂੰ ਦੱਬ ਕੇ ਕੱਪੜਾ ਉਣਦਾ ਹੈ। ਬਾਤ ਇਕ—ਇਹ ਜਗਤ-ਖੇਡ। ਤਹ—ਉਸ ਜੁਲਾਹੇ ਵਿਚ। ਤਾਂਤੀ—ਜੁਲਾਹੇ। ਤਾਂਤੀ ਮਨੁ—(ਮੈਂ) ਜੁਲਾਹੇ ਦਾ ਮਨ। ਘਰੁ—ਸਰੂਪ। ਚੀਨ੍ਹਾ—ਪਛਾਣ ਲਿਆ ਹੈ। ਘਟ ਹੀ—ਘਟਿ ਹੀ, ਹਿਰਦੇ ਵਿਚ ਹੀ ।੩।

ਕਾਰਗਹ—(ਜਗਤ-ਰੂਪ) ਕੰਘੀ। ਤੋਰੀ—ਤੋੜ ਦਿੱਤੀ, ਤੋੜ ਦੇਂਦਾ ਹੈ। ਸੂਤੈ—ਸੂਤਰ ਵਿਚ ।੪।

***ਅਰਥ :*** (ਹੇ ਪੰਡਿਤ ਜੀ !) ਜਿਤਨਾ ਚਿਰ ਤੁਸੀ ਵੇਦ ਪੁਰਾਣ ਸੁਣਦੇ ਹੋ, ਮੈਂ ਉਤਨਾ ਚਿਰ ਥੋੜਾ ਜਿਹਾ ਤਾਣਾ ਤਣ ਲਿਆ (ਭਾਵ, ਤੁਸੀ ਵੇਦ ਪੁਰਾਣਾਂ ਦੇ ਪਾਠੀ ਹੋਣ ਦਾ ਮਾਣ ਕਰਦੇ ਹੋ। ਪਰ ਤੁਸਾਂ ਇਸ ਵਿੱਦਿਆ ਨੂੰ ਉਸੇ ਤਰ੍ਹਾਂ ਵਰਤਿਆ ਹੈ, ਜਿਵੇਂ ਮੈਂ ਤਾਣਾ ਤਣਨ ਦੇ ਕੰਮ ਨੂੰ ਵਰਤਦਾ ਹਾਂ, ਦੋਹਾਂ ਵਿਚ ਕੋਈ ਫ਼ਰਕ ਨਾ ਪਿਆ। ਫਿਰ ਵਿਦਵਾਨ ਹੋਣ ਦਾ ਅਤੇ ਬ੍ਰਾਹਮਣ ਹੋਣ ਦਾ ਮਾਣ ਕਾਹਦਾ ? ।੧।

(ਤੁਸੀ ਸਾਰੇ ਮੈਨੂੰ 'ਜੁਲਾਹ ਜੁਲਾਹ' ਆਖ ਕੇ ਛੁਟਿਆਉਣ ਦੇ ਜਤਨ ਕਰਦੇ ਹੋ, ਪਰ ਤੁਹਾਨੂੰ ਪਤਾ ਨਹੀਂ ਕਿ ਪਰਮਾਤਮਾ ਭੀ ਜੁਲਾਹ ਹੀ ਹੈ) ਤੁਸਾਂ ਕਿਸੇ ਨੇ ਉਸ ਜੁਲਾਹ ਦਾ ਭੇਦ ਨਹੀਂ ਪਾਇਆ, ਜਿਸ ਨੇ ਇਹ ਸਾਰਾ ਜਗਤ ਪੈਦਾ ਕਰ ਕੇ (ਮਾਨੋ) ਤਾਣਾ ਤਣ ਦਿੱਤਾ ਹੈ।੧। ਰਹਾਉ।

(ਉਸ ਪ੍ਰਭੂ-ਜੁਲਾਹੇ ਨੇ) ਧਰਤੀ ਤੇ ਅਕਾਸ਼ ਦੀ ਕੰਘੀ ਬਣਾ ਦਿੱਤੀ ਹੈ, ਚੰਦ ਅਤੇ ਸੂਰਜ ਨੂੰ ਉਹ (ਉਸ ਕੰਘੀ ਦੇ ਨਾਲ ) 'ਨਾਲਾਂ' ਬਣਾ ਕੇ ਵਰਤ ਰਿਹਾ ਹੈ।੨।

ਜੁਲਾਹੇ ਦੇ ਪਊਇਆਂ ਦੀ ਜੋੜੀ ਉਸ ਜੁਲਾਹ-ਪ੍ਰਭੂ ਨੇ (ਜਗਤ ਦੀ ਜਨਮ-ਮਰਨ ਦੀ ਖੇਡ) ਰਚ ਦਿੱਤੀ ਹੈ, ਮੈਂ ਜੁਲਾਹੇ ਦਾ ਮਨ ਉਸ ਜੁਲਾਹੇ-ਪ੍ਰਭੂ ਵਿਚ ਟਿਕ ਗਿਆ ਹੈ ਜਿਸ ਨੇ ਇਹ ਖੇਡ ਰਚੀ ਹੈ। ਮੈਂ ਜੁਲਾਹ ਨੇ (ਉਸ ਜੁਲਾਹ-ਪ੍ਰਭੂ ਦੇ ਚਰਨਾਂ ਵਿਚ ਜੁੜ ਕੇ) ਆਪਣਾ ਹੀ ਘਰ ਲੱਭ ਲਿਆ ਹੈ, ਤੇ ਮੈਂ ਆਪਣੇ ਹਿਰਦੇ ਵਿਚ ਹੀ ਉਸ ਪਰਮਾਤਮਾ ਨੂੰ (ਬੈਠਾ) ਪਛਾਣ ਲਿਆ ਹੈ।੩।

ਕਬੀਰ ਆਖਦਾ ਹੈ—ਜਦੋਂ ਉਹ ਜੁਲਾਹ (ਇਸ ਜਗਤ-) ਕੰਘੀ ਨੂੰ ਤੋੜ ਦੇਂਦਾ ਹੈ, ਤਾਂ ਸੂਤਰ ਵਿਚ ਸੂਤਰ ਰਲਾ ਦੇਂਦਾ ਹੈ (ਭਾਵ, ਸਾਰੇ ਜਗਤ ਨੂੰ ਆਪਣੇ ਵਿਚ ਮਿਲਾ ਦੇਂਦਾ ਹੈ)।੪।੩।੩੬।]

## *ਸਿਮਰਨ ਦਾ ਸਦਕਾ ਜਗਤ ਵਿਚ ਆਦਰ ਮਿਲਦਾ ਹੈ—*

ਇਹ ਇਕ ਜਗਤ-ਪਰਸਿੱਧ ਗੱਲ ਹੈ ਕਿ ਲੋਕ ਚੜ੍ਹਦੇ ਸੂਰਜ ਨੂੰ ਹੀ ਪੂਜਦੇ ਹਨ, ਤੇ ਧਨ ਵਾਲੇ ਦਾ ਹੀ ਜਗਤ ਵਿਚ ਆਦਰ-ਮਾਣ ਹੁੰਦਾ ਹੈ। ਕੰਗਾਲ ਮੂਰਖ ਦੀ ਕੋਈ ਇੱਜ਼ਤ ਨਹੀ ਕਰਦਾ। ਜੇ ਕਦੇ ਕੋਈ ਗ਼ਰੀਬ ਬੰਦਾ ਆਪਣੇ ਕਿਸੇ ਧਨਾਢ ਸਾਕ-ਸਬੰਧੀ ਕੋਲ ਜਾਏ, ਤਾਂ ਅੱਗੋਂ ਉਹ ਆਪਣਾ ਮੂੰਹ ਦੂਜੇ ਪਾਸੇ ਭੁਆ ਲੈਂਦਾ ਹੈ। ਪਰ ਜੋ ਧਨਵਾਨ ਨੂੰ ਕਦੇ ਆਪਣੇ ਗ਼ਰੀਬ ਰਿਸ਼ਤੇਦਾਰ ਪਾਸ ਜਾਣਾ ਪਏ, ਤਾਂ ਗ਼ਰੀਬ ਵਿਚਾਰਾ ਉਸਦਾ ਸੌ ਸੌ ਆਦਰ-ਮਾਣ ਕਰਦਾ ਹੈ। ਇਸ ਲੋਕ-ਵਰਤਾਰੇ ਦਾ ਬਿਆਨ ਕਬੀਰ ਜੀ ਨੇ ਭੈਰਉ ਰਾਗ ਵਿਚ ਲਿਖੇ ਆਪਣੇ ਇਕ ਸ਼ਬਦ ਦੀ ਰਾਹੀਂ ਇਉਂ ਕੀਤਾ ਹੈ:

**ਨਿਰਧਨ ਆਦਰੁ ਕੋਈ ਨ ਦੇਇ।**
**ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ।੧। ਰਹਾਉ।**
**ਜਉ ਨਿਰਧਨੁ ਸਰਧਨ ਕੈ ਜਾਇ।**

**ਆਗੇ ਬੈਠਾ ਪੀਠਿ ਫਿਰਾਇ ।੧।**
**ਜਉ ਸਰਧਨੁ ਨਿਰਧਨ ਕੈ ਜਾਇ।**
**ਦੀਆ ਆਦਰੁ ਲੀਆ ਬੁਲਾਇ ।੨।**
**ਨਿਰਧਨੁ ਸਰਧਨੁ ਦੋਨਉ ਭਾਈ।**
**ਪ੍ਰਭ ਕੀ ਕਲਾ ਨ ਮੇਟੀ ਜਾਈ ।੩।**

ਪਰ ਦੁਨੀਆ ਵਾਲਾ ਇਹ ਮਾਲ-ਧਨ ਕਦੇ ਕਿਸੇ ਦੇ ਨਾਲ ਨਹੀਂ ਨਿਭਿਆ, ਇਸ ਨੂੰ ਕਮਾਣ-ਸਾਂਭਣ ਵਿਚ ਭੀ ਕਈ ਚਿੰਤਾ ਫ਼ਿਕਰ ਵਾਪਰਦੇ ਹਨ, ਤੇ ਕਈਆਂ ਨਾਲ ਵੈਰ-ਈਰਖਾ ਵਿਹਾਜਣੇ ਪੈਂਦੇ ਹਨ। ਲੋਕਾਂ ਵਲੋਂ ਮਿਲਿਆ ਆਦਰ-ਮਾਣ ਹੁੰਦਾ ਭੀ ਓਪਰਾ ਓਪਰਾ ਹੈ, ਮੂੰਹ ਉਤੇ ਵਡਿਆਈ, ਤੇ ਪਿੱਠ ਪਿੱਛੇ ਨਿੰਦਾ-ਬਖ਼ੀਲੀ। ਸੋ, ਕਬੀਰ ਜੀ ਸ਼ਬਦ ਦੇ ਅਖ਼ੀਰ ਤੇ ਲਿਖਦੇ ਹਨ ਕਿ ਸਦਾ ਸਾਥ ਨਿਬਾਹੁਣ ਵਾਲਾ ਅਸਲੀ ਧਨ ਪਰਮਾਤਮਾ ਦਾ ਨਾਮ ਹੀ ਹੈ। ਜਿਸ ਦੇ ਪੱਲੇ ਇਹ ਧਨ ਨਹੀਂ ਹੈ, ਸਾਡੇ ਭਾਅ ਦਾ ਉਹ ਬੰਦਾ ਕੰਗਾਲ ਹੈ, ਚਾਹੇ ਉਸ ਨੇ ਕਿਤਨੀ ਮਾਇਆ ਜੋੜੀ ਹੋਈ ਹੋਵੇ:

**ਕਹਿ ਕਬੀਰ ਨਿਰਧਨੁ ਹੈ ਸੋਈ।**
**ਜਾ ਕੇ ਹਿਰਦੈ ਨਾਮੁ ਨ ਹੋਈ ।੪।੮।**

ਸਤਿਗੁਰੂ ਨਾਨਕ ਦੇਵ ਜੀ ਨੇ ਭੀ ਫ਼ੁਰਮਾਇਆ ਹੈ ਕਿ ਬੜੇ ਕਸ਼ਟਾਂ ਨਾਲ ਮਾਇਆ ਜੋੜੀਦੀ ਹੈ। ਜੇ ਇਹ ਹੱਥੋਂ ਚਲੀ ਜਾਏ ਤਾਂ ਭੀ ਦੁਖੀ ਹੋਣਾ ਪੈਂਦਾ ਹੈ। ਇਸ ਨੂੰ ਸਾਂਭ ਕੇ ਰੱਖਣ ਲਈ ਭੀ ਬੜਾ ਆਤਮਕ ਮੁੱਲ ਭਰਨਾ ਪੈਂਦਾ ਹੈ। ਖੁੱਲ੍ਹ-ਦਿਲੀ ਦੂਰ ਹੋ ਜਾਂਦੀ ਹੈ, ਧਿਰ ਧਿਰ ਨਾਲੋਂ ਵਿੱਥ ਪੈ ਜਾਂਦੀ ਹੈ। ਜਿਤਨਾ ਗੰਢ ਦਾ ਅਮੀਰ, ਉਤਨਾ ਦਿਲ ਦਾ ਕੰਗਾਲ। ਆਪ ਫ਼ੁਰਮਾਂਦੇ ਹਨ:

**ਦੁਖੀ ਦੁਨੀ ਸਹੇੜੀਐ, ਜਾਇ ਤ ਲਗਹਿ ਦੁਖ।**
**ਨਾਨਕ ਸਚੇ ਨਾਮ ਬਿਨੁ, ਕਿਸੈ ਨ ਲਥੀ ਭੁਖ ।੨।੨੧।.....**
**ਜਿਨ ਕੈ ਪਲੈ ਧਨੁ ਵਸੈ, ਤਿਨ ਕਾ ਨਾਉ ਫਕੀਰ।**
**ਜਿਨ੍ ਕੈ ਹਿਰਦੈ ਤੂ ਵਸਹਿ, ਤੇ ਨਰ ਗੁਣੀ ਗਹੀਰ ।੧।੨੧।** [੧੨੮੭

ਜਿਨ੍ਹਾਂ ਦੇ ਹਿਰਦੇ ਵਿਚ ਰੱਬ ਵੱਸਦਾ ਹੈ, ਉਹ ਗੁਣਾਂ ਦੇ ਮਾਲਕ ਬਣ ਜਾਂਦੇ ਹਨ, ਉਹਨਾਂ ਦਾ ਜਿਗਰਾ ਵੱਡਾ ਹੋ ਜਾਂਦਾ ਹੈ, ਤੰਗ-ਦਿਲੀ ਉਹਨਾਂ ਦੇ ਨੇੜੇ ਨਹੀਂ ਢੁਕਦੀ, ਉਹ ਸਭ ਨਾਲ ਪਿਆਰ ਕਰਦੇ ਹਨ, ਉਹ ਸਭ ਦੇ ਦੁਖ-ਦਰਦ ਦੇ ਭਾਈਵਾਲ ਬਣਦੇ ਹਨ। ਫਿਰ ਜਗਤ ਭੀ ਉਹਨਾਂ ਨਾਲ ਪਿਆਰ

ਕਿਉਂ ਨਾ ਕਰੇ ? ਪਰਮਾਤਮਾ ਦਾ ਨਾਮ ਇਕ ਐਸਾ ਪਾਰਸ ਹੈ ਕਿ ਇਹ ਗ਼ਰੀਬੀ ਤੇ ਨੀਵੀਂ ਜਾਤ ਦੀਆਂ ਸਭ ਵਿੱਥਾਂ ਮਿਟਾ ਦੇਂਦਾ ਹੈ। ਕੇਸਰ, ਫੁੱਲ, ਕਸਤੂਰੀ, ਚੰਦਨ ਹਰੇਕ ਨੂੰ ਹੀ ਸੁਗੰਧੀ ਦੇਂਦੇ ਹਨ। ਇਹੀ ਸਿਫ਼ਤ ਪਰਮਾਤਮਾ ਦੇ ਨਾਮ ਵਿਚ ਹੈ। ਸੋਨੇ, ਰੇਸ਼ਮ ਤੇ ਘਿਉ ਦੇ ਭਾਂਡੇ ਦੀ ਕੋਈ ਭਿੱਟ ਨਹੀਂ ਮੰਨੀ ਗਈ। ਭਗਤੀ ਭੀ ਜਿਸ ਕਿਸੇ ਨੇ ਕੀਤੀ, ਉਸ ਦੀਆਂ ਸਭ ਭਿੱਟਾਂ ਮੁੱਕ ਗਈਆਂ, ਉਸ ਨੂੰ ਹਰ ਥਾਂ ਆਦਰ ਮਿਲਿਆ। ਗੁਰੂ ਨਾਨਕ ਦੇਵ ਜੀ ਲਿਖਦੇ ਹਨ :

**ਕੇਸਰਿ ਕੁਸਮ ਮਿਰਗਮੈ ਹਰਣਾ, ਸਰਬ ਸਰੀਰੀ ਚੜ੍ਹਣਾ।**
**ਚੰਦਨ ਭਗਤਾ ਜੋਤਿ ਇਨੇਹੀ, ਸਰਬੇ ਪਰਮਲੁ ਕਰਣਾ।੨।**
**ਘਿਅ ਪਟ ਭਾਂਡਾ ਕਹੈ ਨ ਕੋਇ।**
**ਐਸਾ ਭਗਤੁ ਵਰਨ ਮਹਿ ਹੋਇ। (੩।੧।੨)** *[ਤਿਲੰਗ*

[***ਪਦ ਅਰਥ :*** ਕੁਸਮ—ਫੁੱਲ। ਮਿਰਗਮੈ—ਕਸਤੂਰੀ। ਹਰਣਾ—(ਹਿਰਾਣ੍ਯ) ਸੋਨਾ। ਪਰਮਲੁ—ਸੁਗੰਧੀ।]

ਸੋ, ਜਿਸ ਕਿਸੇ ਨੇ ਨਾਮ ਸਿਮਰਿਆ, ਚਾਹੇ ਉਹ ਨੀਵੀਂ ਜ਼ਾਤ ਦਾ ਭੀ ਹੋਵੇ, ਜਗਤ ਨੇ ਉਸ ਦਾ ਆਦਰ-ਮਾਣ ਕੀਤਾ ਹੈ।

ਗੁਰੂ ਰਾਮਦਾਸ ਜੀ ਗ਼ਰੀਬ ਬਿਦਰ, ਰਵਿਦਾਸ ਚਮਾਰ ਅਤੇ ਛੀਂਬੇ ਨਾਮਦੇਵ ਜੀ ਦਾ ਹਵਾਲਾ ਦੇ ਕੇ ਸਿਮਰਨ ਦੀ ਵਡਿਆਈ ਇਉਂ ਕਰਦੇ ਹਨ :

**ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ।**
**ਪੂਛਹੁ ਬਿਦਰ ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ।੧।**
**ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ,**
**ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ।੧। ਰਹਾਉ।**
**ਰਵਿਦਾਸੁ ਚਮਾਰੁ ਉਸਤਤਿ ਕਰੇ, ਹਰਿ ਕੀਰਤਿ ਨਿਮਖ ਇਕ ਗਾਇ।**
**ਪਤਿਤ-ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗਿ ਆਇ।੨।**
**ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ, ਲੋਕੁ ਛੀਪਾ ਕਹੈ ਬੁਲਾਇ।**
**ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮਦੇਉ ਲੀਆ ਮੁਖਿ ਲਾਇ।੩।**
**ਜਿਤਨੇ ਭਗਤ ਹਰਿ ਸੇਵਕਾ, ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ।**
**ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ, ਜੇ ਕ੍ਰਿਪਾ ਕਰੇ ਹਰਿ ਰਾਇ।੪।੧।੮।**
*[ਸੂਹੀ ਮਹਲਾ ੪, ਪੰਨਾ ੭੩੩*

[**ਪਦ ਅਰਥ :** ਦਾਸੀ ਸੁਤੈ—ਦਾਸੀ ਦੇ ਪੁੱਤਰ ਨੂੰ। ਘਰਿ ਜਿਸੁ—ਜਿਸ (ਬਿਦਰ) ਦੇ ਘਰ ਵਿਚ।੧।

ਜਿਤੁ—ਜਿਸ ਦੀ ਰਾਹੀਂ। ਜਨ ਭਾਈ—ਹੇ ਭਾਈ ਜਨੋ।੧। ਰਹਾਉ।

ਕੀਰਤਿ—ਸਿਫ਼ਤ-ਸਲਾਹ। ਨਿਮਖ ਇਕ—ਇਕ ਇਕ ਨਿਮਖ, ਹਰ ਵੇਲੇ। ਨਿਮਖ—(ਨਿਮੇਸ਼) ਅੱਖ ਝਮਕਣ ਜਿਤਨਾ ਸਮਾ। ਪਗਿ—ਪੈਰੀਂ। ਆਇ—ਆ ਕੇ।੨।

ਨਾਮਦੇਅ ਪ੍ਰੀਤਿ—ਨਾਮਦੇਵ ਦੀ ਪ੍ਰੀਤ। ਸੇਤੀ—ਨਾਲ।੩।

ਮੁਖਿ—ਮੂੰਹ ਉਤੇ। ਅਠਸਠਿ—ਅਠਾਹਠ। ਅਨਦਿਨੁ—ਹਰ ਰੋਜ਼। ਪਰਸੇ—ਛੂੰਹਦਾ ਹੈ।੪।]

ਗੁਰੂ ਅਰਜਨ ਸਾਹਿਬ ਭੀ ਸਿਮਰਨ ਵਲ ਪ੍ਰੇਰਨਾ ਕਰਦੇ ਹੋਏ ਨੀਵੀਂ ਜਾਤਿ ਦੇ ਗ਼ਰੀਬਾਂ ਦਾ ਜ਼ਿਕਰ ਕਰਦੇ ਹਨ—ਨਾਮਦੇਵ ਜਾਤ ਦਾ ਛੀਂਬਾ ਸੀ ਤੇ ਬੜਾ ਹੀ ਗ਼ਰੀਬ ਸੀ। ਚੰਗੇ ਭਾਗਾਂ ਨੂੰ ਉਹ ਗੋਬਿੰਦ ਦਾ ਭਜਨ ਕਰਨ ਲੱਗ ਪਿਆ, ਤੇ ਮਾਨੋ, ਲੱਖ-ਪਤੀ ਬਣ ਗਿਆ। ਕਬੀਰ ਨੇ ਪਰਮਾਤਮਾ ਦੇ ਚਰਨਾਂ ਵਿਚ ਪ੍ਰੀਤ ਜੋੜੀ, ਨੀਵੀਂ ਜਾਤ ਦਾ ਗ਼ਰੀਬ ਜੁਲਾਹ ਸੀ, ਸਿਮਰਨ ਦਾ ਸਦਕਾ ਉਹ ਗੁਣਾਂ ਦਾ ਸਮੁੰਦਰ ਹੋ ਗਿਆ। ਮੋਏ ਹੋਏ ਪਸ਼ੂ ਢੋਣ ਵਾਲਿਆਂ ਵਿਚ ਜੰਮਿਆ ਹੋਇਆ ਰਵਿਦਾਸ ਮਾਇਆ ਦਾ ਦਬੇਲ-ਪੁਣਾ ਛੱਡ ਕੇ ਪਰਮਾਤਮਾ ਨਾਲ ਸਾਂਝ ਬਣਾ ਬੈਠਾ, ਜਗਤ ਵਿਚ ਉਸ ਦੀ ਸੋਭਾ ਹੋਣ ਲੱਗ ਪਈ। ਨਾਈ ਜਾਤੀ ਦਾ ਗ਼ਰੀਬ ਸੈਣ ਜਜਮਾਨਾਂ ਦੀਆਂ ਬੁੱਤੀਆਂ ਕੱਢਿਆ ਕਰਦਾ ਸੀ, ਪਰ ਜਦੋਂ ਉਸ ਨੇ ਪਰਮਾਤਮਾ ਨੂੰ ਹਿਰਦੇ ਵਿਚ ਵਸਾਇਆ ਤਾਂ ਲੋਕ ਉਸ ਨੂੰ ਭਗਤ ਭਗਤ ਆਖਣ ਲੱਗ ਪਏ। ਇਹਨਾਂ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਗ਼ਰੀਬ ਧੰਨੇ ਜੱਟ ਨੇ ਭਗਤੀ ਸ਼ੁਰੂ ਕਰ ਦਿੱਤੀ, ਤੇ ਉਸ ਨੂੰ ਭੀ ਹਰ ਪਾਸੇ ਪਰਮਾਤਮਾ ਦਾ ਹੀ ਦੀਦਾਰ ਹੋਣ ਲੱਗ ਪਿਆ। ਫ਼ੁਰਮਾਂਦੇ ਹਨ :

**ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ।**
**ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ।੧। ਰਹਾਉ।**
**ਬੁਨਨਾ ਤਨਨਾ ਤਿਆਗਿ ਕੈ, ਪ੍ਰੀਤਿ ਚਰਨ ਕਬੀਰਾ।**
**ਨੀਚ-ਕੁਲਾ ਜੋਲਾਹਰਾ, ਭਇਓ ਗੁਨੀਯ ਗਹੀਰਾ।੧।**
**ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ੍ ਤਿਆਗੀ ਮਾਇਆ।**

**ਪਰਗਟੁ ਹੋਆ ਸਾਧ ਸੰਗਿ, ਹਰਿ ਦਰਸਨੁ ਪਾਇਆ ।੨।**
**ਸੈਨੁ ਨਾਈ ਬੁਤ-ਕਾਰੀਆ, ਓਹੁ ਘਰਿ ਘਰਿ ਸੁਨਿਆ ।**
**ਹਿਰਦੇ ਵਸਿਆ ਪਾਰਬ੍ਰਹਮੁ, ਭਗਤਾ ਮਹਿ ਗਨਿਆ ।੩।**
**ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ ।**
**ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡਭਾਗਾ ।੪।੨।** *[ਆਸਾ*

ਇਸ ਪ੍ਰੇਰਨਾ ਤੋਂ ਹੁਲਾਰਾ ਲੈ ਕੇ ਹਜ਼ੂਰ ਪ੍ਰਭੂ-ਦਰ ਤੋਂ ਸਿਮਰਨ ਦੀ ਦਾਤਿ ਇਉਂ ਮੰਗਦੇ ਹਨ ਤੇ ਸਾਨੂੰ ਮੰਗਣ ਦੀ ਜਾਚ ਸਿਖਾਂਦੇ ਹਨ :

**ਜਿਸੁ ਨੀਚ ਕਉ ਕੋਈ ਨ ਜਾਨੈ ।**
**ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ।੧।**
**ਦਰਸਨੁ ਮਾਗਉ ਦੇਹਿ ਪਿਆਰੇ ।**
**ਤੁਮਰੀ ਸੇਵਾ ਕਉਨ ਕਉਨ ਨ ਤਾਰੇ ।੧। ਰਹਾਉ ।**
**ਜਾ ਕੈ ਨਿਕਟਿ ਨ ਆਵੈ ਕੋਈ ।**
**ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ ।੨।**
**ਜੋ ਪ੍ਰਾਨੀ ਕਾਹੂ ਨ ਆਵਤ ਕਾਮ ।**
**ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ ।੩।**
**ਸਾਧ ਸੰਗਿ ਮਨ ਸੋਵਤ ਜਾਗੇ ।**
**ਤਬ ਪ੍ਰਭ ਨਾਨਕ ਮੀਠੇ ਲਾਗੇ ।੪।੧੨।੬੩।** *[ਆਸਾ ਮਹਲਾ ੫*

[***ਪਦ ਅਰਥ :*** ਨੀਚ ਕਉ—ਨੀਵੀਂ ਜਾਤ ਵਾਲੇ ਮਨੁੱਖ ਨੂੰ। ਨ ਜਾਨੈ—ਨਹੀਂ ਜਾਣਦਾ-ਪਛਾਣਦਾ, ਕਿਸੇ ਗਿਣਤੀ ਵਿਚ ਨਹੀਂ ਗਿਣਦਾ। ਚਹੁੰ ਕੁੰਟ—ਚਾਰੇ ਪਾਸੇ, ਸਾਰੇ ਸੰਸਾਰ ਵਿਚ। ਮਾਨੈ—ਮੰਨਿਆ ਜਾਂਦਾ ਹੈ, ਆਦਰ ਪਾਂਦਾ ਹੈ।੧।

ਮਾਗਉ—ਮਾਂਗਉਂ, ਮੈਂ ਮੰਗਦਾ ਹਾਂ। ਪਿਆਰੇ—ਹੇ ਪਿਆਰੇ! ਕਉਨ ਕਉਨ ਨ—ਕਿਸ ਕਿਸ ਨੂੰ ਨਹੀਂ ? ਹਰੇਕ ਨੂੰ।੧। ਰਹਾਉ।

ਨਿਕਟਿ—ਨੇੜੇ। ਸਗਲੀ—ਸਾਰੀ। ਉਆ ਕੇ—ਉਸ ਦੇ। ਮਲਿ—ਮਲ ਮਲ ਕੇ। ਧੋਈ—ਧੋਂਦੀ ਹੈ।੨।

ਸੰਤ ਪ੍ਰਸਾਦਿ—ਗੁਰੂ ਦੀ ਕਿਰਪਾ ਨਾਲ। ਤਾ ਕੋ ਜਪੀਐ ਨਾਮ—ਉਸ ਨੂੰ ਯਾਦ ਕੀਤਾ ਜਾਂਦਾ ਹੈ।੩।

ਮਨ—ਹੇ ਮਨ! ਨਾਨਕ—ਹੇ ਨਾਨਕ! ।੪।

***ਅਰਥ :*** ਹੇ ਪਿਆਰੇ ਪ੍ਰਭੂ! ਮੈਂ ਤੇਰਾ ਦਰਸ਼ਨ ਮੰਗਦਾ ਹਾਂ (ਮੈਨੂੰ ਆਪਣੇ ਦਰਸ਼ਨ ਦੀ ਦਾਤਿ) ਦੇਹ। ਜਿਸ ਜਿਸ ਨੇ ਤੇਰੀ ਸੇਵਾ-ਭਗਤੀ ਕੀਤੀ, ਉਸ ਉਸ ਨੂੰ (ਤੂੰ ਆਪਣਾ ਦਰਸ਼ਨ ਦੇ ਕੇ) ਸੰਸਾਰ-ਸਮੁੰਦਰ ਤੋਂ ਪਾਰ ਲੰਘਾ ਦਿੱਤਾ।੧। ਰਹਾਉ।

ਹੇ ਪ੍ਰਭੂ! ਜਿਸ ਮਨੁੱਖ ਨੂੰ ਨੀਵੀਂ ਜਾਤ ਦਾ ਸਮਝ ਕੇ ਕੋਈ ਜਾਣਦਾ-ਪਛਾਣਦਾ ਭੀ ਨਹੀਂ ਸੀ, ਤੇਰਾ ਨਾਮ ਜਪਣ ਦੀ ਬਰਕਤ ਨਾਲ ਸਾਰੇ ਜਗਤ ਵਿਚ ਉਸ ਦਾ ਆਦਰ-ਮਾਣ ਹੋਣ ਲੱਗ ਪੈਂਦਾ ਹੈ।੧।

ਹੇ ਪ੍ਰਭੂ! (ਕੰਗਾਲ ਜਾਣ ਕੇ) ਜਿਸ ਮਨੁੱਖ ਦੇ ਨੇੜੇ ਕੋਈ ਨਹੀਂ ਸੀ ਢੁਕਦਾ, (ਤੇਰਾ ਨਾਮ ਜਪਣ ਦੀ ਬਰਕਤ ਨਾਲ ਫਿਰ) ਸਾਰੀ ਲੋਕਾਈ ਉਸ ਦੇ ਪੈਰ ਮਲ ਮਲ ਕੇ ਧੋਣ ਲਗ ਪੈਂਦੀ ਹੈ।੨।

ਹੇ ਪ੍ਰਭੂ! ਜਿਹੜਾ ਮਨੁੱਖ (ਪਹਿਲਾਂ) ਕਿਸੇ ਦਾ ਕੋਈ ਕੰਮ ਸਵਾਰਨ-ਜੋਗਾ ਨਹੀਂ ਸੀ, (ਹੁਣ) ਗੁਰੂ ਦੀ ਕਿਰਪਾ ਨਾਲ (ਤੇਰਾ ਨਾਮ ਜਪਣ ਕਰਕੇ) ਉਸ ਨੂੰ ਹਰ ਥਾਂ ਯਾਦ ਕੀਤਾ ਜਾਂਦਾ ਹੈ।੩।

ਹੇ ਨਾਨਕ! (ਆਖ—) ਹੇ ਮਨ! ਸਾਧ ਸੰਗਤ ਵਿਚ ਆ ਕੇ (ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤੇ) ਹੋਏ ਲੋਕ ਜਾਗ ਪੈਂਦੇ ਹਨ (ਆਤਮਕ ਜੀਵਨ ਦੀ ਸੂਝ ਪ੍ਰਾਪਤ ਕਰ ਲੈਂਦੇ ਹਨ, ਤੇ) ਤਦੋਂ ਉਹਨਾਂ ਨੂੰ ਪ੍ਰਭੂ ਜੀ ਪਿਆਰੇ ਲੱਗਣ ਲੱਗ ਪੈਂਦੇ ਹਨ।੪।੧੨।੬੩।]

ਹਰਿ-ਸਿਮਰਨ ਦਾ ਸਦਕਾ ਨਾਮਦੇਵ ਤੇ ਕਬੀਰ ਜੀ ਦੀ ਜੋ ਸ਼ੋਭਾ-ਵਡਿਆਈ ਰਵਿਦਾਸ ਜੀ ਨੇ ਸੁਣੀ ਵੇਖੀ, ਇਕ ਸ਼ਬਦ ਦੀ ਰਾਹੀਂ ਇਉਂ ਬਿਆਨ ਕਰਦੇ ਹਨ :

**ਹਰਿ-ਹਰਿ ਹਰਿ-ਹਰਿ ਹਰਿ-ਹਰਿ ਹਰੇ।**
**ਹਰਿ ਸਿਮਰਤ ਜਨ ਗਏ ਨਿਸਤਰਿ ਤਰੇ।੧। ਰਹਾਉ।**
**ਹਰਿ ਕੇ ਨਾਮ ਕਬੀਰ ਉਜਾਗਰ।**
**ਜਨਮ ਜਨਮ ਕੇ ਕਾਟੇ ਕਾਗਰ।੧।**
**ਨਿਮਤ, ਨਾਮਦੇਉ ਦੂਧੁ ਪੀਆਇਆ।**
**ਤਉ ਜਗ ਜਨਮ ਸੰਕਟ ਨਹੀ ਆਇਆ।੨।**

**ਜਨ ਰਵਿਦਾਸ ਰਾਮ ਰੰਗਿ ਰਾਤਾ।**
**ਇਉ ਗੁਰ ਪਰਸਾਦਿ ਨਰਕ ਨਹੀ ਜਾਤਾ।੩।੫।** *[ਆਸਾ*

[***ਪਦ ਅਰਥ :*** ਹਰਿ.....ਹਰੇ—ਹਰਿ ਹਰਿ ਨਾਮ। ਹਰਿ ਸਿਮਰਤ—ਮੁੜ ਮੁੜ, ਸੁਆਸ ਸੁਆਸ ਹਰਿ-ਨਾਮ ਸਿਮਰਦਿਆਂ। ਜਨ—(ਹਰੀ ਦੇ) ਦਾਸ। ਗਏ ਤਰੇ—ਤਰੇ ਗਏ, ਤਰਿ ਗਏ, ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ। ਨਿਸਤਰਿ—ਚੰਗੀ ਤਰ੍ਹਾਂ ਤਰ ਕੇ।੧। ਰਹਾਉ।

ਹਰਿ ਕੇ ਨਾਮ—ਹਰਿ-ਨਾਮ ਦੀ ਬਰਕਤ ਨਾਲ। ਉਜਾਗਰ—ਉੱਘਾ, ਮਸ਼ਹੂਰ। ਕਾਗਰ—ਕਾਗ਼ਜ਼। ਜਨਮ ਜਨਮ ਕੇ ਕਾਗਰ—ਕਈ ਜਨਮਾਂ ਦੇ ਕੀਤੇ ਕਰਮਾਂ ਦੇ ਲੇਖੇ।੧।

ਨਿਮਤ—(निमित The instrumental of efficient cause) ਇਹ ਲਫ਼ਜ਼ ਕਿਸੇ 'ਸਮਾਸ' ਦੇ ਅਖ਼ੀਰ ਤੇ ਵਰਤਿਆ ਜਾਂਦਾ ਹੈ ਤੇ ਇਸ ਦਾ ਅਰਥ ਹੁੰਦਾ ਹੈ, ਇਸ ਕਾਰਨ ਕਰਕੇ; (ਜਿਵੇਂ किन्निमित्तोयातपय ਭਾਵ ਇਸ ਰੋਗ ਦਾ ਕੀ ਕਾਰਨ ਹੈ) ਦੇ ਕਾਰਨ, ਦੀ ਬਰਕਤ ਨਾਲ। (ਹਰਿ ਕੇ ਨਾਮ) ਨਿਮਤ—ਹਰਿ-ਨਾਮ ਦੀ ਬਰਕਤ ਨਾਲ। ਤਉ—ਤਦੋਂ, ਹਰਿ ਨਾਮ ਸਿਮਰਨ ਨਾਲ। ਸੰਕਟ—ਕਸ਼ਟ।੨।

ਰਾਮ ਰੰਗਿ—ਪ੍ਰਭੂ ਦੇ ਪਿਆਰ ਵਿਚ। ਰਾਤਾ—ਰੰਗਿਆ ਹੋਇਆ। ਇਉ—ਇਸ ਤਰ੍ਹਾਂ, ਪ੍ਰਭੂ ਦੇ ਰੰਗ ਵਿਚ ਰੰਗੇ ਜਾਣ ਨਾਲ। ਪਰਸਾਦਿ—ਕਿਰਪਾ ਨਾਲ।੩।

***ਅਰਥ :*** ਸੁਆਸ ਸੁਆਸ ਹਰਿ-ਨਾਮ ਸਿਮਰਨ ਨਾਲ ਹਰੀ ਦੇ ਦਾਸ (ਸੰਸਾਰ-ਸਮੁੰਦਰ ਤੋਂ) ਪੂਰਨ ਤੌਰ ਤੇ ਪਾਰ ਲੰਘ ਜਾਂਦੇ ਹਨ।੧। ਰਹਾਉ।

ਹਰਿ-ਨਾਮ ਸਿਮਰਨ ਦੀ ਬਰਕਤ ਨਾਲ ਕਬੀਰ (ਭਗਤ ਜਗਤ ਵਿਚ) ਮਸ਼ਹੂਰ ਹੋਇਆ, ਤੇ ਉਸਦੇ ਜਨਮਾਂ ਜਨਮਾਂ ਦੇ ਕੀਤੇ ਕਰਮਾਂ ਦੇ ਲੇਖੇ ਮੁੱਕ ਗਏ।੧।

ਹਰਿ-ਨਾਮ ਸਿਮਰਨ ਦੇ ਕਾਰਨ ਹੀ ਨਾਮਦੇਵ ਨੇ ('ਗੋਬਿੰਦ ਰਾਏ' ਨੂੰ) ਦੁੱਧ ਪਿਲਾਇਆ ਸੀ, ਤੇ, ਨਾਮ ਜਪਿਆਂ ਹੀ ਉਹ ਜਗਤ ਦੇ ਜਨਮਾਂ ਦੇ ਕਸ਼ਟਾਂ ਵਿਚ ਨਹੀਂ ਪਿਆ।੨।

ਹਰੀ ਦਾ ਦਾਸ ਰਵਿਦਾਸ (ਭੀ) ਪ੍ਰਭੂ ਦੇ ਪਿਆਰ ਵਿਚ ਰੰਗਿਆ ਗਿਆ

ਹੈ। ਇਸ ਰੰਗ ਦੀ ਬਰਕਤ ਨਾਲ ਸਤਿਗੁਰੂ ਦੀ ਮਿਹਰ ਦਾ ਸਦਕਾ, ਰਵਿਦਾਸ ਨਰਕਾਂ ਵਿਚ ਨਹੀਂ ਪਏਗਾ।3।5।]

**ਨੋਟ** : ਹਰੇਕ ਸ਼ਬਦ ਦਾ ਮੁੱਖ ਭਾਵ ਰਹਾਉ ਦੀ ਤੁਕ ਵਿਚ ਹੋਇਆ ਕਰਦਾ ਹੈ। ਇਥੇ ਹਰਿ-ਸਿਮਰਨ ਦੀ ਵਡਿਆਈ ਦੱਸੀ ਹੈ ਕਿ ਜਿਨ੍ਹਾਂ ਬੰਦਿਆਂ ਨੇ ਸੁਆਸ ਸੁਆਸ ਪ੍ਰਭੂ ਨੂੰ ਯਾਦ ਕੀਤਾ, ਉਨ੍ਹਾਂ ਨੂੰ ਜਗਤ ਦੀ ਮਾਇਆ ਵਿਆਪ ਨਹੀਂ ਸਕੀ। ਇਹ ਅਸੂਲ ਦੱਸ ਕੇ ਦੋ ਭਗਤਾਂ ਦੀ ਮਿਸਾਲ ਦੇਂਦੇ ਹਨ—ਕਬੀਰ ਨੇ ਭਗਤੀ ਕੀਤੀ, ਉਹ ਜਗਤ ਵਿਚ ਪਰਸਿੱਧ ਹੋਇਆ। ਨਾਮਦੇਵ ਨੇ ਭਗਤੀ ਕੀਤੀ, ਤੇ ਉਸ ਨੇ ਪ੍ਰਭੂ ਨੂੰ ਵੱਸ ਵਿਚ ਕਰ ਲਿਆ।

ਇਸ ਵਿਚਾਰ ਵਿਚ ਦੋ ਗੱਲਾਂ ਬਿਲਕੁਲ ਸਾਫ਼ ਹਨ। ਇਕ ਇਹ, ਕਿ ਨਾਮਦੇਵ ਨੇ ਕਿਸੇ ਠਾਕੁਰ-ਮੂਰਤੀ ਨੂੰ ਦੁੱਧ ਨਹੀਂ ਪਿਲਾਇਆ। ਦੂਜੀ, ਦੁੱਧ ਪਿਲਾਣ ਤੋਂ ਪਿਛੋਂ ਨਾਮਦੇਵ ਨੂੰ ਭਗਤੀ ਦੀ ਲਾਗ ਨਹੀਂ ਲੱਗੀ, ਪਹਿਲਾਂ ਹੀ ਉਹ ਪਰਵਾਨ ਭਗਤ ਸੀ। ਕਿਸੇ ਮੂਰਤੀ ਨੂੰ ਦੁੱਧ ਪਿਲਾ ਕੇ, ਕਿਸੇ ਮੂਰਤੀ ਦੀ ਪੂਜਾ ਕਰ ਕੇ ਨਾਮਦੇਵ ਭਗਤ ਨਹੀਂ ਬਣਿਆ। ਸਗੋਂ ਸੁਆਸ ਸੁਆਸ ਹਰਿ-ਸਿਮਰਨ ਦੀ ਹੀ ਇਹ ਬਰਕਤ ਸੀ ਕਿ ਪ੍ਰਭੂ ਨੇ ਕਈ ਕੌਤਕ ਵਿਖਾ ਕੇ ਨਾਮਦੇਵ ਦੇ ਕਈ ਕੰਮ ਸਵਾਰੇ ਤੇ ਉਸ ਨੂੰ ਜਗਤ ਵਿਚ ਉੱਘਾ ਕੀਤਾ।

ਧਨਾਢ ਦਾਨੀ ਮਨੁੱਖ ਆਪਣੀ ਕਮਾਈ ਵਿਚੋਂ ਗ਼ਰੀਬਾਂ ਅਨਾਥਾਂ ਨੂੰ ਦਾਨ ਕਰਦੇ ਹਨ, ਤੇ ਇਸ ਕੰਮ ਵਿਚ ਉਹਨਾਂ ਨੂੰ ਪ੍ਰਸੰਨਤਾ ਭੀ ਹੁੰਦੀ ਹੈ, ਇਨਸਾਨੀ ਦੁੱਖ ਵੰਡਣ ਦਾ ਹੁਲਾਰਾ ਭੀ ਆਉਂਦਾ ਹੈ। ਪਰ ਉਹਨਾਂ ਹੀ ਗ਼ਰੀਬਾਂ ਵਿਚੋਂ ਜੇ ਕੋਈ ਆਪਣੇ ਪੈਰਾਂ ਤੇ ਖਲੋਣ ਜੋਗਾ ਹੋ ਜਾਏ, ਜੇ ਕਿਸੇ ਦੀ ਸੋਭਾ ਹੋਣ ਲੱਗ ਪਏ, ਤਾਂ ਆਮ ਤੌਰ ਤੇ ਵੇਖਣ ਵਿਚ ਆਉਂਦਾ ਹੈ ਕਿ ਗ਼ਰੀਬ ਦੀ ਇਹ ਸੋਭਾ ਵਡਿਆਈ ਉਹਨਾਂ ਦਾਨੀ ਮਨੁੱਖਾਂ ਲਈ ਅਸਹਿ ਹੋ ਜਾਂਦੀ ਹੈ, ਕੁਝ ਈਰਖਾ ਜਿਹੀ ਬਣ ਜਾਂਦੀ ਹੈ ਕਿ ਸਾਡੇ ਟੁੱਕਰਾਂ ਤੇ ਪਲਿਆ ਹੋਇਆ ਇਹ ਅੱਜ ਸਿਰ ਚੁੱਕ ਕੇ ਸਾਡੇ ਸਾਹਮਣੇ ਤੁਰਦਾ ਹੈ। ਇਨਸਾਨੀ ਮਨ ਦੀ ਇਹ ਨੀਵੇਂ ਪਾਸੇ ਦੀ ਰੁਚੀ ਕੁਝ ਐਸੀ ਪ੍ਰਬਲ ਹੈ ਕਿ ਕਈ ਜਾਤ-ਅਭਿਮਾਨੀ ਤੇ ਧਨਾਢ ਲੋਕਾਂ ਨੂੰ ਨੀਵਿਆਂ ਗ਼ਰੀਬਾਂ ਦੀ ਸੋਭਾ ਸੁਖਾਂਦੀ ਨਹੀਂ।

ਸਿਮਰਨ ਦਾ ਸਦਕਾ ਜਦੋਂ ਭਗਤ ਰਵਿਦਾਸ ਜੀ ਅੱਗੇ ਉੱਚੀ ਜਾਤ ਵਾਲੇ ਭੀ ਆ ਕੇ ਸਿਰ ਨਿਵਾਣ ਲੱਗ ਪਏ, ਤਾਂ ਈਰਖਾ ਕਰਨ ਵਾਲਿਆਂ ਨੂੰ ਉਹਨਾਂ ਸਮਝਾਇਆ—ਜਿਹੜੇ ਮਨੁੱਖ ਸਾਰੀ ਸ੍ਰਿਸ਼ਟੀ ਦੇ ਮਾਲਕ ਪਰਮਾਤਮਾ

ਦਾ ਨਾਮ ਸਿਮਰਦੇ ਹਨ, ਉਹ ਪਰਮਾਤਮਾ ਦੇ ਅਨਿੰਨ ਸੇਵਕ ਬਣ ਜਾਂਦੇ ਹਨ, ਉਹ ਫਿਰ ਕਿਸੇ ਦਾ ਦਬਾਉ ਨਹੀਂ ਮੰਨਦੇ, ਕਿਉਂਕਿ ਉਹਨਾਂ ਨੂੰ ਆਪਣੇ ਮਾਲਕ ਪਰਮਾਤਮਾ ਦੇ ਬਰਾਬਰ ਦਾ ਹੋਰ ਕੋਈ ਨਹੀਂ ਦਿੱਸਦਾ। ਉਹਨਾਂ ਨੂੰ ਇਕ ਪਰਮਾਤਮਾ ਹੀ ਅਨੇਕਾਂ ਰੂਪਾਂ ਵਿਚ ਵਿਆਪਕ ਦਿੱਸਦਾ ਹੈ। ਵੇਖੋ! ਉੱਚੀ ਜਾਤ ਵਾਲਿਆਂ ਦੇ ਭਾਣੇ ਨਾਮਦੇਵ ਛੀਂਬਾ ਸੀ ਤੇ ਅਛੂਤ ਸੀ, ਪਰ ਨਾਮਦੇਵ ਜੀ ਦੀ ਸੋਭਾ ਸਾਰੇ ਜਗਤ ਵਿਚ ਹੋ ਰਹੀ ਹੈ। ਕਿਉਂ ? ਕਿਉਂਕਿ ਨਾਮਦੇਵ ਜੀ ਨੇ ਸਾਰੀ ਸ੍ਰਿਸ਼ਟੀ ਦੇ ਪਾਲਨਹਾਰ ਪ੍ਰਭੂ ਦਾ ਪੱਲਾ ਫੜਿਆ ਹੋਇਆ ਸੀ। ਜੇ ਤੁਹਾਨੂੰ ਮੇਰੀ ਗੱਲ ਉਤੇ ਇਤਬਾਰ ਨਹੀਂ ਆਉਂਦਾ, ਤਾਂ ਤੁਸੀ ਆਪਣੇ ਹੀ ਘਰ ਵਿਚੋਂ ਰਿਸ਼ੀ ਬਿਆਸ ਤੇ ਸਨਕ ਆਦਿਕਾਂ ਦੇ ਲਿਖੇ ਧਰਮ-ਪੁਸਤਕ ਪੜ੍ਹ ਕੇ ਵੇਖ ਲਵੋ। ਉਹ ਭੀ ਇਹੀ ਆਖ ਗਏ ਹਨ ਕਿ ਪਰਮਾਤਮਾ ਦੇ ਨਾਮ ਦੀ ਸੋਭਾ, ਨਾਮ ਸਿਮਰਨ ਵਾਲਿਆਂ ਦੀ ਸੋਭਾ ਸਾਰੇ ਸੰਸਾਰ ਵਿਚ ਹੁੰਦੀ ਹੈ। ਫਿਰ ਵੇਖੋ! ਕਬੀਰ ਦੀ ਜਾਤ ਵਿਚੋਂ ਕਈ ਲੋਕ ਉੱਚ-ਜਾਤੀਏ ਲੋਕਾਂ ਦੀ ਬਦ-ਸਲੂਕੀ ਤੋਂ ਤੰਗ ਆ ਕੇ ਮੁਸਲਮਾਨ ਬਣ ਗਏ ਤੇ ਅੱਜ ਉਹਨਾਂ ਦੇ ਘਰੀਂ ਈਦ ਬਕਰੀਦ ਦੇ ਮੌਕੇ ਤੇ ਗਊਆਂ ਹਲਾਲ ਕੀਤੀਆਂ ਜਾ ਰਹੀਆਂ ਹਨ। ਕਬੀਰ ਦੀ ਜਾਤ ਦੇ ਕਈ ਵੱਡਿਆਂ ਨੇ ਤਾਂ ਇਹ ਕੀਤਾ, ਪਰ ਕਬੀਰ ਨਾ ਉੱਚ ਜਾਤੀਏ ਲੋਕਾਂ ਦੀ ਬਦ-ਸਲੂਕੀ ਤੋਂ ਘਬਰਾਇਆ, ਨਾ ਮੁਸਲਮਾਨੀ ਹਕੂਮਤ ਦੇ ਦਿੱਤੇ ਡਰਾਵਿਆਂ ਜਾਂ ਲਾਲਚਾਂ ਤੋਂ ਥਿੜਕਿਆ। ਉਹ ਨਿਡਰ ਰਹਿ ਕੇ ਪਰਮਾਤਮਾ ਦੇ ਚਰਨਾਂ ਵਿਚ ਟਿਕਿਆ ਰਿਹਾ। ਅੱਜ ਉਸ ਕਬੀਰ ਦੀ ਸੋਭਾ ਸਾਰਾ ਜਗਤ ਕਰ ਰਿਹਾ ਹੈ।

ਮੇਰੇ ਭਾਈਚਾਰੇ ਦੇ ਲੋਕ ਬਨਾਰਸ ਦੇ ਆਸੇ-ਪਾਸੇ ਹੁਣ ਤਕ ਮੋਏ ਪਸ਼ੂ ਢੋਂਦੇ ਆ ਰਹੇ ਹਨ। ਮੈਂ ਭੀ ਉਹਨਾਂ ਵਿਚ ਹੀ ਜੰਮਿਆ-ਪਲਿਆ, ਪਰ ਮੈਂ ਪਰਮਾਤਮਾ ਦਾ ਪੱਲਾ ਫੜੀ ਰੱਖਿਆ ਹੈ। ਸਿੱਟਾ ਕੀ ਨਿਕਲਿਆ ? ਸ਼ਾਸਤ੍ਰਾਂ ਦੀ ਮਰਯਾਦਾ ਅਨੁਸਾਰ ਤੁਰਨ ਵਾਲੇ ਬ੍ਰਾਹਮਣ ਵਿਦਵਾਨ ਲੋਕ ਮੇਰੇ ਅੱਗੇ ਸਿਰ ਨਿਵਾਂਦੇ ਹਨ। ਇਹ ਕਿਸ ਦੀ ਬਰਕਤ ਹੈ ? ਪਰਮਾਤਮਾ ਦੇ ਨਾਮ ਦੇ ਸਿਮਰਨ ਦੀ।

ਫ਼ੁਰਮਾਂਦੇ ਹਨ :

**ਹਰਿ ਜਪਤ ਤੇਊ ਜਨਾਂ ਪਦਮ ਕਵਲਾਸਪਤਿ,**
**ਤਾਸ ਸਮ ਤੁਲਿ ਨਹੀ ਆਨ ਕੋਊ।**

**ਏਕ ਹੀ ਏਕ ਅਨੇਕ ਹੋਇ ਬਿਸਥਰਿਓ,**
**ਆਨ ਰੇ ਆਨ ਭਰਪੂਰਿ ਸੋਊ ।੧। ਰਹਾਉ ।**
**ਜਾ ਕੈ ਭਾਗਵਤੁ ਲੇਖੀਐ, ਅਵਰੁ ਨਹੀ ਪੇਖੀਐ,**
**ਤਾਸ ਕੀ ਜਾਤਿ ਆਛੋਪ ਛੀਪਾ ।**
**ਬਿਆਸ ਮਹਿ ਲੇਖੀਐ, ਸਨਕ ਮਹਿ ਪੇਖੀਐ,**
**ਨਾਮ ਕੀ ਨਾਮਨਾ ਸਪਤ ਦੀਪਾ ।੧।**
**ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ,**
**ਮਾਨੀਅਹਿ ਸੇਖ ਸਹੀਦ ਪੀਰਾ ।**
**ਜਾ ਕੈ ਬਾਪ ਵੈਸੀ ਕਰੀ, ਪੂਤ ਐਸੀ ਸਰੀ,**
**ਤਿਹੂ ਰੇ ਲੋਕ ਪਰਸਿਧ ਕਬੀਰਾ ।੨।**
**ਜਾ ਕੇ ਕੁਟੰਬ ਕੇ ਢੇਢ ਸਭ, ਢੋਰ ਢੋਵੰਤ ਫਿਰਹਿ,**
**ਅਜਹੁ ਬੰਨਾਰਸੀ ਆਸ ਪਾਸਾ ।**
**ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ,**
**ਤਿਨ ਤਨੈ ਰਵਿਦਾਸ ਦਾਸਾਨ ਦਾਸਾ ।੩।੨।** *[ਮਲਾਰ, ੧੨੯੩*

[***ਪਦ ਅਰਥ :*** ਤੇਊ—ਉਹੀ ਮਨੁੱਖ। ਜਨਾਂ—(ਪ੍ਰਭੂ ਦੇ) ਸੇਵਕ। ਪਦਮ ਕਵਲਾਸਪਤਿ—(पद्मापति कमलापति) ਪਦਮਾਪਤੀ, ਕਮਲਾਪਤੀ, ਪਰਮਾਤਮਾ। ਤਾਸ ਸਮ—ਉਸ ਪਰਮਾਤਮਾ ਵਰਗਾ। ਤਾਸ ਤੁਲਿ—ਉਸ ਪਰਮਾਤਮਾ ਦੇ ਬਰਾਬਰ ਦਾ। ਕੋਊ ਆਨ—ਕੋਈ ਹੋਰ। ਹੋਇ—ਹੋ ਕੇ, ਬਣ ਕੇ। ਬਿਸਥਰਿਓ—ਖਿਲਰਿਆ ਹੋਇਆ, ਵਿਆਪਕ। ਰੇ—ਹੇ ਭਾਈ! ਆਨ ਆਨ—(अयन अयन) ਘਰ ਘਰ ਵਿਚ, ਘਟ ਘਟ ਵਿਚ। ਸੋਊ—ਉਹੀ ਪ੍ਰਭੂ ।੧। ਰਹਾਉ।

ਜਾ ਕੈ—ਜਿਸ ਦੇ ਘਰ ਵਿਚ। ਭਾਗਵਤੁ—ਭਗਵਾਨ ਦੀ ਸਿਫ਼ਤ-ਸਲਾਹ। ਅਵਰੁ—(ਪ੍ਰਭੂ ਤੋਂ ਬਿਨਾ) ਕੋਈ ਹੋਰ। ਆਛੋਪ—ਅਛੋਹ, ਅਛੂਤ। ਛੀਪਾ—ਛੀਂਬਾ। ਪੇਖੀਐ—ਵੇਖਣ ਵਿਚ ਆਉਂਦਾ ਹੈ। ਨਾਮਨਾ—ਵਡਿਆਈ। ਸਪਤ ਦੀਪਾ—ਸੱਤਾਂ ਦੀਪਾਂ ਵਿਚ, ਸਾਰੇ ਸੰਸਾਰ ਵਿਚ ।੧।

ਜਾ ਕੈ—ਜਿਸ ਦੀ ਕੁਲ ਵਿਚ। ਬਕਰੀਦਿ—ਉਹ ਈਦ ਜਿਸ ਤੇ ਗਊ ਦੀ ਕੁਰਬਾਨੀ ਦੇਂਦੇ ਹਨ (ਬਕਰ—ਗਊ)। ਬਧੁ ਕਰਹਿ—ਜ਼ਬਹ ਕਰਦੇ ਹਨ, ਕੁਰਬਾਨੀ ਦੇਂਦੇ ਹਨ। ਮਾਨੀਅਹਿ—ਮੰਨੇ ਜਾਂਦੇ ਹਨ , ਪੂਜੇ ਜਾਂਦੇ ਹਨ। ਜਾ ਕੈ—ਜਿਸ ਦੇ ਖ਼ਾਨਦਾਨ ਵਿਚ। ਬਾਪ—ਪਿਉ-ਦਾਦਿਆਂ, ਵੱਡਿਆਂ ਨੇ। ਐਸੀ

ਸਰੀ—ਇਹੋ ਜਿਹੀ ਸਰ ਆਈ, ਅਜਿਹੀ ਹੋ ਸਕੀ। ਤਿਹੂ ਲੋਕ—ਸਾਰੇ ਜਗਤ ਵਿਚ। ਪਰਸਿਧ—ਮਸ਼ਹੂਰ।੨।

ਢੇਢ—ਨੀਚ ਜਾਤ ਦੇ ਬੰਦੇ। ਅਜਹੁ—ਅਜੇ ਤਕ। ਆਚਾਰ—ਕਰਮ ਕਾਂਡ। ਆਚਾਰ ਸਹਿਤ—ਕਰਮ ਕਾਂਡੀ, ਸ਼ਾਸਤ੍ਰਾਂ ਦੀ ਮਰਯਾਦਾ ਤੇ ਤੁਰਨ ਵਾਲੇ। ਤਿਨ ਤਨੈ—ਉਹਨਾਂ ਦੇ ਪੁੱਤਰ (ਰਵਿਦਾਸ) ਨੂੰ। ਦਾਸਾਨ ਦਾਸਾ—ਪ੍ਰਭੂ ਦੇ ਦਾਸਾਂ ਦਾ ਦਾਸ।੩।]

ਨੋਟ : ਫ਼ਰੀਦ ਜੀ ਅਤੇ ਕਬੀਰ ਜੀ ਦੀ ਸਾਰੀ ਬਾਣੀ ਪੜ੍ਹ ਕੇ ਵੇਖੋ, ਇੱਕ ਗੱਲ ਸਾਫ਼ ਪਰਤੱਖ ਦਿੱਸਦੀ ਹੈ। ਫ਼ਰੀਦ ਜੀ ਹਰ ਥਾਂ ਮੁਸਲਮਾਨੀ ਲਫ਼ਜ਼ ਵਰਤਦੇ ਹਨ—ਮਲਕੁਲ ਮੌਤ, ਪੁਰਸਲਾਤ (—ਪੁਲ ਸਿਰਾਤ), ਅਕਲਿ, ਲਤੀਫ, ਗਿਰੀ-ਵਾਨ, ਮਰਗ ਆਦਿਕ ਸਭ ਮੁਸਲਮਾਨੀ ਲਫ਼ਜ਼ ਹੀ ਹਨ। ਖ਼ਿਆਲ ਭੀ ਇਸਲਾਮ ਵਾਲੇ ਹੀ ਦਿੱਤੇ ਹਨ, ਜਿਵੇਂ 'ਮਿੱਟੀ ਪਈ ਅਤੋਲਵੀ, ਕੋਇ ਨ ਹੋਸੀ ਮਿਤੁ'। ਇਥੇ ਮੁਰਦੇ ਦੱਬਣ ਵਲ ਇਸ਼ਾਰਾ ਹੈ। ਪਰ ਕਬੀਰ ਜੀ ਦੀ ਬਾਣੀ ਪੜ੍ਹੋ, ਸਭ ਲਫ਼ਜ਼ ਹਿੰਦੂਆਂ ਵਾਲੇ ਹਨ। ਸਿਰਫ਼ ਉਥੇ ਹੀ ਮੁਸਲਮਾਨੀ ਲਫ਼ਜ਼ ਮਿਲਣਗੇ ਜਿਥੇ ਕਿਸੇ ਮੁਸਲਮਾਨ ਨਾਲ ਬਹਿਸ ਹੈ। ਪਰਮਾਤਮਾ ਵਾਸਤੇ ਆਮ ਤੌਰ ਤੇ ਉਹੀ ਲਫ਼ਜ਼ ਹਨ ਜੋ ਹਿੰਦੂ ਲੋਕ ਆਪਣੇ ਅਵਤਾਰਾਂ ਵਾਸਤੇ ਵਰਤਦੇ ਹਨ ਤੇ ਜੋ ਨਾਮ ਸਤਿਗੁਰੂ ਜੀ ਨੇ ਭੀ ਬਹੁਤ ਵਾਰੀ ਵਰਤੇ ਹਨ—ਪੀਤੰਬਰ, ਰਾਮ, ਹਰਿ, ਨਾਰਾਇਨ, ਸਾਰਿੰਗਪਾਣਿ, ਠਾਕੁਰ, ਆਦਿਕ।

ਇਸ ਉਪਰਲੀ ਵਿਚਾਰ ਤੋਂ ਸੁਤੇ ਹੀ ਇਹ ਅੰਦਾਜ਼ਾ ਲੱਗ ਸਕਦਾ ਹੈ ਕਿ ਫ਼ਰੀਦ ਜੀ ਮੁਸਲਮਾਨੀ ਘਰ ਅਤੇ ਮੁਸਲਮਾਨੀ ਖ਼ਿਆਲਾਂ ਵਿਚ ਪਲੇ ਸਨ, ਕਬੀਰ ਜੀ ਹਿੰਦੂ-ਘਰ ਅਤੇ ਹਿੰਦੂ-ਸੱਭਿਅਤਾ ਵਿਚ। ਭਾਵ, ਫ਼ਰੀਦ ਜੀ ਮੁਸਲਮਾਨ ਸਨ ਅਤੇ ਕਬੀਰ ਜੀ ਹਿੰਦੂ। ਹਾਂ, ਹਿੰਦੂ ਕੁਰੀਤੀਆਂ ਨੂੰ ਉਹਨਾਂ ਦਿਲ ਖੋਲ੍ਹ ਕੇ ਨਸ਼ਰ ਕੀਤਾ ਹੈ। ਇਥੋਂ ਭੀ ਇਹੀ ਜ਼ਾਹਰ ਹੋ ਜਾਂਦਾ ਹੈ ਕਿ ਹਿੰਦੂ-ਘਰ ਵਿਚ ਜਨਮ ਹੋਣ ਅਤੇ ਪਲਣ ਕਰਕੇ ਕਬੀਰ ਜੀ ਹਿੰਦੂ ਰਸਮਾਂ ਤੇ ਮਰਯਾਦਾ ਨੂੰ ਚੰਗੀ ਤਰ੍ਹਾਂ ਜਾਣਦੇ ਸਨ।

ਰਵਿਦਾਸ ਜੀ ਦੇ ਇਸ ਸ਼ਬਦ ਦੇ ਦੂਜੇ ਬੰਦ ਵਿਚੋਂ ਕਈ ਸੱਜਣ ਟਪਲਾ ਖਾ ਜਾਂਦੇ ਹਨ ਕਿ ਕਬੀਰ ਜੀ ਮੁਸਲਮਾਨ ਸਨ। ਪਰ ਆਸਾ ਰਾਗ ਵਿਚ ਕਬੀਰ ਜੀ ਦਾ ਆਪਣਾ ਸ਼ਬਦ ਪੜ੍ਹ ਕੇ ਵੇਖੋ—

**ਸਕਤਿ ਸਨੇਹੁ ਕਰਿ ਸੁੰਨਤਿ ਕਰੀਐ, ਮੈ ਨ ਬਦਉਗਾ ਭਾਈ।**
**ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ, ਆਪਨ ਹੀ ਕਟਿ ਜਾਈ।੨।**
**ਸੁੰਨਤਿ ਕੀਏ ਤੁਰਕੁ ਜੁ ਹੋਇਗਾ, ਅਉਰਤਿ ਕਾ ਕਿਆ ਕਰੀਐ।**
**ਅਰਧ ਸਰੀਰੀ ਨਾਰਿ ਨ ਛੋਡੈ, ਤਾ ਤੇ ਹਿੰਦੂ ਹੀ ਰਹੀਐ।੩।**

ਇਥੇ ਸਾਫ਼ ਹੈ ਕਿ ਕਬੀਰ ਜੀ ਦੀ ਸੁੰਨਤ ਨਹੀਂ ਸੀ ਹੋਈ ਹੋਈ। ਜੇ ਉਹ ਮੁਸਲਮਾਨੀ ਘਰ ਵਿਚ ਪਲਦੇ, ਤਾਂ ਛੋਟੀ ਉਮਰੇ ਹੀ ਮਾਪੇ ਸੁੰਨਤ ਕਰਾ ਦੇਂਦੇ, ਜਿਵੇਂ ਮੁਸਲਮਾਨਾਂ ਦੀ ਸ਼ਰਹ ਕਹਿੰਦੀ ਹੈ। ਕਬੀਰ ਜੀ ਮੁਸਲਮਾਨੀ ਪੱਖ ਦਾ ਜ਼ਿਕਰ ਕਰਦੇ ਹੋਏ ਘਰ ਦੀ ਸਾਥਣ ਵਾਸਤੇ ਮੁਸਲਮਾਨੀ ਲਫ਼ਜ਼ 'ਅਉਰਤਿ' ਵਰਤਦੇ ਹਨ, ਪਰ ਆਪਣਾ ਪੱਖ ਦੱਸਣ ਲੱਗੇ ਹਿੰਦੂ-ਲਫ਼ਜ਼ 'ਅਰਧ ਸਰੀਰੀ ਨਾਰਿ' ਵਰਤਦੇ ਹਨ।

ਪਰ, ਕੀ ਰਵਿਦਾਸ ਜੀ ਨੇ ਕਬੀਰ ਜੀ ਨੂੰ ਮੁਸਲਮਾਨ ਦੱਸਿਆ ਹੈ ? ਨਹੀਂ। ਗਹੁ ਨਾਲ ਪੜ੍ਹ ਕੇ ਵੇਖੋ। 'ਰਹਾਉ' ਦੀ ਤੁਕ ਵਿਚ ਰਵਿਦਾਸ ਜੀ ਉਹਨਾਂ ਮਨੁੱਖਾਂ ਦੀ ਆਤਮਕ ਅਵਸਥਾ ਬਿਆਨ ਕਰਦੇ ਹਨ ਜੋ ਹਰਿ-ਨਾਮ ਸਿਮਰਦੇ ਹਨ। ਕਹਿੰਦੇ ਹਨ—ਉਹਨਾਂ ਨੂੰ ਹਰ ਥਾਂ ਪਰਮਾਤਮਾ ਹੀ ਦਿੱਸਦਾ ਹੈ,ਉਹਨਾਂ ਨੂੰ ਪਰਮਾਤਮਾ ਹੀ ਸਭ ਤੋਂ ਵੱਡਾ ਦਿਸਦਾ ਹੈ। ਭਾਵ, ਸਿਮਰਨ ਕਰਨ ਵਾਲੇ ਨਿਡਰ ਤੇ ਪ੍ਰਭੂ ਨਾਲ ਇੱਕ-ਰੂਪ ਹੋ ਜਾਂਦੇ ਹਨ। ਅੱਗੇ ਨਾਮਦੇਵ ਦੀ, ਕਬੀਰ ਦੀ ਤੇ ਆਪਣੀ ਮਿਸਾਲ ਦੇਂਦੇ ਹਨ—ਹਰਿ-ਨਾਮ ਦੀ ਬਰਕਤ ਨਾਲ ਨਾਮਦੇਵ ਦੀ ਸੋਭਾ ਉਹ ਹੋਈ ਜੋ ਸਨਕ ਤੇ ਵਿਆਸ ਵਰਗੇ ਰਿਸ਼ੀ ਲਿਖ ਗਏ। ਕਬੀਰ ਇਸਲਾਮੀ ਰਾਜ ਦੇ ਦਬਾਉ ਤੇ ਲਾਲਚਾਂ ਤੋਂ ਨਿਡਰ ਰਹਿ ਕੇ ਹਰਿ-ਨਾਮ ਸਿਮਰ ਕੇ ਹੀ ਉੱਘਾ ਹੋਇਆ, ਆਪਣੀ ਕੁਲ ਦੇ ਹੋਰ ਜੁਲਾਹਿਆਂ ਵਾਂਗ ਮੁਸਲਮਾਨ ਨਹੀਂ ਬਣਿਆ। ਹਰਿ-ਨਾਮ ਦੀ ਬਰਕਤ ਨੇ ਹੀ ਰਵਿਦਾਸ ਜੀ ਨੂੰ ਇਤਨਾ ਉੱਚਾ ਕੀਤਾ ਕਿ ਉੱਚੀ ਕੁਲ ਦੇ ਬ੍ਰਾਹਮਣ ਚਰਨੀਂ ਲੱਗਦੇ ਹਨ।

ਸਤਿਗੁਰੂ ਜੀ ਨੇ ਫ਼ਰੀਦ ਜੀ ਨੂੰ 'ਸ਼ੇਖ' ਲਿਖਿਆ ਹੈ, ਲਫ਼ਜ਼ 'ਸ਼ੇਖ' ਮੁਸਲਮਾਨੀ ਹੈ। ਕਬੀਰ ਜੀ ਨੂੰ 'ਭਗਤ' ਲਿਖਦੇ ਹਨ, 'ਭਗਤ' ਲਫ਼ਜ਼ ਹੋਂਦਕਾ ਹੈ।

ਸੋ, ਰਵਿਦਾਸ ਜੀ ਦੇ ਇਸ ਸ਼ਬਦ ਤੋਂ ਇਹ ਅੰਦਾਜ਼ਾ ਲਾਣਾ ਕਿ ਕਬੀਰ ਜੀ ਮੁਸਲਮਾਨ ਸਨ, ਭਾਰਾ ਟੱਪਲਾ ਖਾਣ ਵਾਲੀ ਗੱਲ ਹੈ।

## *ਸਿਮਰਨ ਕਰਨ ਵਾਲਾ ਮਨੁੱਖ ਸਦਾ ਖਿੜੇ ਮੱਥੇ ਤੇ ਹੁਲਾਸ ਭਰਿਆ ਰਹਿੰਦਾ ਹੈ—*

ਸਤਿਗੁਰੂ ਨਾਨਕ ਦੇਵ ਜੀ ਤੀਜੀ 'ਉਦਾਸੀ' ਸਮੇ ਮੱਕੇ ਨੂੰ ਜਾਂਦੇ ਹੋਏ ਮੁਲਤਾਨ ਦੇ ਜ਼ਿਲ੍ਹੇ ਵਿਚ-ਦੇ ਨਗਰ ਤੁਲੰਭੇ ਪਹੁੰਚੇ। ਅੱਜ-ਕੱਲ੍ਹ ਇਸ ਨਗਰ ਨੂੰ ਰੇਲ ਦਾ ਸਟੇਸ਼ਨ ਮੀਆਂ ਚੰਨੂ ਨੇੜੇ ਲੱਗਦਾ ਹੈ। ਤੁਲੰਭੇ ਦੇ ਰਹਿਣ ਵਾਲੇ ਇਕ ਮਨੁੱਖ ਨੇ ਨਗਰ ਤੋਂ ਸੱਤ ਕੁ ਮੀਲਾਂ ਦੀ ਵਿੱਥ ਤੇ ਇਕ ਧਰਮਸਾਲਾ ਬਣਾ ਰੱਖੀ ਸੀ ਤੇ ਆਏ-ਗਏ ਰਾਹੀ-ਮੁਸਾਫ਼ਿਰ ਦੀ ਸੇਵਾ-ਰਿਹਾਇਸ਼ ਵਾਸਤੇ ਪਰਬੰਧ ਕੀਤਾ ਹੋਇਆ ਸੀ। ਇਸ ਦਾ ਨਾਮ ਸੱਜਣ ਸੀ। ਸੱਜਣ ਇੱਕ ਭਲਾ ਮਨੁੱਖ ਸੀ, ਤੇ ਆਲੇ-ਦੁਆਲੇ ਦੇ ਇਲਾਕੇ ਵਿਚ ਭਗਤ ਕਰ ਕੇ ਪਰਸਿਧ ਸੀ। ਪਰ ਸੱਜਣ ਨੂੰ ਕੋਈ ਕੁਸੰਗੀ ਮਿਲ ਗਏ, ਤੇ, ਸੱਜਣ ਜੀਵਨ ਦੇ ਗ਼ਲਤ ਰਾਹੇ ਪੈ ਗਿਆ। ਸੇਵਾ ਕਰਨ ਦੇ ਥਾਂ ਸੱਜਣ ਇਕੱਲੇ-ਦੁਕੱਲੇ ਰਾਹੀ ਨੂੰ ਆਪਣੇ ਸਾਥੀਆਂ ਦੀ ਮਦਦ ਨਾਲ ਰਾਤ ਵੇਲੇ ਜਾਨੋਂ ਮੁਕਾ ਕੇ ਉਸ ਦਾ ਖੁਰਾ-ਖੋਜ ਮਿਟਾ ਦੇਣ ਲੱਗ ਪਿਆ। ਨਗਰ ਤੋਂ ਦੁਰੇਡੇ ਰਹਿਣ ਦੇ ਕਾਰਨ ਸੱਜਣ ਦੀ ਇਹ ਕਰਤੂਤ ਕਿਤੇ ਨਸ਼ਰ ਨਾ ਹੋ ਸਕੀ।

ਗੁਰੂ ਨਾਨਕ ਪਾਤਿਸ਼ਾਹ ਭੀ ਭਾਈ ਮਰਦਾਨੇ ਸਮੇਤ ਸੱਜਣ ਦੀ ਉਸ ਧਰਮਸਾਲਾ ਵਿਚ ਰਾਤ-ਬਿਸਰਾਮ ਵਾਸਤੇ ਜਾ ਪਹੁੰਚੇ। ਇਹਨਾਂ ਦੇ ਚਿਹਰੇ ਉਤੇ ਨੂਰ ਤੱਕ ਕੇ ਸੱਜਣ ਨੇ ਆਪਣੇ ਜੀਵਨ-ਤਜਰਬੇ ਅਨੁਸਾਰ ਇਹ ਅੰਦਾਜ਼ਾ ਲਾਇਆ ਕਿ ਇਹਨਾਂ ਦੇ ਕੋਲ ਕਾਫ਼ੀ ਪੈਸਾ ਹੈ, ਜਿਸਦੀ ਖ਼ੁਸ਼ੀ ਮੱਥੇ ਉਤੇ ਝਲਕ ਰਹੀ ਹੈ। ਸਿੱਖ-ਇਤਿਹਾਸ ਵਿਚ ਇਹ ਸਾਖੀ ਬੜੀ ਪਰਸਿੱਧ ਹੈ ਕਿ ਕਿਵੇਂ ਸੱਜਣ ਦੇ ਭਾਗ ਜਾਗੇ, ਤੇ ਆਤਮਕ ਮੌਤ ਦੀ ਲੰਮੀ ਨੀਂਦਰ ਵਿਚੋਂ ਜਾਗਿਆ।

ਮੱਥੇ ਦੇ ਲੇਖ ਪੜ੍ਹ ਸਕਣ ਵਾਲੇ ਬੰਦੇ ਜਾਣਦੇ ਹਨ ਕਿ ਮਨੁੱਖ ਦਾ ਚੇਹਰਾ ਉਸ ਦੇ ਅੰਦਰਲੇ ਜੀਵਨ ਦਾ ਸ਼ੀਸ਼ਾ ਹੁੰਦਾ ਹੈ। ਜਿਨ੍ਹਾਂ ਦੇ ਅੰਦਰ ਮਾਇਆ ਦੀ ਮਮਤਾ ਦੇ ਕਾਰਨ ਸਦਾ ਖਿੱਝ ਤੇ ਸਾੜਾ ਰਹਿੰਦਾ ਹੈ, ਉਹਨਾਂ ਦੇ ਮੱਥੇ ਦੀ ਕਾਲਖ ਤੇ ਤੀਊੜੀ, ਪਛਾਣ ਵਾਲੇ ਬੰਦਿਆਂ ਨੂੰ ਉਹਨਾਂ ਦਾ ਅੰਦਰਲਾ ਜੀਵਨ ਵਿਖਾ ਦੇਂਦੀ ਹੈ। ਪਰ ਜਿਨ੍ਹਾਂ ਭਾਗਾਂ ਵਾਲਿਆਂ ਦੇ ਹਿਰਦੇ ਵਿਚ ਪਰਮਾਤਮਾ ਦੇ ਨਾਮ-ਸਿਮਰਨ ਦੀ ਠੰਢ ਤੇ ਸ਼ਾਂਤੀ ਹੁੰਦੀ ਹੈ ਉਹਨਾਂ ਦੇ ਮੱਥੇ ਉਤੇ ਲਾਲੀ ਹੁੰਦੀ ਹੈ, ਨੂਰ ਝਲ੍ਹਕਾਂ ਮਾਰਦਾ ਹੈ।

ਸਾਹਿਬ ਪੰਚਮ ਪਾਤਿਸ਼ਾਹ ਫ਼ੁਰਮਾਉਂਦੇ ਹਨ :

**ਗੁਝੜਾ ਲਧਮੁ ਲਾਲੁ, ਮਥੈ ਹੀ ਪਰਗਟੁ ਥਿਆ।**
**ਸੋਈ ਸੁਹਾਵਾ ਥਾਨੁ, ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ।੩।੭।**

*[ਮਾਰੂ ਕੀ ਵਾਰ ਮ: ੫*

ਨਾਮ ਸਿਮਰਨ ਵਾਲਾ ਗੁਰਮੁਖਿ ਸਭ ਦਾ ਸੱਜਣ ਬਣ ਜਾਂਦਾ ਹੈ। ਉਸ ਦੇ ਹਿਰਦੇ ਵਿਚ ਨਿੱਤ ਚਾਉ ਚੜ੍ਹਿਆ ਰਹਿੰਦਾ ਹੈ, ਉਸ ਦੇ ਮੱਥੇ ਉਤੇ ਸਭਨਾਂ ਵਾਸਤੇ ਪਿਆਰ ਡਲ੍ਹਕਦਾ ਹੈ, ਉਹ ਕਦੇ ਖ਼ੁਰਵੇ ਬੋਲ ਬੋਲ ਕੇ ਕਿਸੇ ਦਾ ਦਿਲ ਨਹੀਂ ਢਾਂਹਦਾ, ਸਭ ਲੋਕ ਉਸ ਨੂੰ ਆਪਣਾ ਜਾਣਦੇ ਹਨ।

ਗੁਰੂ ਅਰਜਨ ਸਾਹਿਬ ਜੀ ਦੱਸਦੇ ਹਨ:

**ਸਜਣੁ ਮੈਡਾ ਚਾਈਆ, ਹਭ ਕਹੀ ਦਾ ਮਿਤ੍ਰੁ।**
**ਹਭੇ ਜਾਣਨਿ ਆਪਣਾ, ਕਹੀ ਨਾ ਠਾਹੇ ਚਿਤ੍ਰੁ।**

*[ਮਾਰੂ ਕੀ ਵਾਰ ਮ: ੫*

ਨਾਮ ਸਿਮਰਨ ਤੋਂ ਉਗਮੀ ਹੋਈ ਮੱਥੇ ਦੀ ਇਸ ਲਾਲੀ ਦਾ ਜ਼ਿਕਰ ਪੰਚਮ ਪਾਤਿਸ਼ਾਹ ਜੀ ਆਸਾ ਰਾਗ ਦੇ ਇਕ ਸ਼ਬਦ ਦੀ ਰਾਹੀਂ ਇਉਂ ਬਿਆਨ ਕਰਦੇ ਹਨ:

**ਲਾਲੁ ਚੋਲਨਾ ਤੈ ਤਨਿ ਸੋਹਿਆ।**
**ਸੁਰਿਜਨ ਭਾਨੀ ਤਾਂ ਮਨੁ ਮੋਹਿਆ।੧।**
**ਕਵਨ ਬਨੀ ਰੇ ਤੇਰੀ ਲਾਲੀ।**
**ਕਵਨ ਰੰਗਿ ਤੂੰ ਭਈ ਗੁਲਾਲੀ।੧। ਰਹਾਉ।**
**ਤੁਮ ਹੀ ਸੁੰਦਰਿ, ਤੁਮਹਿ ਸੁਹਾਗੁ।**
**ਤੁਮ ਘਰਿ ਲਾਲਨੁ, ਤੁਮ ਘਰਿ ਭਾਗੁ।੨।**
**ਤੂੰ ਸਤਵੰਤੀ, ਤੂੰ ਪਰਧਾਨਿ।**
**ਤੂੰ ਪ੍ਰੀਤਮ ਭਾਨੀ, ਤੁਹੀ ਸੁਰ ਗਿਆਨਿ।੩।**
**ਪ੍ਰੀਤਮ ਭਾਨੀ, ਤਾਂ ਰੰਗਿ ਗੁਲਾਲ।**
**ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ।੪।**
**ਸੁਨਿ ਰੀ ਸਖੀ, ਇਹ ਹਮਰੀ ਘਾਲ।**
**ਪ੍ਰਭ ਆਪਿ ਸੀਗਾਰਿ ਸਵਾਰਨਹਾਰ।੧। ਰਹਾਉ। ਦੂਜਾ।੧।੫੨।**

[***ਪਦ ਅਰਥ:*** ਤੈ ਤਨਿ—ਤੇਰੇ ਸਰੀਰ ਉਤੇ। ਸੋਹਿਆ—ਸੋਭ ਰਿਹਾ ਹੈ, ਸੋਹਣਾ ਲੱਗ ਰਿਹਾ ਹੈ। ਸੁਰਿਜਨ ਭਾਨੀ—ਸੱਜਣ-ਪਰਮਾਤਮਾ ਨੂੰ ਪਿਆਰੀ

ਲੱਗੀ। ਤਾਂ—ਤਾਹੀਏਂ। ਮੋਹਿਆ—ਮੋਹ ਲਿਆ ਹੈ।੧।

ਕਵਨ—ਕਿਵੇਂ? ਰੀ—ਹੇ ਸਹੇਲੀ! ਲਾਲੀ—ਮੂੰਹ ਦੀ ਲਾਲੀ। ਰੰਗਿ—ਰੰਗ ਨਾਲ। ਗੁਲਾਲੀ—ਗੂੜ੍ਹੇ ਰੰਗ ਵਾਲੀ।੧। ਰਹਾਉ।

ਸੁੰਦਰਿ—(ਇਸਤ੍ਰੀ ਲਿੰਗ) ਸੋਹਣੀ। ਤੁਮਹਿ ਸੁਹਾਗੁ—ਤੇਰਾ ਹੀ ਸੁਹਾਗ। ਤੁਮ ਘਰਿ—ਤੇਰੇ ਹਿਰਦੇ-ਘਰ ਵਿਚ। ਲਾਲਨੁ—ਪ੍ਰੀਤਮ-ਪ੍ਰਭੂ।੨।

ਸਤਵੰਤੀ—ਉੱਚੇ ਆਚਰਨ ਵਾਲੀ। ਪਰਧਾਨਿ—ਮੰਨੀ-ਪ੍ਰਮੰਨੀ। ਪ੍ਰੀਤਮ ਭਾਨੀ—ਪ੍ਰੀਤਮ ਪ੍ਰਭੂ ਨੂੰ ਚੰਗੀ ਲੱਗੀ। ਸੁਰ ਗਿਆਨਿ—ਸ੍ਰੇਸ਼ਟ ਗਿਆਨ ਵਾਲੀ।੩।

ਰੰਗਿ ਗੁਲਾਲ—ਗੂੜ੍ਹੇ ਰੰਗ ਵਿਚ। ਨਿਹਾਲ—ਵੇਖਿਆ, ਤੱਕਿਆ।੪।

ਘਾਲ—ਮਿਹਨਤ। ਪ੍ਰਭ ਆਪਿ—ਪ੍ਰਭੂ ਨੇ ਆਪ ਹੀ। ਸੀਗਾਰਿ—ਸ਼ਿੰਗਾਰ ਕੇ, ਸਜਾ ਕੇ। ਰਹਾਉ। ਦੂਜਾ।

**ਨੋਟ**: 'ਰਹਾਉ ਦੂਜਾ' ਵਿਚ ਪਹਿਲੇ 'ਰਹਾਉ' ਵਿਚ ਕੀਤੇ ਪ੍ਰਸ਼ਨ ਦਾ ਉੱਤਰ ਹੈ।

***ਅਰਥ :*** ਹੇ ਭੈਣ! (ਦੱਸ) ਤੇਰੇ ਚਿਹਰੇ ਉਤੇ ਲਾਲੀ ਕਿਵੇਂ ਆ ਬਣੀ ਹੈ? ਕਿਸ ਰੰਗ ਦੀ ਬਰਕਤ ਨਾਲ ਤੂੰ ਸੋਹਣੇ ਗੂੜ੍ਹੇ ਰੰਗ ਵਾਲੀ ਬਣ ਗਈ ਹੈਂ?।੧। ਰਹਾਉ।

(ਹੇ ਭੈਣ!) ਤੇਰੇ ਸਰੀਰ ਉਤੇ ਲਾਲ ਰੰਗ ਦਾ ਚੋਲਾ ਸੋਹਣਾ ਲੱਗ ਰਿਹਾ ਹੈ (ਤੇਰੇ ਮੂੰਹ ਦੀ ਲਾਲੀ ਸੋਹਣੀ ਡਲ੍ਹਕ ਮਾਰ ਰਹੀ ਹੈ। ਸ਼ਾਇਦ) ਤੂੰ ਸੱਜਣ ਹਰੀ ਨੂੰ ਪਿਆਰੀ ਲੱਗ ਰਹੀ ਹੈਂ, ਤਾਹੀਏਂ ਤੂੰ ਮੇਰਾ ਮਨ (ਭੀ) ਮੋਹ ਲਿਆ ਹੈ।੧।

ਹੇ ਭੈਣ! ਤੂੰ ਬੜੀ ਸੋਹਣੀ ਦਿੱਸ ਰਹੀ ਹੈਂ। ਤੇਰਾ ਸੁਹਾਗ-ਭਾਗ ਉੱਘੜ ਆਇਆ ਹੈ। (ਇਉਂ ਜਾਪਦਾ ਹੈ ਕਿ) ਤੇਰੇ ਹਿਰਦੇ-ਘਰ ਵਿਚ ਪ੍ਰੀਤਮ-ਪ੍ਰਭੂ ਆ ਵਸਿਆ ਹੈ, ਤੇਰੇ ਹਿਰਦੇ-ਘਰ ਵਿਚ ਕਿਸਮਤ ਜਾਗ ਪਈ ਹੈ।੨।

ਹੇ ਭੈਣ! ਤੂੰ ਸੱਚੇ ਆਚਰਨ ਵਾਲੀ ਹੋ ਗਈ ਹੈਂ, ਤੂੰ ਹੁਣ ਸਭ ਥਾਂ ਆਦਰ ਮਾਣ ਪਾ ਰਹੀ ਹੈਂ। (ਜੇ) ਤੂੰ ਪ੍ਰੀਤਮ-ਪ੍ਰਭੂ ਨੂੰ ਚੰਗੀ ਲੱਗ ਰਹੀ ਹੈਂ (ਤਾਂ) ਤੂੰ ਸ੍ਰੇਸ਼ਟ ਗਿਆਨ ਵਾਲੀ ਬਣ ਗਈ ਹੈਂ।੩।

ਹੇ ਨਾਨਕ! ਆਖ—(ਹੇ ਭੈਣ! ਮੈਂ) ਪ੍ਰੀਤਮ-ਪ੍ਰਭੂ ਨੂੰ ਚੰਗੀ ਲੱਗ ਗਈ ਹਾਂ, ਤਾਹੀਏਂ ਮੈਂ ਗੂੜ੍ਹੇ ਪ੍ਰੇਮ-ਰੰਗ ਵਿਚ ਰੰਗੀ ਗਈ ਹਾਂ, ਉਹ ਪ੍ਰੀਤਮ-ਪ੍ਰਭੂ ਮੈਨੂੰ ਚੰਗੀ (ਪਿਆਰ ਭਰੀ) ਨਿਗਾਹ ਨਾਲ ਤੱਕਦਾ ਹੈ।੪।

(ਪਰ) ਹੇ ਸਹੇਲੀ! (ਤੂੰ ਪੁੱਛਦੀ ਹੈਂ ਕਿ ਮੈਂ ਕਿਹੜੀ ਮਿਹਨਤ ਕੀਤੀ। ਬੱਸ! ਇਹੀ ਹੈ ਮਿਹਨਤ ਜੋ ਮੈਂ ਕੀਤੀ ਕਿ ਉਸ ਸੁੰਦਰਤਾ ਦੀ ਦਾਤਿ ਦੇਣ ਵਾਲੇ ਪ੍ਰਭੂ ਨੇ ਆਪ ਹੀ ਮੈਨੂੰ (ਆਪਣੇ ਪਿਆਰ ਦੀ ਦਾਤਿ ਦੇ ਕੇ) ਸੋਹਣੀ ਬਣਾ ਲਿਆ ਹੈ।੧। ਰਹਾਉ। ਦੂਜਾ।੧।੫੨।]

ਸ਼ਹਿਰਾਂ ਵਿਚ ਸਿਨੇਮਾ, ਰੇਡੀਓ, ਗ੍ਰਾਮੋਫ਼ੋਨ ਆਦਿਕ ਦੀ ਰਾਹੀਂ ਰਾਗ-ਰੰਗ ਦੇ ਸਾਮਾਨ ਹਰ ਥਾਂ ਹਰ ਰੋਜ਼ ਬਣੇ ਪਏ ਹੁੰਦੇ ਹਨ। ਹੋ ਸਕਦਾ ਹੈ ਕਿ ਸ਼ਹਿਰ-ਨਿਵਾਸੀਆਂ ਨੂੰ ਇਹ ਕੋਈ ਉਚੇਚਾ ਹੁਲਾਰਾ ਨਾ ਦੇਂਦੇ ਹੋਣ। ਪਰ ਪਿੰਡਾਂ ਵਿਚ ਇਕ ਅਜਬ ਤਮਾਸ਼ਾ ਵੇਖਣ ਵਾਲਾ ਹੁੰਦਾ ਹੈ। ਕਦੇ ਕੋਈ ਜੰਞ ਆ ਜਾਏ ਤੇ ਢੁਕਾ ਵੇਲੇ ਵਾਜਾ ਵੱਜੇ, ਜਾਂ ਕਿਸੇ ਮੇਲੇ-ਮਸਾਧੇ ਸਮੇ ਢੋਲ ਵੱਜੇ, ਤਾਂ ਪਿੰਡਾਂ ਦੇ ਨਿੱਕੇ ਅੰਞਾਣਿਆਂ ਦਾ ਹਾਲ ਉਸ ਵੇਲੇ ਵੇਖੋ। ਵਾਜੇ ਜਾਂ ਢੋਲ ਦੀ 'ਵਾਜ ਸੁਣ ਕੇ ਉਹਨਾਂ ਨੂੰ ਖਾਣ-ਪੀਣ ਭੁੱਲ ਜਾਂਦਾ ਹੈ। ਉਹ ਆਪ-ਮੁਹਾਰੇ ਨੱਚਣ ਲੱਗ ਪੈਂਦੇ ਹਨ, ਡਗੇ ਦੀ ਸੱਟ ਨਾਲ ਉਹ ਆਪਣੇ ਪੈਰਾਂ ਦੀ ਤਾਲ ਦੇ ਕੇ ਭੰਗੜਾ ਪਾਂਦੇ ਹਨ।

ਜੇਠ-ਹਾੜ ਦੀ ਸਾੜਦੀ ਲੋਅ ਪਿਛੋਂ ਜਦੋਂ ਸਾਵਣ ਦੇ ਬੱਦਲ ਆਉਂਦੇ ਹਨ ਤੇ ਕਾਲੀਆਂ ਘਟਾਂ ਚੜ੍ਹਦੀਆਂ ਹਨ, ਤਦੋਂ ਭੀ 'ਭਾਂ ਭਾਂ ਬਿੱਲੀਆਂ' ਦੀ ਖੇਡ ਖੇਡਦੇ ਪੇਂਡੂ ਬੱਚਿਆਂ ਦੀ ਖ਼ੁਸ਼ੀ ਵੇਖਣ ਵਾਲੀ ਹੁੰਦੀ ਹੈ।

ਕੁਝ ਇਹੋ ਜਿਹਾ ਹੀ ਚਾਉ ਚੜ੍ਹਦਾ ਹੈ ਉਸ ਬਾਲ-ਹਿਰਦੇ ਵਿਚ, ਜਿਥੇ ਸਿਮਰਨ ਦੀ ਬਰਕਤ ਨਾਲ ਪਿਆਰਾ ਰਾਮ ਆ ਪਰਗਟਦਾ ਹੈ। ਨਾਮਦੇਵ ਜੀ ਲਿਖਦੇ ਹਨ—

**ਅਣਮੜਿਆ ਮੰਦਲੁ ਬਾਜੈ। ਬਿਨੁ ਸਾਵਣ ਘਨਹਰੁ ਗਾਜੈ।**
**ਬਾਦਲ ਬਿਨੁ ਬਰਖਾ ਹੋਈ। ਜਉ ਤਤੁ ਬਿਚਾਰੈ ਕੋਈ।੧।**
**ਮੋ ਕਉ ਮਿਲਿਓ ਰਾਮੁ ਸਨੇਹੀ। ਜਿਹ ਮਿਲਿਐ ਦੇਹ ਸੁਦੇਹੀ।੧। ਰਹਾਉ।**
**ਮਿਲਿ ਪਾਰਸ ਕੰਚਨੁ ਹੋਇਆ। ਮੁਖਿ ਮਨਸਾ ਰਤਨੁ ਪਰੋਇਆ।**
**ਨਿਜ ਭਾਉ ਭਇਆ ਭ੍ਰਮੁ ਭਾਗਾ। ਗੁਰ ਪੂਛੇ ਮਨੁ ਪਤੀਆਗਾ।੨।**

**ਜਲ ਭੀਤਰਿ ਕੁੰਭ ਸਮਾਨਿਆ। ਸਭ ਰਾਮੁ ਏਕੁ ਕਰਿ ਜਾਨਿਆ।**
**ਗੁਰ ਚੇਲੇ ਹੈ ਮਨੁ ਮਾਨਿਆ। ਜਨ ਨਾਮੈ ਤਤੁ ਪਛਾਨਿਆ।੩।੩।**

[ਸੋਰਠਿ

[***ਪਦ ਅਰਥ :*** ਮੰਦਲੁ—ਢੋਲ। ਬਾਜੈ—ਵੱਜਦਾ ਹੈ। ਬਿਨੁ ਸਾਵਣ—ਸਾਵਣ ਦਾ ਮਹੀਨਾ ਆਣ ਤੋਂ ਬਿਨਾ ਹੀ, ਹਰ ਵੇਲੇ। ਘਨਹਰੁ—ਬੱਦਲ। ਗਾਜੈ—ਗੱਜਦਾ ਹੈ। ਜਉ—ਜਦੋਂ। ਕੋਈ—ਕੋਈ ਮਨੁੱਖ।੧।

ਮੋ ਕਉ—ਮੈਨੂੰ। ਸਨੇਹੀ—ਪਿਆਰਾ। ਜਿਹ ਮਿਲਿਐ—ਜਿਸ—(ਰਾਮ) ਦੇ ਮਿਲਣ ਨਾਲ। ਦੇਹ—ਸਰੀਰ। ਸੁਦੇਹੀ—ਸੋਹਣੀ ਕਾਇਆਂ।੧। ਰਹਾਉ।

ਮਿਲਿ—ਮਿਲ ਕੇ, ਛੋਹ ਕੇ। ਕੰਚਨੁ—ਸੋਨਾ। ਮੁਖਿ ਮਨਸਾ—ਮੂੰਹ ਵਿਚ ਤੇ ਖ਼ਿਆਲਾਂ ਵਿਚ (ਭਾਵ, ਬਚਨਾਂ ਵਿਚ ਤੇ ਖ਼ਿਆਲਾਂ ਵਿਚ)। ਨਿਜ ਭਾਉ—ਆਪਣਿਆਂ ਵਾਲਾ ਪਿਆਰ। ਭ੍ਰਮੁ—ਭੁਲੇਖਾ (ਕਿ ਕਿਤੇ ਕੋਈ ਓਪਰਾ ਭੀ ਹੈ)। ਗੁਰ ਪੂਛੇ—ਗੁਰੂ ਦੀ ਸਿੱਖਿਆ ਲੈ ਕੇ। ਪਤੀਆਰਾ—ਪਤੀਜ ਗਿਆ ਹੈ, ਤਸੱਲੀ ਹੋ ਗਈ ਹੈ।੨।

ਭੀਤਰਿ—ਅੰਦਰ, ਵਿਚ। ਕੁੰਭ—ਪਾਣੀ ਦਾ ਘੜਾ, ਜੀਵਾਤਮਾ। ਸਭ—ਹਰ ਥਾਂ। ਗੁਰ ਚੇਲੇ ਮਨੁ—ਗੁਰੂ ਦਾ ਤੇ ਚੇਲੇ ਦਾ ਮਨ। ਨਾਮੈ—ਨਾਮਦੇਵ ਨੇ।੩।

***ਅਰਥ :*** ਮੈਨੂੰ ਪਿਆਰਾ ਰਾਮ ਮਿਲ ਪਿਆ ਹੈ, ਜਿਸ ਦੇ ਮਿਲਣ ਦੀ ਬਰਕਤ ਨਾਲ ਮੇਰਾ ਸਰੀਰ ਭੀ ਚਮਕ ਪਿਆ ਹੈ।੧। ਰਹਾਉ।

ਜਿਹੜਾ ਭੀ ਕੋਈ ਮਨੁੱਖ ਇਸ ਅਸਲੀਅਤ ਨੂੰ ਵਿਚਾਰਦਾ ਹੈ (ਭਾਵ, ਜਿਸ ਦੇ ਭੀ ਅੰਦਰ ਇਹ ਮੇਲ-ਅਵਸਥਾ ਵਾਪਰਦੀ ਹੈ, ਉਸ ਦੇ ਅੰਦਰ) ਢੋਲ ਵੱਜਣ ਲੱਗ ਪੈਂਦਾ ਹੈ (ਪਰ ਉਹ ਢੋਲ ਖੱਲ ਨਾਲ) ਮੜ੍ਹਿਆ ਹੋਇਆ ਨਹੀਂ ਹੁੰਦਾ, (ਉਸ ਦੇ ਮਨ ਵਿਚ) ਬੱਦਲ ਗੱਜਣ ਲੱਗ ਪੈਂਦਾ ਹੈ, ਪਰ ਉਹ ਬੱਦਲ ਸਾਵਣ ਮਹੀਨੇ ਦੀ ਉਡੀਕ ਨਹੀ ਕਰਦਾ, (ਭਾਵ, ਹਰ ਵੇਲੇ ਗੱਜਦਾ ਹੈ), ਉਸ ਦੇ ਅੰਦਰ ਬੱਦਲਾਂ ਤੋਂ ਬਿਨਾ ਹੀ ਮੀਂਹ ਪੈਣ ਲੱਗ ਜਾਂਦਾ ਹੈ (ਬੱਦਲ ਤਾਂ ਕਦੇ ਆਏ ਕਦੇ ਚਲੇ ਗਏ, ਉਥੇ ਹਰ ਵੇਲੇ ਹੀ ਨਾਮ ਦੀ ਵਰਖਾ ਹੁੰਦੀ ਹੈ)।੧।

(***ਨੋਟ*** : ਜਿਵੇਂ ਕਿਤੇ ਢੋਲ ਵੱਜਿਆਂ ਨਿੱਕੇ-ਮੋਟੇ ਹੋਰ ਖੜਾਕ ਸੁਣਾਈ ਨਹੀਂ ਦੇਂਦੇ, ਤਿਵੇਂ ਜਿਸ ਮਨੁੱਖ ਦੇ ਅੰਦਰ ਰਾਮ-ਨਾਮ ਦਾ ਢੋਲ ਵੱਜਦਾ ਹੈ, ਨਾਮ ਦਾ ਪ੍ਰਭਾਵ ਪੈਂਦਾ ਹੈ, ਉਥੇ ਮਾਇਕ ਵਿਕਾਰਾਂ ਦਾ ਸ਼ੋਰ ਨਹੀਂ ਸੁਣੀਂਦਾ।

ਉਥੇ ਹਰ ਵੇਲੇ ਨਾਮ ਦਾ ਬੱਦਲ ਗੱਜਦਾ ਹੈ ਤੇ ਮਨ-ਮੋਰ ਪੈਲਾਂ ਪਾਂਦਾ ਹੈ। ਉਥੇ ਹਰ ਵੇਲੇ ਨਾਮ ਦੀ ਵਰਖਾ ਨਾਲ ਠੰਢ ਪਈ ਰਹਿੰਦੀ ਹੈ।)

ਸਤਿਗੁਰੂ ਦੀ ਸਿੱਖਿਆ ਲੈ ਕੇ ਮੇਰਾ ਮਨ ਇਸ ਤਰ੍ਹਾਂ ਪਤੀਜ ਗਿਆ (ਤੇ ਸੁਅੱਛ ਹੋ ਗਿਆ ਹੈ) ਜਿਵੇਂ ਪਾਰਸ ਨਾਲ ਛੋਹ ਕੇ (ਲੋਹਾ) ਸੋਨਾ ਬਣ ਜਾਂਦਾ ਹੈ। ਹੁਣ ਮੇਰੇ ਬਚਨਾਂ ਵਿਚ ਤੇ ਖ਼ਿਆਲਾਂ ਵਿਚ ਨਾਮ-ਰਤਨ ਹੀ ਪਰੋਤਾ ਗਿਆ ਹੈ, (ਪ੍ਰਭੂ ਨਾਲ ਹੁਣ) ਮੇਰਾ ਆਪਣਿਆਂ ਵਾਲਾ ਪਿਆਰ ਪੈ ਗਿਆ ਹੈ। (ਇਹ) ਭੁਲੇਖਾ ਰਹਿ ਹੀ ਨਹੀਂ ਗਿਆ (ਕਿ ਕਿਤੇ ਕੋਈ ਓਪਰਾ ਭੀ ਹੈ)।੨।

(ਜਿਵੇਂ ਸਮੁੰਦਰ ਦੇ) ਪਾਣੀ ਵਿਚ ਘੜੇ ਦਾ ਪਾਣੀ ਮਿਲ ਜਾਂਦਾ ਹੈ (ਤੇ ਆਪਣੀ ਵੱਖਰੀ ਹਸਤੀ ਮਿਟਾ ਲੈਂਦਾ ਹੈ), ਮੈਨੂੰ ਭੀ ਹੁਣ ਹਰ ਥਾਂ ਰਾਮ ਹੀ ਰਾਮ ਦਿੱਸਦਾ ਹੈ (ਮੇਰੀ ਆਪਣੀ ਅਪਣੱਤ ਰਹੀ ਹੀ ਨਹੀਂ)। ਆਪਣੇ ਸਤਿਗੁਰੂ ਨਾਲ ਮੇਰਾ ਮਨ ਇੱਕ-ਮਿਕ ਹੋ ਗਿਆ ਹੈ ਤੇ ਮੈਂ ਦਾਸ ਨਾਮੇ ਨੇ (ਜਗਤ ਦੇ) ਅਸਲੇ ਪਰਮਾਤਮਾ ਨਾਲ (ਪੱਕੀ) ਸਾਂਝ ਪਾ ਲਈ ਹੈ।੩।੩।]

ਦੁਨੀਆ ਦੇ ਫ਼ਿਕਰ-ਅੰਦੇਸੇ ਮਨ ਦਾ ਮੱਚ ਮਾਰ ਦੇਂਦੇ ਹਨ। ਹਿਰਦੇ ਦਾ ਕੌਲ-ਫੁੱਲ ਮੂਧਾ ਪੈ ਜਾਂਦਾ ਹੈ। ਕਾਮ ਕ੍ਰੋਧ ਅਹੰਕਾਰ ਲੋਭ ਮੋਹ ਆਦਿਕ ਵੈਰੀ ਨਿੱਤ ਡੰਗ ਮਾਰਦੇ ਰਹਿੰਦੇ ਹਨ। ਪਰ ਜਿਸ ਵੇਲੇ 'ਸਤਿਗੁਰੂ' ਪਰਮਾਤਮਾ ਦੇ ਨਾਮ ਦਾ ਰਤਨ ਬਖ਼ਸ਼ਦਾ ਹੈ, ਤਾਂ ਤਨ ਮਨ ਵਿਚ ਠੰਢ ਪੈ ਜਾਂਦੀ ਹੈ, ਗਿਆਨ-ਇੰਦਰੇ ਸਤਾਣ ਦੇ ਥਾਂ ਸੁਖ ਦੇਣ ਲੱਗ ਪੈਂਦੇ ਹਨ, ਤੇ ਅਡੋਲਤਾ ਦੀ ਮਿੱਠੀ ਨੀਂਦ ਜਿਹੀ ਅਉਂਦੀ ਹੈ।

ਗੁਰੂ ਅਰਜਨ ਸਾਹਿਬ ਫ਼ੁਰਮਾਂਦੇ ਹਨ :

**ਜਿਨਾ ਬਾਤ ਕੋ ਬਹੁਤੁ ਅੰਦੇਸਰੋ, ਤੇ ਮਿਟੇ ਸਭਿ ਗਇਆ।**
**ਸਹਜ ਸੈਨ ਅਰੁ ਸੁਖਮਨ ਨਾਰੀ ਊਧ ਕਮਲ ਬਿਗਸਇਆ।੧।**
**ਦੇਖਹੁ ਅਚਰਜੁ ਭਇਆ।**
**ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ, ਸੋ ਰਿਦੈ ਗੁਰਿ ਦਇਆ।੧। ਰਹਾਉ।**
**ਜੋਇ ਦੂਤ ਮੋਹਿ ਬਹੁਤੁ ਸੰਤਾਵਤ, ਤੇ ਭਇਆਨਕ ਭਇਆ।**
**ਕਰਹਿ ਬੇਨਤੀ ਰਾਖੁ ਠਾਕੁਰ ਤੇ, ਹਮ ਤੇਰੀ ਸਰਨਇਆ।੨।**
**ਜਹ ਭੰਡਾਰੁ ਗੋਬਿੰਦ ਕਾ ਖੁਲਿਆ, ਜਿਹ ਪ੍ਰਾਪਤਿ ਤਿਹ ਲਇਆ।**
**ਏਕੁ ਰਤਨੁ ਮੋ ਕਉ ਗੁਰਿ ਦੀਨਾ, ਮੇਰਾ ਮਨੁ ਤਨੁ ਸੀਤਲੁ ਥਿਆ।੩।**
**ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ, ਤਾ ਅਟਲੁ ਅਮਰੁ ਨ ਮੁਆ।**

**ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ,**

**ਫਿਰਿ ਲੇਖਾ ਮੂਲਿ ਨ ਲਇਆ ।੪।੩।੧੪।** *[ਸੋਰਠਿ ਮ: ੫*

[***ਪਦਅਰਥ :*** ਕੋ—ਦਾ। ਜਿਨਾ ਬਾਤ ਕੋ—ਜਿਨ੍ਹਾਂ ਗੱਲਾਂ ਦਾ। ਅੰਦੇਸਰੋ—ਚਿੰਤਾ-ਫ਼ਿਕਰ। ਤੇ ਸਭਿ—ਉਹ ਸਾਰੀਆਂ ਗੱਲਾਂ। ਸਹਜ—ਆਤਮਕ ਅਡੋਲਤਾ। ਸੈਨ—ਲੀਨਤਾ। ਸਹਜ ਸੈਨ—ਆਤਮਕ ਅਡੋਲਤਾ ਵਿਚ ਲੀਨਤਾ। ਸੁਖਮਨ—ਮਨ ਨੂੰ ਸੁਖ ਦੇਣ ਵਾਲੀਆਂ। ਨਾਰੀ—ਨਾਰੀਆਂ, ਇੰਦ੍ਰੀਆਂ। ਊਧ—ਉਲਟਾ। ਬਿਗਸਇਆ—ਖਿੜਿਆ ਪਿਆ ਹੈ।੧।

ਅਚਰਜੁ—ਅਨੋਖਾ ਤਮਾਸ਼ਾ। ਜਿਹ ਕਉ—ਜਿਸ ਨੂੰ। ਅਗਾਧਿ—ਅਥਾਹ, ਬਹੁਤ ਹੀ ਡੂੰਘਾ। ਬੋਧਿ—ਅਕਲ ਦੀ ਰਾਹੀਂ। ਅਗਾਧਿ ਬੋਧਿ—ਸਮਝ ਲਈ ਅਥਾਹ। ਰਿਦੈ—ਹਿਰਦੇ ਵਿਚ। ਗੁਰਿ—ਗੁਰੂ ਨੇ।੧। ਰਹਾਉ।

ਜੋਇ ਦੂਤ—ਜਿਹੜੇ ਵੈਰੀ। ਮੋਹਿ—ਮੈਨੂੰ। ਤੇ—(ਬਹੁ-ਵਚਨ) ਉਹ। ਭਇਆਨਕ—ਭੈ-ਭੀਤ। ਕਰਹਿ—ਕਰਦੇ ਹਨ। ਤੇ—ਤੋਂ। ਰਾਖੁ—ਬਚਾ ਲੈ।੨।

ਜਹ—ਜਿੱਥੇ, ਜਿਸ ਅਵਸਥਾ ਵਿਚ। ਭੰਡਾਰੁ—ਖ਼ਜ਼ਾਨਾ। ਜਿਹ—ਜਿਸ ਨੂੰ। ਤਿਹ—ਉਸ ਨੇ।੩।

ਗੁਰਿ—ਗੁਰੂ ਨੇ। ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ-ਜਲ। ਅਟਲੁ—ਅਡੋਲ। ਅਮਰੁ—ਆਤਮਕ ਮੌਤ ਤੋਂ ਬਚਿਆ ਹੋਇਆ। ਨ ਮੁਆ—ਨਹੀਂ ਮਰਦਾ, ਆਤਮਕ ਮੌਤ ਨੇੜੇ ਨਹੀਂ ਢੁਕਦੀ। ਭੰਡਾਰ—ਖ਼ਜ਼ਾਨੇ। ਕਉ—ਨੂੰ। ਲੇਖਾ—ਕਰਮਾਂ ਦਾ ਹਿਸਾਬ। ਮੂਲਿ ਨ—ਬਿਲਕੁਲ ਨਹੀਂ।੪।

***ਅਰਥ :*** ਹੇ ਭਾਈ ! ਵੇਖੋ (ਮੇਰੇ ਅੰਦਰ) ਇਕ ਅਨੋਖਾ ਕੌਤਕ ਵਰਤਿਆ ਹੈ। ਗੁਰੂ ਨੇ (ਮੈਨੂੰ ਮੇਰੇ) ਹਿਰਦੇ ਵਿਚ ਉਹ ਪਰਮਾਤਮਾ (ਵਿਖਾ) ਦਿੱਤਾ ਹੈ ਜਿਸ ਦੀ ਬਾਬਤ ਸੁਣਦੇ ਸਾਂ ਕਿ ਉਹ ਮਨੁੱਖਾ ਸਮਝ ਤੋਂ ਬਹੁਤ ਪਰੇ ਹੈ।੧। ਰਹਾਉ।

ਹੇ ਭਾਈ ! ਜਿਨ੍ਹਾਂ ਗੱਲਾਂ ਦਾ ਮੈਨੂੰ ਬਹੁਤ ਚਿੰਤਾ-ਫ਼ਿਕਰ ਲੱਗਾ ਰਹਿੰਦਾ ਸੀ, (ਗੁਰੂ ਦੀ ਕਿਰਪਾ ਨਾਲ) ਉਹ ਸਾਰੇ ਚਿੰਤਾ-ਫ਼ਿਕਰ ਮਿਟ ਗਏ ਹਨ। ਮੇਰਾ ਪੁੱਠਾ ਪਿਆ ਹੋਇਆ ਹਿਰਦਾ-ਕੌਲ-ਫੁੱਲ ਖਿੜ ਪਿਆ ਹੈ, ਆਤਮਕ ਅਡੋਲਤਾ ਵਿਚ ਮੇਰੀ ਲੀਨਤਾ ਹੋਈ ਰਹਿੰਦੀ ਹੈ, ਅਤੇ, ਮੇਰੀਆਂ ਸਾਰੀਆਂ ਇੰਦ੍ਰੀਆਂ ਹੁਣ ਮੇਰੇ ਮਨ ਨੂੰ ਆਤਮਕ ਸੁਖ ਦੇਣ ਵਾਲੀਆਂ ਹੋ ਗਈਆਂ ਹਨ।੧।

ਹੇ ਭਾਈ! ਜਿਹੜੇ (ਕਾਮਾਦਿਕ) ਵੈਰੀ ਮੈਨੂੰ ਬਹੁਤ ਸਤਾਇਆ ਕਰਦੇ ਸਨ, ਉਹ ਹੁਣ (ਮੇਰੇ ਨੇੜੇ ਢੁਕਣੋਂ) ਡਰਦੇ ਹਨ, ਉਹ ਸਗੋਂ ਤਰਲੇ ਕਰਦੇ ਹਨ ਕਿ ਅਸੀ ਹੁਣ ਤੇਰੇ ਅਧੀਨ ਹੋ ਕੇ ਰਹਾਂਗੇ, ਸਾਨੂੰ ਮਾਲਕ-ਪ੍ਰਭੂ (ਦੀ ਕ੍ਰੋਪੀ) ਤੋਂ ਬਚਾ ਲੈ।੨।

ਹੇ ਭਾਈ! (ਮੇਰੇ ਅੰਦਰ ਉਹ ਕੌਤਕ ਅਜਿਹਾ ਵਰਤਿਆ ਹੈ ਕਿ) ਉਸ ਅਵਸਥਾ ਵਿਚ ਪਰਮਾਤਮਾ ਦੀ ਭਗਤੀ ਦਾ ਖ਼ਜ਼ਾਨਾ (ਮੇਰੇ ਅੰਦਰ) ਖੁਲ੍ਹ ਗਿਆ ਹੈ। ਪਰ (ਹੇ ਭਾਈ! ਇਹ ਖ਼ਜ਼ਾਨਾ) ਉਸ ਮਨੁੱਖ ਨੂੰ ਹੀ ਮਿਲਦਾ ਹੈ ਜਿਸ ਦੇ ਭਾਗਾਂ ਵਿਚ ਇਸ ਦੀ ਪ੍ਰਾਪਤੀ ਲਿਖੀ ਹੋਈ ਹੈ। ਹੇ ਭਾਈ! ਗੁਰੂ ਨੇ ਮੈਨੂੰ (ਪਰਮਾਤਮਾ ਦਾ ਨਾਮ) ਇਕ ਐਸਾ ਰਤਨ ਦੇ ਦਿੱਤਾ ਹੈ ਕਿ (ਉਸ ਦੀ ਬਰਕਤ ਨਾਲ) ਮੇਰਾ ਮਨ ਠੰਢਾ-ਠਾਰ ਹੋ ਗਿਆ ਹੈ, ਮੇਰਾ ਸਰੀਰ ਸ਼ਾਂਤ ਹੋ ਗਿਆ ਹੈ।੩।

ਹੇ ਭਾਈ! ਗੁਰੂ ਨੇ ਆਤਮਕ ਜੀਵਨ ਦੇਣ ਵਾਲੇ ਨਾਮ-ਜਲ ਦੀ ਇਕ ਬੂੰਦ ਦਿੱਤੀ ਹੈ, ਹੁਣ ਮੇਰਾ ਆਤਮਾ (ਵਿਕਾਰਾਂ ਵਲੋਂ) ਅਡੋਲ ਹੋ ਗਿਆ ਹੈ, ਆਤਮਕ ਮੌਤ ਤੋਂ ਮੈਂ ਬਚ ਗਿਆ ਹਾਂ, ਆਤਮਕ ਮੌਤ ਮੇਰੇ ਨੇੜੇ ਨਹੀਂ ਢੁਕਦੀ। ਹੇ ਭਾਈ! (ਜਦੋਂ ਤੋਂ) ਗੁਰੂ ਨਾਨਕ ਨੇ ਪਰਮਾਤਮਾ ਦੀ ਭਗਤੀ ਦੇ ਖ਼ਜ਼ਾਨੇ ਬਖ਼ਸ਼ ਦਿਤੇ ਹਨ, ਉਸ ਤੋਂ ਪਿਛੋਂ ਕੀਤੇ ਕਰਮਾਂ ਦਾ ਹਿਸਾਬ ਉੱਕਾ ਹੀ ਨਹੀਂ ਮੰਗਿਆ।੪।੩।੧੪।]

ਯਾਦ ਤੇ ਪਿਆਰ ਦੀ ਆਪੋ ਵਿਚ ਡੂੰਘੀ ਸਾਂਝ ਹੈ। ਆਪਣੇ ਸੱਜਣ-ਪਿਆਰੇ ਨੂੰ ਮੁੜ-ਮੁੜ ਯਾਦ ਕੀਤਿਆਂ ਉਸ ਨਾਲ ਪਿਆਰ ਵਧਦਾ ਹੈ। ਫਿਰ ਜਿਉਂ ਜਿਉਂ ਹੀ ਪਿਆਰ ਤੀਬਰ ਹੁੰਦਾ ਜਾਂਦਾ ਹੈ, ਤਿਉਂ ਤਿਉਂ ਉਸ ਨੂੰ ਮੁੜ ਮੁੜ ਯਾਦ ਕਰਨ ਤੇ ਜੀਅ ਕਰਦਾ ਹੈ। ਪਿਆਰੇ ਦੀਆਂ ਗੱਲਾਂ ਸੁਣ ਸੁਣ ਕੇ ਮਨ ਨੂੰ ਠੰਢ ਪੈਂਦੀ ਹੈ। ਜਿਤਨਾ ਚਿਰ ਸੁਣਦੇ ਰਹੀਏ, ਉਤਨਾ ਚਿਰ ਕੋਈ ਹੋਰ ਧੰਧੇ, ਕੋਈ ਹੋਰ ਖ਼ਿਆਲ, ਕੋਈ ਹੋਰ ਦੁਖ-ਕਲੇਸ਼ ਮਨ ਦੇ ਨੇੜੇ ਨਹੀਂ ਢੁਕਦੇ। ਉਸ ਦੇ ਕਈ ਐਸੇ ਗੁਣ ਚੇਤੇ ਆਉਂਦੇ ਹਨ, ਕਈ ਐਸੀਆਂ ਪਿਆਰ ਭਰੀਆਂ ਯਾਦਾਂ ਸਾਹਮਣੇ ਆ ਜਾਂਦੀਆ ਹਨ ਕਿ ਖ਼ੁਸ਼ੀ ਨਾਲ ਵੈਰਾਗ ਨਾਲ ਲੂੰ-ਕੰਡੇ ਹੋ ਜਾਈਦਾ ਹੈ।

ਸਾਹਿਬ ਪੰਚਮ ਪਾਤਿਸ਼ਾਹ ਪ੍ਰਭੂ-ਸੱਜਣ ਨੂੰ ਸੰਬੋਧਨ ਕਰ ਕੇ ਆਖਦੇ ਹਨ—ਹੇ ਦਾਤਾ! ਤੇਰੀਆਂ ਗੱਲਾਂ ਸੁਣ ਕੇ ਮੇਰਾ ਮਨ ਮੇਰਾ ਤਨ ਖਿੜ ਪੈਂਦਾ ਹੈ, ਤੇਰਾ ਨਾਮ ਚੇਤੇ ਕੀਤਿਆਂ ਮੇਰੇ ਚਿਹਰੇ ਉਤੇ ਲਾਲੀ ਚੜ੍ਹ ਆਉਂਦੀ ਹੈ,

ਤੇ ਤੇਰੇ ਰਾਹੇ ਤੁਰਦਿਆਂ ਮੇਰੇ ਅੰਦਰ ਠੰਢ ਪੈਂਦੀ ਹੈ। ਜਦੋਂ ਮੇਰੇ ਪੈਰ ਤੇਰੇ ਪਾਸੇ ਤੁਰਦੇ ਹਨ, ਤਾਂ ਉਸ ਵੇਲੇ ਇਹ ਪੈਰ ਸੋਹਣੇ ਲਗਦੇ ਹਨ। ਜਦੋਂ ਮੈਂ ਆਪਣਾ ਸਿਰ ਤੇਰੇ ਚਰਨਾਂ ਉਤੇ ਰੱਖ ਦਿੰਦਾ ਹਾਂ, ਤਾਂ ਇਹ ਸਿਰ ਭਾਗਾਂ ਵਾਲਾ ਹੋ ਜਾਂਦਾ ਹੈ। ਹੇ ਪ੍ਰਭੂ! ਜਦੋਂ ਮੈਂ ਤੇਰੇ ਗੁਣ ਗਾਂਦਾ ਹਾਂ, ਮੇਰਾ ਮਸਤਕ (ਮੱਥਾ) ਖਿੜ ਆਉਂਦਾ ਹੈ ਤੇ ਤੇਰੀ ਸ਼ਰਨ ਪਿਆਂ ਜਿੰਦ ਸੋਹਣੀ ਹੋ ਜਾਂਦੀ ਹੈ:

**ਸੋਇ ਸੁਣੰਦੜੀ ਮੇਰਾ ਮਨੁ ਤਨੁ ਮਉਲਾ, ਨਾਮੁ ਜਪੰਦੜੀ ਲਾਲੀ।**
**ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ, ਗੁਰ ਦਰਸਨੁ ਦੇਖਿ ਨਿਹਾਲੀ।੧।੧੭।**

*[ਰਾਮਕਲੀ ਕੀ ਵਾਰ ਮ: ੫*

**ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ।**
**ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ, ਜੀਉ ਪਇਆ ਤਉ ਸਰਣੀ।੨।੧੫।**

*[ਰਾਮਕਲੀ ਕੀ ਵਾਰ ਮ: ੫*

[***ਪਦ ਅਰਥ :*** ਸੋਇ—ਖ਼ਬਰ, ਸੋਭਾ। ਮਉਲਾ—ਹਰਾ ਹੋ ਜਾਂਦਾ ਹੈ। ਪੰਧਿ—(ਤੇਰੇ) ਰਾਹ ਉਤੇ। ਜੁਲੰਦੜੀ—ਤੁਰਦਿਆਂ। ਅੰਦਰੁ—ਹਿਰਦਾ। ਦੇਖਿ—ਵੇਖ ਕੇ। ਨਿਹਾਲੀ—ਖਿੜੀ ਹੋਈ।੧।੧੭।

ਪਾਵ—ਪੈਰ। ਸੁਹਾਵੇ—ਸੋਹਣੇ। ਤਉ ਧਿਰਿ—ਤੇਰੇ ਪਾਸੇ। ਜੁਲਦੇ—ਤੁਰਦੇ। ਜੀਉ—ਜਿੰਦ। ਤਉ—ਤੇਰਾ। ਜਸੁ—ਸਿਫ਼ਤ-ਸਲਾਹ ਦਾ ਗੀਤ।੨।੧੫।]

ਗੁਰੂ ਨਾਨਕ ਦੇਵ ਜੀ ਜਪੁਜੀ ਵਿਚ ਲਿਖਦੇ ਹਨ ਕਿ ਪ੍ਰਭੂ ਦੇ ਭਗਤ ਸਦਾ ਖਿੜੇ ਰਹਿੰਦੇ ਹਨ। ਜਿਉਂ ਜਿਉਂ ਉਹ ਪਰਮਾਤਮਾ ਦਾ ਨਾਮ ਸੁਣਦੇ ਹਨ, ਪਰਮਾਤਮਾ ਦੇ ਗੁਣ ਚੇਤੇ ਕਰਦੇ ਹਨ, ਕੋਈ ਦੁਖ, ਕੋਈ ਕਲੇਸ਼, ਕੋਈ ਪਾਪ ਉਹਨਾਂ ਦੇ ਨੇੜੇ ਨਹੀਂ ਛੁਹਦਾ:

**ਨਾਨਕ, ਭਗਤਾ ਸਦਾ ਵਿਗਾਸੁ।**
**ਸੁਣਿਐ, ਦੂਖ ਪਾਪ ਕਾ ਨਾਸੁ।**

ਭਾਈ ਨੰਦ ਲਾਲ ਜੀ ਲਿਖਦੇ ਹਨ ਕਿ ਮਨੁੱਖ ਆਤਮਕ ਆਨੰਦ ਦੇ ਖ਼ਜ਼ਾਨਿਆਂ ਦਾ ਮਾਲਕ ਹੈ। ਪਰ ਜਦ ਤਕ ਉਹਨਾਂ ਖ਼ਜ਼ਾਨਿਆਂ ਨੂੰ ਜੰਦਰੇ ਵੱਜੇ ਰਹਿੰਦੇ ਹਨ ਉਤਨਾ ਚਿਰ ਮਨੁੱਖ ਦੁਖੀ ਰਹਿੰਦਾ ਹੈ। ਜਿਹੜਾ ਮਨੁੱਖ ਨਾਮ-ਸਿਮਰਨ ਦੀ ਕੁੰਜੀ ਨਾਲ ਜੰਦਰਾ ਖੋਲ੍ਹਦਾ ਹੈ ਉਸ ਨੂੰ ਆਪਣੇ ਅੰਦਰੋਂ ਖ਼ਜ਼ਾਨਾ ਲੱਭ ਪੈਂਦਾ ਹੈ, ਉਹ ਫਿਰ 'ਨਾਨਕ ਪਾਤਿਸਾਹੀ ਪਾਤਿਸਾਹੁ' ਬਣ ਜਾਂਦਾ ਹੈ।

ਭਾਈ ਨੰਦ ਲਾਲ ਜੀ ਫ਼ੁਰਮਾਂਦੇ ਹਨ:

**ਸਾਹਿਬੇ ਗੰਜੀਨਾ ਈ, ਐ ਬੇ-ਖ਼ਬਰ !**
**ਲੇਕ ਜ਼ਾਂ ਗੰਜੇ, ਤੁਰਾ ਨ-ਬਵਦ ਖ਼ਬਰ।**
**ਕੈ ਅਜ਼ਾਂ ਗੰਜੇ ਬ-ਯਾਬੀ ਇੱਤਲਾਅ।**
**ਅੰਦਰੂਨੇ ਕੁਫ਼ਲ ਚੂੰ ਬਾਸ਼ਦ ਮਤਾਅ।**
**ਕੁਫ਼ਲ-ਬਕੁਸ਼ਾਂ, ਅਜ਼ ਕਲੀਦੇ ਨਾਮੇ ਹੱਕ।**
**ਅਜ਼ ਕਿਤਾਬੇ ਗੰਜੇ ਮਖ਼ਫ਼ੀ ਖ਼ਾਂ ਸਬਕ।**
**ਚੂੰ ਕਸੇ ਰਾ ਈਂ ਕਲੀਦ ਆਇਦ ਬ-ਦਸ੍ਰ।**
**ਸਾਹਿਬੇ ਗੰਜੀਨਾ ਬਾਸ਼ ਹਰ ਕਿ ਹਸ੍ਰ।**

[***ਪਦ ਅਰਥ :*** ਈ—ਤੂੰ ਹੈਂ। ਸਾਹਿਬੇ ਗੰਜੀਨਾ—ਖ਼ਜ਼ਾਨੇ ਦਾ ਮਾਲਕ। ਐ—ਹੇ! ਐ ਬੇ-ਖ਼ਬਰ—ਹੇ ਬੇ-ਸਮਝ! ਲੇਕ—ਪਰੰਤੂ। ਜ਼ਾਂ—ਉਸ ਤੋਂ। ਜ਼ਾਂ ਗੰਜੇ—ਉਸ ਖ਼ਜ਼ਾਨੇ ਤੋਂ। ਤੁਰਾ—ਤੈਨੂੰ। ਨ-ਬਵਦ—ਨਹੀਂ ਹੈ। ਖ਼ਬਰ—ਵਾਕਫ਼ੀਅਤ।

ਕੈ—ਕਿਵੇਂ ? ਅਜ਼ਾਂ ਗੰਜੇ—ਉਸ ਖ਼ਜ਼ਾਨੇ ਤੋਂ। ਬ-ਯਾਬੀ—ਤੂੰ ਹਾਸਲ ਕਰੇਂ। ਇੱਤਲਾਅ—ਖ਼ਬਰ, ਵਾਕਫ਼ੀਅਤ। ਕੁਫ਼ਲ—ਜੰਦਰਾ। ਅੰਦਰੂਨੇ ਕੁਫ਼ਲ—ਜੰਦਰੇ ਦੇ ਅੰਦਰ। ਚੂੰ—ਜਦੋਂ। ਬਾਸ਼ਦ—ਹੈ। ਮਤਾਅ—ਧਨ।

ਬਾ-ਕੁਸ਼ਾਂ—ਖੋਲ੍ਹ ਲੈ। ਕਲੀਦ—ਕੁੰਜੀ। ਅਜ਼—ਤੋਂ, ਨਾਲ। ਨਾਮੇ ਹੱਕ—ਪ੍ਰਭੂ ਦਾ ਨਾਮ। ਅਜ਼ ਕਲੀਦੇ ਨਾਮੇ ਹੱਕ—ਪਰਮਾਤਮਾ ਦੇ ਨਾਮ ਦੀ ਕੁੰਜੀ ਨਾਲ। ਗੰਜ—ਖ਼ਜ਼ਾਨਾ। ਗੰਜੇ ਮਖ਼ਫ਼ੀ—ਲੁਕਿਆ ਹੋਇਆ ਖ਼ਜ਼ਾਨਾ। ਖ਼ਾਂ--ਪੜ੍ਹ।

ਚੂੰ—ਜਦੋਂ। ਕਸੇ ਰਾ—ਕਿਸੇ ਨੂੰ। ਰਾ—ਨੂੰ। ਈਂ—ਇਹ। ਆਇਦ—ਆ ਜਾਂਦੀ ਹੈ। ਬਾ—ਵਿਚ। ਦਸਤ—ਹੱਥ। ਬ-ਦਸਤ—ਹੱਥ ਵਿਚ। ਬਾਸ਼ਦ—ਹੋ ਜਾਂਦਾ ਹੈ। ਸਾਹਿਬ—ਮਾਲਕ। ਹਰ ਕਿ—ਜਿਹੜਾ ਭੀ ਕੋਈ ਹੈ। ਹਸਤ—ਹੈ।

***ਅਰਥ :*** ਹੇ ਬੇ-ਸਮਝ (ਮਨੁੱਖ)! ਤੂੰ ਖ਼ਜ਼ਾਨੇ ਦਾ ਮਾਲਕ ਹੈਂ। ਪਰ ਉਸ ਖ਼ਜ਼ਾਨੇ ਬਾਰੇ ਤੈਨੂੰ ਖ਼ਬਰ ਨਹੀਂ ਹੈ।

ਤੂੰ ਉਸ ਖ਼ਜ਼ਾਨੇ ਬਾਰੇ ਵਾਕਫ਼ੀਅਤ ਭੀ ਕਿਵੇਂ ਹਾਸਲ ਕਰੇਂ ? ਜਦੋਂ ਕਿ ਉਹ ਖ਼ਜ਼ਾਨਾ ਜੰਦਰੇ ਦੇ ਅੰਦਰ (ਬੰਦ) ਹੈ।

ਪਰਮਾਤਮਾ ਦੇ ਨਾਮ ਦੀ ਕੁੰਜੀ ਨਾਲ (ਉਹ) ਜੰਦਰਾ ਖੋਲ੍ਹ, ਤੇ ਗੁਪਤ ਖ਼ਜ਼ਾਨੇ ਦੀ ਕਿਤਾਬ ਤੋਂ (ਖ਼ਜ਼ਾਨਾ ਲੱਭਣ ਦਾ) ਸਬਕ ਪੜ੍ਹ।

ਜਦੋਂ ਕਿਸੇ ਮਨੁੱਖ ਨੂੰ ਇਹ ਕੁੰਜੀ ਹੱਥ ਆ ਜਾਂਦੀ ਹੈ, ਜਿਹੜਾ ਭੀ ਕੋਈ ਹੋਵੇ ਉਹ (ਇਸ) ਖ਼ਜ਼ਾਨੇ ਦਾ ਮਾਲਕ ਬਣ ਜਾਂਦਾ ਹੈ।]

ਨਾਮ ਸਿਮਰਨ ਦੀ ਬਰਕਤ ਨਾਲ ਜਿਹੜਾ ਆਤਮਕ ਆਨੰਦ ਮਨੁੱਖ ਨੂੰ ਹਾਸਲ ਹੁੰਦਾ ਹੈ, ਉਸ ਦਾ ਜ਼ਿਕਰ ਗੁਰੂ ਅਰਜਨ ਸਾਹਿਬ ਰਾਗ ਆਸਾ ਦੇ ਇਕ ਸ਼ਬਦ ਦੀ ਰਾਹੀਂ ਇਉਂ ਕਰਦੇ ਹਨ :

**ਸਾਈ ਅਲਖੁ ਅਪਾਰੁ, ਭੋਰੀ ਮਨਿ ਵਸੈ।**
**ਦੂਖੁ ਦਰਦੁ ਰੋਗੁ, ਮਾਇ! ਮੈਡਾ ਹਭੁ ਨਸੈ।੧।**
**ਹਉ ਵੰਞਾ ਕੁਰਬਾਣੁ, ਸਾਈ ਆਪਣੇ।**
**ਹੋਵੈ ਅਨਦੁ ਘਣਾ, ਮਨਿ ਤਨਿ ਜਾਪਣੇ।੧। ਰਹਾਉ।**
**ਬਿੰਦਕ ਗਾਲ੍ਹਿ ਸੁਣੀ, ਸਚੇ ਤਿਸੁ ਧਣੀ।**
**ਸੂਖੀ ਹੂੰ ਸੁਖੁ ਪਾਇ, ਮਾਇ! ਨ ਕੀਮ ਗਣੀ।੨।**
**ਨੈਣ ਪਸੰਦੋ ਸੋਇ, ਪੇਖਿ ਮੁਸਤਾਕ ਭਈ।**
**ਮੈ ਨਿਰਗੁਣਿ, ਮੇਰੀ ਮਾਇ! ਆਪਿ ਲੜਿ ਲਾਇ ਲਈ।੩।**
**ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ।**
**ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ।੪।੩।੧੦੫।**

[***ਪਦ ਅਰਥ :*** ਸਾਈ—ਸਾਈਂ, ਖਸਮ। ਅਲਖੁ—ਜਿਸ ਦਾ ਸਹੀ ਸਰੂਪ ਬਿਆਨ ਨਾ ਕੀਤਾ ਜਾ ਸਕੇ, ਅਲੱਖ। ਅਪਾਰੁ—ਬੇਅੰਤ। ਭੋਰੀ—ਰਤਾ ਕੁ ਸਮਾ ਭੀ। ਮਨਿ—ਮਨ ਵਿਚ। ਮਾਇ—ਹੇ ਮਾਂ! ਮੈਡਾ—ਮੇਰਾ। ਹਭੁ—ਸਾਰਾ।੧।

ਹਉ—ਮੈਂ। ਵੰਞਾ—ਜਾਂਦੀ ਹਾਂ। ਘਣਾ—ਬਹੁਤ। ਮਨਿ—ਮਨ ਵਿਚ। ਤਨਿ—ਤਨ ਵਿਚ। ਜਾਪਣੇ—ਜਪਣ ਨਾਲ।੧। ਰਹਾਉ।

ਬਿੰਦਕ—ਥੋੜ੍ਹੀ ਜਿਤਨੀ ਹੀ। ਗਾਲ੍ਹਿ—ਗੱਲ, ਸਿਫ਼ਤ-ਸਲਾਹ। ਤਿਸੁ ਧਣੀ—ਉਸ ਮਾਲਕ ਦੀ। ਸੂਖੀ ਹੂੰ ਸੁਖੁ—ਸਭ ਤੋਂ ਸ੍ਰੇਸ਼ਟ ਸੁਖ। ਮਾਇ—ਹੇ ਮਾਂ! ਕੀਮ—ਕੀਮਤ, ਮੁੱਲ। ਨ ਗਣੀ—ਮੈਂ ਬਿਆਨ ਨਹੀਂ ਕਰ ਸਕਦੀ।੨।

ਨੈਣ ਪਸੰਦੋ—ਅੱਖਾਂ ਨੂੰ ਚੰਗਾ ਲੱਗਣ ਵਾਲਾ। ਪੇਖਿ—ਵੇਖ ਕੇ। ਮੁਸਤਾਕ—ਆਸ਼ਿਕ, ਮੋਹਿਤ। ਮੈ ਨਿਰਗੁਣਿ—ਮੈਨੂੰ ਗੁਣ-ਹੀਨ ਨੂੰ। ਮਾਇ—ਹੇ

ਮਾਂ! ਲੜਿ—ਪੱਲੇ ਨਾਲ।੩।

ਬੇਦ ਕਤੇਬ—ਹਿੰਦੂ ਮੁਸਲਮਾਨ ਆਦਿਕ ਸਭਨਾਂ ਦੇ ਧਾਰਮਿਕ ਪੁਸਤਕ। ਹਭਾ ਹੂੰ—ਸਭਨਾਂ ਤੋਂ। ਜਾਹਰਾ—ਪਰਤੱਖ ਹਰ ਥਾਂ ਵੱਸਦਾ।੪।

***ਅਰਥ :*** ਹੇ ਮਾਂ! ਮੈਂ ਆਪਣੇ ਖਸਮ-ਪ੍ਰਭੂ ਤੋਂ ਕੁਰਬਾਨ ਜਾਂਦੀ ਹਾਂ। ਉਸ ਦਾ ਨਾਮ ਜਪਣ ਨਾਲ ਮੇਰੇ ਮਨ ਵਿਚ, ਮੇਰੇ ਹਿਰਦੇ ਵਿਚ ਆਨੰਦ ਪੈਦਾ ਹੋ ਜਾਂਦਾ ਹੈ।੧। ਰਹਾਉ।

ਹੇ ਮਾਂ! ਜਦੋਂ ਉਹ ਬੇਅੰਤ ਅਲੱਖ ਖਸਮ-ਪ੍ਰਭੂ ਰਤਾ ਕੁ ਸਮੇ ਵਾਸਤੇ ਭੀ ਮੇਰੇ ਮਨ ਵਿਚ ਆ ਵਸਦਾ ਹੈ, ਮੇਰਾ ਹਰੇਕ ਦੁੱਖ ਦਰਦ, ਮੇਰਾ ਹਰੇਕ ਰੋਗ, ਸਭ ਦੂਰ ਹੋ ਜਾਂਦਾ ਹੈ।੧।

ਹੇ ਮਾਂ! ਜਦੋਂ ਉਸ ਸਦਾ ਕਾਇਮ ਰਹਿਣ ਵਾਲੇ ਮਾਲਕ-ਪ੍ਰਭੂ ਦੀ ਮੈਂ ਥੋੜੀ ਜਿਤਨੀ ਹੀ ਸਿਫ਼ਤ-ਸਲਾਹ ਸੁਣਦੀ ਹਾਂ, ਤਾਂ ਮੈਂ ਇਤਨਾ ਉੱਚਾ ਸੁਖ ਅਨੁਭਵ ਕਰਦੀ ਹਾਂ ਕਿ ਮੈਂ ਉਸ ਸੁਖ ਦਾ ਮੁੱਲ ਨਹੀਂ ਦੱਸ ਸਕਦੀ।੨।

ਹੇ ਮੇਰੀ ਮਾਂ! ਮੇਰਾ ਉਹ ਸਾਈਂ ਮੇਰੀਆਂ ਅੱਖਾਂ ਨੂੰ ਪਿਆਰਾ ਲੱਗਦਾ ਹੈ। ਉਸ ਨੂੰ ਵੇਖ ਕੇ ਮੈਂ ਮਸਤ ਹੋ ਜਾਂਦੀ ਹਾਂ। ਹੇ ਮਾਂ! ਮੇਰੇ ਵਿਚ ਕੋਈ ਗੁਣ ਨਹੀਂ, ਫਿਰ ਭੀ ਉਸ ਨੇ ਆਪ ਹੀ ਮੈਨੂੰ ਆਪਣੇ ਲੜ ਲਾ ਰੱਖਿਆ ਹੈ।੩।

(ਹੇ ਮਾਂ! ਮੇਰਾ ਉਹ ਪਾਤਿਸ਼ਾਹ ਨਿਰਾ ਸੰਸਾਰ ਵਿਚ ਹੀ ਨਹੀਂ ਵੱਸ ਰਿਹਾ, ਉਹ ਤਾਂ) ਇਸ ਦਿਸਦੇ ਸੰਸਾਰ ਤੋਂ ਬਾਹਰ ਭੀ ਹਰ ਥਾਂ ਹੈ। ਵੇਦ ਕਤੇਬ ਆਦਿਕ ਕੋਈ ਧਰਮ-ਪੁਸਤਕ ਉਸ ਦਾ ਸਰੂਪ ਬਿਆਨ ਨਹੀਂ ਕਰ ਸਕਦੇ। (ਉਂਵ ਹੇ ਮਾਂ!) ਮੈਨੂੰ ਨਾਨਕ ਦਾ ਪਾਤਿਸ਼ਾਹ ਹਰ ਥਾਂ ਪਰਤੱਖ ਦਿੱਸ ਰਿਹਾ ਹੈ।੪।੩।੧੦੫।]

## *ਸਿਮਰਨ ਦੇ ਅੱਭਿਆਸ ਨਾਲ ਸਿਮਰਨ ਜੀਵਨ ਦਾ ਸਹਾਰਾ ਬਣ ਜਾਂਦਾ ਹੈ, ਸਿਮਰਨ ਤੋਂ ਵਿਛੋੜਾ ਅਸਹਿ ਹੋ ਜਾਂਦਾ ਹੈ—*

ਕ੍ਰੋਧ-ਵੱਸ ਹੋ ਕੇ ਜੇ ਮਨੁੱਖ ਆਪਣੀ ਸਫ਼ਾਈ ਦੀਆਂ ਗੱਲਾਂ ਕਰਦਾ ਜਾਏ, ਤਾਂ ਉਸ ਦਾ ਕ੍ਰੋਧ ਹੋਰ ਹੋਰ ਮੱਚਦਾ ਹੈ। ਅਹੰਕਾਰਿਆ ਹੋਇਆ ਬੰਦਾ ਜਿਉਂ ਜਿਉਂ ਆਪਣੀਆਂ ਸਿਫ਼ਤਾਂ-ਵਡਿਆਈਆਂ ਕਰਦਾ ਹੈ, ਤਿਉਂ ਤਿਉਂ ਉਸ ਦਾ ਅਹੰਕਾਰ ਅਸਮਾਨ ਨੂੰ ਚੜ੍ਹਦਾ ਹੈ। ਕਾਮ-ਵਾਸ਼ਨਾ ਦੀ ਪ੍ਰੇਰਨਾ ਹੇਠ ਕੀਤੀਆਂ ਗੱਲਾਂ ਵਧੀਕ ਕਾਮਾਤੁਰ ਕਰਦੀਆਂ ਹਨ।

ਮਨੁੱਖ-ਮਾਤ੍ਰ ਦੀ ਇਹ ਨਿੱਤ ਦੀ ਹੱਡ-ਬੀਤੀ ਹੈ ਕਿ ਜਿਸ ਮਨ-ਤਰੰਗ ਦਾ ਇਹ ਵਧੀਕ ਵਧੀਕ ਜ਼ਿਕਰ ਕਰਦਾ ਹੈ, ਉਹ ਮਨ-ਤਰੰਗ ਵਧੀਕ ਵਧੀਕ ਹੁਲਾਰੇ ਵਿਚ ਆ ਕੇ ਇਸ ਦੇ ਸਾਰੇ ਜੀਵਨ ਨੂੰ ਆਪਣੇ ਵਿਚ ਵਲ੍ਹੇਟ ਲੈਂਦਾ ਹੈ।

ਇਸ ਤਰ੍ਹਾਂ ਜਿਸ ਭਾਗਾਂ ਵਾਲੇ ਨੂੰ ਪਰਮਾਤਮਾ ਦੇ ਸਿਮਰਨ ਦੀ ਲਗਨ ਲੱਗਦੀ ਹੈ, ਸਿਮਰਨ ਦਾ ਅੱਭਿਆਸ ਉਸ ਲਗਨ ਨੂੰ ਹੋਰ ਤ੍ਰਿੱਖਾ, ਹੋਰ ਤ੍ਰਿੱਖਾ ਕਰੀ ਜਾਂਦਾ ਹੈ। ਜਿਉਂ ਜਿਉਂ ਹਰਿ-ਪ੍ਰਭੂ ਦਾ ਜਾਪ ਜਪੀਏ ਤਿਉਂ ਤਿਉਂ ਇਹ ਲੋਚ ਇਹ ਤਾਂਘ ਹੋਰ ਵਧਦੀ ਹੈ, ਹੋਰ ਵਧਦੀ ਹੈ। ਵਧਦੀ ਵਧਦੀ ਇਹ ਲੋਚ ਇਤਨੀ ਬਿਹਬਲਤਾ ਵਿਚ ਲੈ ਅੱਪੜਦੀ ਹੈ ਕਿ ਆਪਣੇ ਪ੍ਰੀਤਮ ਤੋਂ ਵਿਛੋੜਾ ਆਉਂਦਾ ਸੁਣ ਕੇ ਜਿੰਦ ਤੜਪ ਉਠਦੀ ਹੈ—

**ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ।**
**ਬਾਝੁ ਪਿਆਰੇ ਆਪਣੇ, ਬਿਰਹੀ ਨਾ ਧੀਰੋਦਿ।੩।੧੯।**

*[ਮਾਰੂ ਕੀ ਵਾਰ ਮ: ੫*

[***ਪਦ ਅਰਥ :*** ਸੁਣੇ—ਸੁਣਿ, ਸੁਣ ਕੇ। ਮਰਿਓਦਿ—ਆਤਮਕ ਮੌਤ ਹੋ ਜਾਂਦੀ ਹੈ। ਬਿਰਹੀ—ਸੱਚਾ ਆਸ਼ਕ, ਪ੍ਰੇਮੀ। ਨਾ ਧੀਰੋਦਿ—ਧੀਰਜ ਨਹੀਂ ਕਰਦਾ, ਮਨ ਖਲੋਂਦਾ ਨਹੀਂ।

***ਅਰਥ :*** (ਪ੍ਰਭੂ ਚਰਨਾਂ ਦਾ ਅਸਲ) ਪ੍ਰੇਮੀ ਉਹ ਹੈ ਜਿਸ ਨੂੰ ਇਹ ਸੁਣ ਕੇ ਹੀ ਦੁਖ ਪ੍ਰਤੀਤ ਹੋਵੇ ਕਿ ਪ੍ਰਭੂ ਤੋਂ ਵਿਛੋੜਾ ਹੋਣ ਲੱਗਾ ਹੈ। ਦੀਦਾਰ ਤੋਂ ਬਿਨਾ ਸੱਚਾ ਪ੍ਰੇਮੀ ਆਤਮਕ ਮੌਤ ਮਹਿਸੂਸ ਕਰਦਾ ਹੈ। ਆਪਣੇ ਪਿਆਰੇ ਪ੍ਰਭੂ ਤੋਂ ਵਿਛੜ ਕੇ ਪ੍ਰੇਮੀ ਦਾ ਮਨ ਖਲੋਂਦਾ ਨਹੀਂ ਹੈ।੩।]

ਉਸ ਦੇ ਅੰਦਰੋਂ ਮੁੜ ਮੁੜ ਇਉਂ ਤਰਲੇ ਉਠਦੇ ਹਨ :

**ਡਿਠੀ ਹਭ ਢੰਢੋਲਿ, ਹਿਕਸੁ ਬਾਝੁ ਨ ਕੋਇ।**
**ਆਉ ਸਜਣ ਤੂ ਮੁਖਿ ਲਗੁ, ਮੇਰਾ ਤਨੁ ਮਨੁ ਠੰਢਾ ਹੋਇ।੧।੧੯।**

*[ਮਾਰੂ ਕੀ ਵਾਰ ਮ: ੫*

[***ਪਦ ਅਰਥ :*** ਹਭ—ਸਾਰੀ ਸ੍ਰਿਸ਼ਟੀ। ਢੰਢੋਲਿ—ਭਾਲ ਕੇ। ਸਜਣ—ਹੇ ਮਿੱਤਰ-ਪ੍ਰਭੂ ! ਮੁਖਿ ਲਗੁ—ਮਿਲ, ਦੀਦਾਰ ਦੇਹ। ਤਨੁ ਮਨੁ ਠੰਢਾ ਹੋਇ—ਤਨ ਮਨ ਵਿਚ ਠੰਢ ਪੈਂਦੀ ਹੈ, ਮਨ ਤੇ ਗਿਆਨ-ਇੰਦਰੇ ਸ਼ਾਂਤ ਹੁੰਦੇ ਹਨ।

***ਅਰਥ :*** ਹੇ ਮਿੱਤਰ-ਪ੍ਰਭੂ ! ਆ, ਤੂੰ ਮੈਨੂੰ ਦਰਸ਼ਨ ਦੇਹ। ਤੇਰਾ ਦਰਸ਼ਨ

ਕੀਤਿਆਂ ਮੇਰੇ ਤਨ ਮਨ ਵਿਚ ਠੰਢ ਪੈਂਦੀ ਹੈ। ਮੈਂ ਸਾਰੀ ਸ੍ਰਿਸ਼ਟੀ ਭਾਲ ਕੇ ਵੇਖ ਲਈ ਹੈ, (ਹੇ ਪ੍ਰਭੂ)! ਇਕ ਤੇਰੇ (ਦੀਦਾਰ ਤੋਂ) ਬਿਨਾ (ਹੋਰ ਕੋਈ ਭੀ ਪਦਾਰਥ ਮੈਨੂੰ ਆਤਮਕ ਸ਼ਾਂਤੀ) ਨਹੀਂ (ਦੇਂਦਾ)।੧।]

ਤੁਸਾਂ ਕਦੇ ਅਜ਼ਮਾ ਵੇਖਿਆ ਹੋਵੇਗਾ ਕਿ ਗ਼ਰਜ਼-ਮੰਦ ਹੋ ਕੇ ਕਿਸੇ ਦੇ ਬੂਹੇ ਤੇ ਉਡੀਕਣ ਵੇਲੇ ਕੀ ਬੀਤਦੀ ਹੈ। ਇਕ ਇਕ ਮਿੰਟ ਇਕ ਇਕ ਘੰਟੇ ਦਾ ਪਿਆ ਜਾਪਦਾ ਹੈ। ਇਹੀ ਹਾਲਤ ਹੁੰਦੀ ਹੈ ਬਿਰਹੀ ਜੀਉੜਿਆਂ ਦੀ। ਇਕ ਪਲਕ ਭੀ ਪਿਆਰੇ ਤੋਂ ਵਿਛੜਨਾ ਪਏ, ਤਾਂ ਉਹ ਇਉਂ ਕੁਰਲਾ ਉੱਠਦੇ ਹਨ :

**ਆਸਾ ਮਹਲਾ ੫ ਇਕ-ਤੁਕੇ ਚਉਪਦੇ**

**ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ।**
**ਮਨੁ ਨ ਰਹੈ ਕੈਸੇ ਮਿਲਉ ਪਿਆਰੇ।੧।**
**ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ।**
**ਦਰਸਨ ਕੀ ਮਨਿ ਆਸ ਘਨੇਰੀ,**
**ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ।੧। ਰਹਾਉ।**
**ਚਾਰਿ ਪਹਰ ਚਹੁ ਜੁਗਹ ਸਮਾਨੇ।**
**ਰੈਣਿ ਭਈ ਤਬ ਅੰਤੁ ਨ ਜਾਨੇ।੨।**
**ਪੰਚ ਦੂਤ ਮਿਲਿ ਪਿਰਹੁ ਵਿਛੋੜੀ।**
**ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ।੩।**
**ਜਨ ਨਾਨਕ ਕਉ ਹਰਿ ਦਰਸੁ ਦਿਖਾਇਆ।**
**ਆਤਮੁ ਚੀਨ੍ਹਿ ਪਰਮ ਸੁਖੁ ਪਾਇਆ।੪।੧੫।**

[***ਪਦਅਰਥ :*** ਇਕ ਘੜੀ ਦਿਨਸੁ—ਦਿਨ ਦੀ ਇਕ ਘੜੀ। ਮੋ ਕਉ—ਮੈਨੂੰ। ਦਿਹਾਰੇ—ਦਿਹਾੜੇ, ਦਿਨ। ਨ ਰਹੈ—ਨਹੀਂ ਟਿਕਦਾ, ਧੀਰਜ ਨਹੀਂ ਫੜਦਾ। ਮਿਲਉ—ਮਿਲਉਂ, ਮੈਂ ਮਿਲਾਂ।੧।

ਬਿਹਾਵੈ—ਬੀਤਦਾ, ਲੰਘਦਾ, ਗੁਜ਼ਰਦਾ। ਕਬਹੁ ਨ ਬਿਹਾਵੈ—ਮੁੱਕਣ ਵਿਚ ਹੀ ਨਹੀਂ ਆਉਂਦਾ। ਮਨਿ—ਮਨ ਵਿਚ। ਘਨੇਰੀ—ਬਹੁਤ। ਪਿਰਹਿ—ਪਤੀ ਨਾਲ।੧। ਰਹਾਉ।

ਸਮਾਨੇ—ਸਮਾਨ, ਬਰਾਬਰ। ਰੈਣਿ—ਰਾਤ। ਅੰਤੁ—(ਰਾਤ ਦਾ) ਅਖ਼ੀਰ।੨।

ਦੂਤ—ਵੈਰੀ। ਮਿਲਿ—ਮਿਲ ਕੇ। ਪਿਰਹੁ—ਪਿਰ ਤੋਂ। ਭ੍ਰਮਿ ਭ੍ਰਮਿ—ਭਟਕ ਭਟਕ ਕੇ। ਹਾਥ ਪਛੋੜੀ—ਹੱਥ ਮਲਦੀ ਹੈ, ਪਛਤਾਂਦੀ ਹੈ।੩।

ਆਤਮੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ। ਚੀਨ੍ਹਿ—ਪਰਖ ਕੇ, ਪੜਤਾਲ ਕੇ।੪।

***ਅਰਥ :*** (ਹੇ ਭਾਈ! ਪ੍ਰਭੂ-ਪਤੀ ਦੇ ਵਿਛੋੜੇ ਵਿਚ) ਇਕ ਪਲ ਭੀ ਇਕ ਦਿਨ ਭੀ ਮੈਨੂੰ (ਇਉਂ ਜਾਪਦਾ ਹੈ ਕਿ) ਕਦੇ ਮੁੱਕਦਾ ਹੀ ਨਹੀਂ। ਮੇਰੇ ਮਨ ਵਿਚ ਬੜੀ ਤਾਂਘ ਲੱਗੀ ਰਹਿੰਦੀ ਹੈ ਕਿ ਮੈਨੂੰ ਕੋਈ ਅਜਿਹਾ ਸੰਤ ਮਿਲ ਪਏ ਜਿਹੜਾ ਮੈਨੂੰ ਪ੍ਰਭੂ-ਪਤੀ ਨਾਲ ਮਿਲਾ ਦੇਵੇ।੧। ਰਹਾਉ।

(ਹੇ ਭਾਈ!) ਦਿਨ ਦੀ ਇਕ ਘੜੀ ਭੀ (ਪ੍ਰਭੂ-ਪਤੀ ਦੇ ਵਿਛੋੜੇ ਵਿਚ) ਮੈਨੂੰ ਕਈ ਦਿਨਾਂ ਬਰਾਬਰ ਜਾਪਦੀ ਹੈ। (ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾ) ਮੇਰਾ ਮਨ ਧੀਰਜ ਨਹੀਂ ਫੜਦਾ, (ਮੈਂ ਹਰ ਵੇਲੇ ਸੋਚਦੀ ਰਹਿੰਦੀ ਹਾਂ ਕਿ) ਪਿਆਰੇ ਨੂੰ ਕਿਵੇਂ ਮਿਲਾਂ।੧।

(ਦਿਨ ਦੇ) ਚਾਰ ਪਹਿਰ (ਵਿਛੋੜੇ ਵਿਚ ਮੈਨੂੰ) ਚਾਰ ਜੁਗਾਂ ਦੇ ਬਰਾਬਰ ਜਾਪਦੇ ਹਨ। ਜਦੋਂ ਰਾਤ ਆ ਪੈਂਦੀ ਹੈ, ਤਦੋਂ ਤਾਂ ਉਹ ਮੁੱਕਣ ਵਿਚ ਹੀ ਨਹੀਂ ਆਉਂਦੀ।੨।

(ਕਾਮਾਦਿਕ) ਪੰਜਾਂ ਵੈਰੀਆਂ ਨੇ ਮਿਲ ਕੇ (ਜਿਸ ਭੀ ਜੀਵ-ਇਸਤ੍ਰੀ ਨੂੰ) ਪ੍ਰਭੂ-ਪਤੀ ਤੋਂ ਵਿਛੋੜਿਆ ਹੈ, ਉਹ ਭਟਕ ਭਟਕ ਕੇ ਰੋਂਦੀ ਹੈ ਤੇ ਪਛਤਾਂਦੀ ਹੈ।੩।

(ਹੇ ਦਾਸ ਨਾਨਕ!) (ਜਿਸ ਜੀਵ ਨੂੰ) ਪਰਮਾਤਮਾ ਨੇ ਦਰਸ਼ਨ ਦਿੱਤਾ, ਉਸ ਨੇ ਆਪਣੇ ਆਤਮਕ ਜੀਵਨ ਨੂੰ ਪੜਤਾਲ ਕੇ ਸਭ ਤੋਂ ਉੱਚਾ ਆਤਮਕ ਆਨੰਦ ਪ੍ਰਾਪਤ ਕਰ ਲਿਆ।੪।੧੫।]

ਖਿੜੇ ਫੁਲਾਂ ਦੇ ਮਿੱਠੇ ਹੁਲਾਰੇ ਭੀ ਡਾਰੋਂ ਵਿੱਛੜੀ ਕੂੰਜ ਦੀ ਜਿੰਦ ਨੂੰ ਛੁਰੀ ਵਰਗੇ ਲੱਗਦੇ ਹਨ। ਸਿਮਰਨ ਦੀ ਪੌੜੀ ਚੜ੍ਹ ਕੇ ਇਸ਼ਕ ਦੀ ਉੱਚੀ ਅਟਾਰੀ ਤੇ ਅੱਪੜੇ ਹੋਏ ਨੂੰ ਇਕ ਪਲ-ਭਰ ਦਾ ਵਿਛੋੜਾ ਮੌਤ ਸਮਾਨ ਦਿੱਸਦਾ ਹੈ। ਉਹ ਫਿਰ ਇਉਂ ਕੂਕ ਉੱਠਦਾ ਹੈ:

**ਮਾਝ ਮਹਲਾ ੫**
**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ।**

ਬਿਲਪ ਕਰੇ ਚਾਤ੍ਰਿਕ ਕੀ ਨਿਆਈ।
ਤ੍ਰਿਖਾ ਨਾ ਉਤਰੈ, ਸਾਂਤਿ ਨ ਆਵੈ,
ਬਿਨੁ ਦਰਸਨ ਸੰਤ ਪਿਆਰੇ ਜੀਉ।੧।
ਹਉ ਘੋਲੀ ਜੀਉ ਘੋਲਿ ਘੁਮਾਈ,
ਗੁਰ ਦਰਸਨ ਸੰਤ ਪਿਆਰੇ ਜੀਉ।੧। ਰਹਾਉ।
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ।
ਚਿਰੁ ਹੋਆ ਦੇਖੇ ਸਾਰਿੰਗਪਾਣੀ।
ਧੰਨੁ ਸੁ ਦੇਸੁ ਜਹਾ ਤੂੰ ਵਸਿਆ,
ਮੇਰੇ ਸਜਣ ਮੀਤ ਮੁਰਾਰੇ ਜੀਉ।੨।
ਹਉ ਘੋਲੀ ਹਉ ਘੋਲਿ ਘੁਮਾਈ,
ਗੁਰ ਸਜਣ ਮੀਤ ਮੁਰਾਰੇ ਜੀਉ।੧। ਰਹਾਉ।
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ।
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ।
ਮੋਹਿ ਰੈਣਿ ਨ ਵਿਹਾਵੈ, ਨੀਦ ਨ ਆਵੈ,
ਬਿਨੁ ਦੇਖੇ ਗੁਰ ਦਰਬਾਰੇ ਜੀਉ।੩।
ਹਉ ਘੋਲੀ ਜੀਉ ਘੋਲਿ ਘੁਮਾਈ,
ਤਿਸੁ ਸਚੇ ਗੁਰ ਦਰਬਾਰੇ ਜੀਉ।੧। ਰਹਾਉ।
ਭਾਗੁ ਹੋਆ ਗੁਰਿ ਸੰਤੁ ਮਿਲਾਇਆ।
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ।
ਸੇਵ ਕਰੀ ਪਲੁ ਚਸਾ ਨ ਵਿਛੁੜਾ,
ਜਨ ਨਾਨਕ ਦਾਸ ਤੁਮਾਰੇ ਜੀਉ।੪।
ਹਉ ਘੋਲੀ ਜੀਉ ਘੋਲਿ ਘੁਮਾਈ,
ਜਨ ਨਾਨਕ ਦਾਸ ਤੁਮਾਰੇ ਜੀਉ। ਰਹਾਉ।੧।੮।

[*ਪਦ ਅਰਥ:* ਲੋਚੈ—ਲੋਚਦਾ ਹੈ, ਤਾਂਘਦਾ ਹੈ। ਤਾਈ—ਤਾਈਂ, ਵਾਸਤੇ। ਬਿਲਪ—ਵਿਰਲਾਪ, ਤਰਲੇ। ਨਿਆਈ—ਨਿਆਈਂ, ਵਾਂਗ। ਤ੍ਰਿਖਾ—ਤ੍ਰਿਹ।੧।

ਹਉ—ਹਉਂ, ਮੈਂ। ਘੋਲੀ—ਸਦਕੇ। ਘੋਲਿ ਘੁਮਾਈ—ਸਦਕੇ, ਕੁਰਬਾਨ, ਵਾਰੀ।੧। ਰਹਾਉ।

ਸੁਹਾਵਾ—(ਸੁਖਾਵਯ) ਸੁਖ ਦੇਣ ਵਾਲਾ, ਸੋਹਣਾ। ਸਹਜ—ਆਤਮਕ

ਅਡੋਲਤਾ। ਧੁਨਿ—ਰੌ। ਸਹਜ ਧੁਨਿ—ਆਤਮਕ ਅਡੋਲਤਾ ਦੀ ਰੌ ਪੈਦਾ ਕਰਨ ਵਾਲੀ। ਬਾਣੀ—ਸਿਫ਼ਤ-ਸਾਲਾਹ। ਸਾਰਿੰਗਪਾਣੀ—ਹੇ ਸਾਰਿੰਗਪਾਣੀ! ਹੇ ਪਰਮਾਤਮਾ! (ਸਾਰਿੰਗ—ਧਨੁਖ। ਪਾਣੀ—ਹੱਥ। ਜਿਸ ਦੇ ਹੱਥ ਵਿਚ ਧਨੁਖ ਹੈ, ਧਨੁਖ-ਧਾਰੀ ਪ੍ਰਭੂ)। ਧੰਨੁ—ਭਾਗਾਂ ਵਾਲਾ। ਦੇਸੁ—ਹਿਰਦਾ-ਦੇਸ। ਜਹਾ—ਜਿੱਥੇ, ਜਹਾਂ। ਮੁਰਾਰੀ—ਹੇ ਮੁਰਾਰੀ! (ਮੁਰਿ ਅਰਿ, ਮੁਰ ਦੈਂਤ ਦਾ ਵੈਰੀ)।੨।

ਕਦਿ—ਕਦੋਂ? ਪ੍ਰਿਅ—ਹੇ ਪਿਆਰੇ! ਪ੍ਰਿਅ ਭਗਵੰਤਾ—ਹੇ ਪਿਆਰੇ ਭਗਵਾਨ! ਤੁਧੁ—ਤੈਨੂੰ। ਮੋਹਿ—ਮੇਰੀ। ਰੈਣਿ—(ਜ਼ਿੰਦਗੀ ਦੀ) ਰਾਤ। ਨੀਦ—ਸ਼ਾਂਤੀ।੩।

ਸਚੇ—ਸਦਾ ਥਿਰ ਰਹਿਣ ਵਾਲੇ।੧। ਰਹਾਉ।

ਭਾਗੁ ਹੋਆ—ਕਿਸਮਤ ਜਾਗ ਪਈ ਹੈ। ਗੁਰਿ—ਗੁਰੂ ਨੇ। ਸੰਤੁ—ਸ਼ਾਂਤ-ਮੂਰਤੀ ਪਰਮਾਤਮਾ। ਅਬਿਨਾਸੀ—ਨਾਸ-ਰਹਿਤ। ਘਰ ਮਹਿ—ਹਿਰਦੇ ਘਰ ਵਿਚ (ਹੀ)। ਕਰੀ—ਕਰੀਂ, ਮੈਂ ਕਰਦਾ ਹਾਂ। ਚਸਾ—ਪਲ ਦਾ ਤ੍ਰੀਹਵਾਂ ਹਿੱਸਾ। ਵਿਛੁੜਾ—ਵਿਛੁੜਾਂ, ਮੈਂ ਵਿਛੜਦਾ।੪।

**ਨੋਟ**: ਉਵ ਤਾਂ ਹਰੇਕ ਸ਼ਬਦ ਸਾਧਾਰਨ ਤੌਰ ਤੇ ਕਿਸੇ ਪਰਥਾਇ ਹੀ ਹੋਇਆ ਕਰਦਾ ਹੈ, 'ਪਰਥਾਇ ਸਾਖੀ ਮਹਾ ਪੁਰਖ ਬੋਲਦੇ'। ਪਰ ਇਸ ਸ਼ਬਦ ਦੇ ਨਾਲ ਚਿੱਠੀਆਂ ਵਾਲੀ ਕਹਾਣੀ ਮਨ-ਘੜਤ ਹੈ। ਚੌਥੇ ਬੰਦ ਦੀ ਤੁਕ "ਭਾਗੁ ਹੋਆ ਗੁਰਿ ਸੰਤੁ ਮਿਲਾਇਆ" ਧਿਆਨ ਨਾਲ ਪੜ੍ਹੋ। ਇਸ ਦਾ ਅਰਥ ਹੈ ਮੇਰੀ ਕਿਸਮਤ ਜਾਗ ਪਈ ਹੈ, ਮੈਨੂੰ ਗੁਰੂ ਨੇ ਸੰਤ (ਪ੍ਰਭੂ) ਮਿਲਾ ਦਿੱਤਾ ਹੈ। ਜੇ ਕਹਾਣੀ ਠੀਕ ਹੁੰਦੀ ਤਾਂ ਆਖਦੇ ਕਿ ਪ੍ਰਭੂ ਨੇ ਮੈਨੂੰ ਗੁਰੂ ਮਿਲਾ ਦਿੱਤਾ ਹੈ।

ਉਸ ਕਹਾਣੀ ਵਿਚ ਹੋਰ ਵੀ ਕਈ ਖ਼ਾਮੀਆਂ ਹਨ। ਇਥੇ ਦੱਸਣੀਆਂ ਬੇ-ਲੋੜਵੀਆਂ ਹਨ। ਪਰ ਇਕ ਗੱਲ ਚੇਤੇ ਰੱਖਣ ਵਾਲੀ ਹੈ ਕਿ 'ਨਾਨਕ' ਬਣਨ ਤੋਂ ਬਿਨਾ ਕਿਸੇ ਨੂੰ ਭੀ ਕਿਸੇ ਵੀ ਵੇਲੇ ਇਹ ਹੱਕ ਨਹੀਂ ਸੀ ਹੋ ਸਕਦਾ ਕਿ ਆਪਣੀ ਕਿਸੇ ਰਚਨਾ ਵਿਚ ਉਹ ਲਫ਼ਜ਼ 'ਨਾਨਕ' ਵਰਤਦੇ।

ਇਹ ਸ਼ਬਦ ਬਿਰਹੋਂ ਅਵਸਥਾ ਦਾ ਹੈ, ਤੇ, ਅਜਿਹੇ ਹੋਰ ਅਨੇਕਾਂ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਸੇ ਹੀ ਰਾਗ ਵਿਚ ਆ ਚੁਕੇ ਗੁਰੂ ਰਾਮਦਾਸ ਜੀ ਦੇ ਸ਼ਬਦ ਭੀ ਬਿਰਹੋਂ ਅਵਸਥਾ ਦੇ ਹੀ ਹਨ। ਮੁੜ ਮੁੜ ਆਖਦੇ ਹਨ 'ਗੁਰੁ ਮੇਲਹੁ'।

***ਅਰਥ :*** ਗੁਰੂ ਦਾ ਦਰਸ਼ਨ ਕਰਨ ਲਈ ਮੇਰਾ ਮਨ ਬੜੀ ਤਾਂਘ ਕਰ ਰਿਹਾ ਹੈ। (ਜਿਵੇਂ ਪਪੀਹਾ ਸ੍ਵਾਂਤੀ ਬੂੰਦ ਲਈ ਤਰਲੇ ਲੈਂਦਾ ਹੈ) ਪਪੀਹੇ ਵਾਂਗ (ਮੇਰਾ ਮਨ ਗੁਰੂ ਦੇ ਦਰਸ਼ਨ ਲਈ) ਤਰਲੇ ਲੈ ਰਿਹਾ ਹੈ। ਪਿਆਰੇ ਸੰਤ-ਗੁਰ ਦੇ ਦਰਸ਼ਨ ਤੋਂ ਬਿਨਾ (ਦਰਸ਼ਨ ਦੀ ਮੇਰੀ ਆਤਮਕ) ਤਿਹ ਮਿਟਦੀ ਨਹੀਂ, ਮੇਰੇ ਮਨ ਨੂੰ ਧੀਰਜ ਨਹੀਂ ਆਉਂਦੀ।

ਮੈਂ ਪਿਆਰੇ ਸੰਤ-ਗੁਰੂ ਦੇ ਦਰਸ਼ਨ ਤੋਂ ਕੁਰਬਾਨ ਹਾਂ, ਸਦਕੇ ਹਾਂ ।੧। ਰਹਾਉ ।

ਹੇ ਧਨੁਖ-ਧਾਰੀ ਪ੍ਰਭੂ ਜੀ ! ਤੇਰਾ ਮੂੰਹ (ਤੇਰੇ ਮੂੰਹ ਦਾ ਦਰਸ਼ਨ) ਸੁਖ ਦੇਣ ਵਾਲਾ ਹੈ (ਠੰਢ ਪਾਣ ਵਾਲਾ ਹੈ), ਤੇਰੀ ਸਿਫ਼ਤ-ਸਲਾਹ (ਮੇਰੇ ਅੰਦਰ) ਆਤਮਕ ਅਡੋਲਤਾ ਦੀ ਲਹਿਰ ਪੈਦਾ ਕਰਦੀ ਹੈ। ਹੇ ਧਨੁਖ-ਧਾਰੀ ! ਤੇਰਾ ਦਰਸ਼ਨ ਕੀਤਿਆਂ ਚਿਰ ਹੋ ਗਿਆ ਹੈ। ਹੇ ਮੇਰੇ ਸੱਜਣ ਪ੍ਰਭੂ ! ਉਹ ਹਿਰਦਾ-ਦੇਸ ਭਾਗਾਂ ਵਾਲਾ ਹੈ ਜਿਸ ਵਿਚ ਤੂੰ (ਸਦਾ) ਵੱਸਦਾ ਹੈਂ ।੨।

ਹੇ ਮੇਰੇ ਸੱਜਣ ਗੁਰੂ ! ਹੇ ਮੇਰੇ ਮਿੱਤਰ ਪ੍ਰਭੂ ! ਮੈਂ ਤੈਥੋਂ ਕੁਰਬਾਨ ਹਾਂ, ਸਦਕੇ ਹਾਂ ।੧। ਰਹਾਉ ।

ਹੇ ਪਿਆਰੇ ਭਗਵਾਨ ! ਜਦੋਂ ਮੈਂ ਤੈਨੂੰ ਇਕ ਘੜੀ ਭਰ ਭੀ ਨਹੀਂ ਮਿਲਦਾ ਤਾਂ ਮੇਰੇ ਭਾ ਦਾ ਕਲਿਜੁਗ ਹੋ ਜਾਂਦਾ ਹੈ (ਮੈਂ ਤੇਰੇ ਵਿਛੋੜੇ ਵਿਚ ਬਿਹਬਲ ਹਾਂ, ਦੱਸ) ਹੁਣ ਤੈਨੂੰ ਮੈਂ ਕਦੋਂ ਮਿਲ ਸਕਾਂਗਾ। (ਹੇ ਭਾਈ ! ਗੁਰੂ ਦੀ ਸ਼ਰਨ ਤੋਂ ਬਿਨਾ ਪਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ, ਤਾਹੀਏਂ) ਗੁਰੂ ਦੇ ਦਰਬਾਰ ਦਾ ਦਰਸ਼ਨ ਕਰਨ ਤੋਂ ਬਿਨਾ ਮੇਰੀ (ਜ਼ਿੰਦਗੀ ਦੀ) ਰਾਤ (ਸੌਖੀ) ਨਹੀਂ ਲੰਘਦੀ, ਮੇਰੇ ਅੰਦਰ ਸ਼ਾਂਤੀ ਨਹੀਂ ਆਉਂਦੀ ।੩।

ਮੈਂ ਗੁਰੂ ਦੇ ਉਸ ਦਰਬਾਰ ਤੋਂ ਸਦਕੇ ਹਾਂ, ਕੁਰਬਾਨ ਹਾਂ, ਜੋ ਸਦਾ ਅਟੱਲ ਰਹਿਣ ਵਾਲਾ ਹੈ ।੧। ਰਹਾਉ ।

ਮੇਰੇ ਭਾਗ ਜਾਗ ਪਏ ਹਨ, ਗੁਰੂ ਨੇ ਮੈਨੂੰ ਸ਼ਾਂਤੀ ਦਾ ਸੋਮਾ ਪਰਮਾਤਮਾ ਮਿਲਾ ਦਿੱਤਾ ਹੈ। (ਗੁਰੂ ਦੀ ਕਿਰਪਾ ਨਾਲ ਉਸ) ਅਬਿਨਾਸ਼ੀ ਪ੍ਰਭੂ ਨੂੰ ਮੈਂ ਆਪਣੇ ਹਿਰਦੇ ਵਿਚ ਹੀ ਲੱਭ ਲਿਆ ਹੈ।

ਹੇ ਦਾਸ ਨਾਨਕ ! (ਆਖ—ਹੇ ਪ੍ਰਭੂ ! ਮਿਹਰ ਕਰ) ਮੈਂ ਤੇਰੇ ਦਾਸ ਦੀ ਸੇਵਾ (ਨਿੱਤ) ਕਰਦਾ ਰਹਾਂ, (ਤੇਰੇ ਦਾਸਾਂ ਤੋਂ) ਮੈਂ ਇਕ ਪਲ ਭਰ ਭੀ ਨਾ

ਵਿਛੜਾਂ, ਇਕ ਚਸਾ ਭਰ ਭੀ ਨਾ ਵਿਛੜਾਂ।੪।

ਹੇ ਦਾਸ ਨਾਨਕ! (ਆਖ—ਹੇ ਪ੍ਰਭੂ!) ਮੈਂ ਤੇਰੇ ਦਾਸਾਂ ਤੋਂ ਸਦਕੇ ਹਾਂ, ਕੁਰਬਾਨ ਹਾਂ। ਰਹਾਉ।]

ਇਸ ਤਰੰਗ ਵਿਚ ਗੁਰੂ ਰਾਮਦਾਸ ਜੀ ਨੇ ਬਿਰਹੋਂ ਦਾ ਰੱਬੀ ਗੀਤ ਗਾਂਵਿਆ ਸੀ:

**ਗੋਂਡ ਮਹਲਾ ੪**
**ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ,**
**ਜਿਉ ਤ੍ਰਿਖਾਵੰਤੁ ਬਿਨੁ ਨੀਰ।੧।**
**ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ।**
**ਹਮਰੀ ਬੇਦਨ ਹਰਿ ਪ੍ਰਭੁ ਜਾਨੈ,**
**ਮੇਰੇ ਮਨ ਅੰਤਰ ਕੀ ਪੀਰ।੧। ਰਹਾਉ।**
**ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ,**
**ਸੋ ਭਾਈ ਸੋ ਮੇਰਾ ਬੀਰ।੨।**
**ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ,**
**ਲੇ ਸਤਿਗੁਰ ਕੀ ਮਤਿ ਧੀਰ।੩।**
**ਜਨ ਨਾਨਕ ਕੀ ਹਰਿ ਆਸ ਪੁਜਾਵਹੁ,**
**ਹਰਿ ਦਰਸਨਿ ਸਾਂਤਿ ਸਰੀਰ।੪।੬।**

[***ਪਦ ਅਰਥ:*** ਕਉ—ਨੂੰ, ਵਾਸਤੇ। ਤਪਤੈ—ਤਪ ਰਿਹਾ ਹੈ, ਲੁੱਛ ਰਿਹਾ ਹੈ, ਤੜਫ ਰਿਹਾ ਹੈ। ਤ੍ਰਿਖਾਵੰਤੁ—ਤਿਹਾਇਆ ਮਨੁੱਖ। ਨੀਰ—ਪਾਣੀ।੧।

ਮੇਰੈ ਮਨਿ—ਮੇਰੇ ਮਨ ਵਿਚ। ਬੇਦਨ—(ਬੇਦਨਾ) ਪੀੜ। ਅੰਤਰ ਕੀ—ਅੰਦਰ ਦੀ, ਅੰਦਰਲੀ। ਪੀਰ—ਪੀੜ।੧। ਰਹਾਉ।

ਬਾਤ—ਗੱਲ। ਬੀਰ—ਵੀਰ।੨।

ਮਿਲੁ—(ਹੁਕਮੀ ਭਵਿੱਖਤ)। ਸਖੀ—ਹੇ ਸਹੇਲੀਏ! ਕਹੁ—ਦੱਸ, ਸੁਣ। ਲੇ—ਲੈ ਕੇ। ਧੀਰ—ਕੋਮਲਤਾ ਪੈਦਾ ਕਰਨ ਵਾਲੀ, ਸ਼ਾਂਤੀ ਦੇਣ ਵਾਲੀ।੩।

ਹਰਿ—ਹੇ ਹਰੀ! ਪੁਜਾਵਹੁ—ਪੂਰੀ ਕਰੋ। ਦਰਸਨਿ—ਦਰਸ਼ਨ ਨਾਲ। ਸਾਂਤਿ ਸਰੀਰ—ਸਰੀਰ ਨੂੰ ਸ਼ਾਂਤੀ, ਹਿਰਦੇ ਨੂੰ ਠੰਢ।੪।

***ਅਰਥ :*** ਹੇ ਭਾਈ! ਪਰਮਾਤਮਾ ਦਾ ਪਿਆਰ ਮੇਰੇ ਮਨ ਵਿਚ ਤੀਰ ਵਾਂਗ ਲੱਗਾ ਹੋਇਆ ਹੈ। (ਉਸ ਪ੍ਰੇਮ-ਤੀਰ ਦੇ ਕਾਰਨ ਪੈਦਾ ਹੋਈ) ਮੇਰੇ ਮਨ ਦੀ ਅੰਦਰਲੀ ਪੀੜ ਮੇਰਾ ਹਰੀ ਪ੍ਰਭੂ ਹੀ ਜਾਣਦਾ ਹੈ।੧। ਰਹਾਉ।

(ਹੇ ਸਹੇਲੀਏ! ਉਸ ਪ੍ਰੇਮ ਦੇ ਤੀਰ ਦੇ ਕਾਰਨ ਹੁਣ) ਮੇਰਾ ਮਨ ਪਰਮਾਤਮਾ ਦੇ ਦਰਸ਼ਨ ਵਾਸਤੇ (ਇਉਂ) ਲੁੱਛ ਰਿਹਾ ਹੈ ਜਿਵੇਂ ਪਾਣੀ ਤੋਂ ਬਿਨਾ ਤਿਹਾਇਆ।੧।

ਹੇ ਸਹੇਲੀਏ! ਹੁਣ ਜੇ ਕੋਈ ਮਨੁੱਖ ਮੈਨੂੰ ਮੇਰੇ ਪ੍ਰੀਤਮ ਪ੍ਰਭੂ ਦੀ ਕੋਈ ਗੱਲ ਸੁਣਾਏ (ਤਾਂ ਮੈਨੂੰ ਇਉਂ ਲੱਗਦਾ ਹੈ ਕਿ) ਉਹ ਮਨੁੱਖ ਮੇਰਾ ਭਰਾ ਹੈ, ਮੇਰਾ ਵੀਰ ਹੈ।੨।

ਹੇ ਸਹੇਲੀਏ! ਗੁਰੂ ਦੀ ਸ਼ਾਂਤੀ ਦੇਣ ਵਾਲੀ ਮਤਿ ਲੈ ਕੇ ਮੈਨੂੰ ਭੀ ਮਿਲਿਆ ਕਰ, ਤੇ, ਮੈਨੂੰ ਮੇਰੇ ਪਿਆਰੇ ਪ੍ਰਭੂ ਦੀ ਸਿਫ਼ਤ-ਸਲਾਹ ਸੁਣਾਇਆ ਕਰ।੩।

ਹੇ ਪ੍ਰਭੂ! (ਆਪਣੇ) ਦਾਸ ਨਾਨਕ ਦੀ (ਦਰਸ਼ਨ ਦੀ) ਆਸ ਪੂਰੀ ਕਰ। ਹੇ ਹਰੀ! ਤੇਰੇ ਦਰਸ਼ਨ ਨਾਲ ਮੇਰੇ ਹਿਰਦੇ ਨੂੰ ਠੰਢ ਪੈਂਦੀ ਹੈ।੪।੬।]

ਮੁੜ ਮੁੜ ਦੀ ਯਾਦ ਨੇ ਹੀਰ ਦੇ ਇਸ਼ਕ ਨੂੰ ਇਤਨੇ ਉੱਚੇ ਟਿਕਾਣੇ ਤੇ ਜਾ ਅਪੜਾਇਆ ਕਿ ਕਵੀ ਹਾਸ਼ਮ ਲਿਖਦਾ ਹੈ: ਕਮਲੀ ਹੋਈ ਹੀਰ ਪੌਣ ਹੱਥ ਭੀ ਰਾਂਝੇ ਵਲ ਇਉਂ ਸੁਨੇਹੇ ਭੇਜਦੀ ਸੀ—

**ਵਗ ਵਾਏ! ਪਰ-ਸੁਆਰਥ ਭਰੀਏ, ਤੂੰ ਜਾਈਂ ਤਖ਼ਤ ਹਜ਼ਾਰੇ।**
**ਆਖੀਂ ਯਾਰ ਰਾਂਝਣ ਨੂੰ ਮਿਲ ਕੇ, ਅਸੀਂ ਤੂੰ ਕਿਉਂ ਮਨਹੁ ਵਿਸਾਰੇ।**

ਸਾਧਾਰਨ ਤੌਰ ਤੇ ਬਿਰਹੋਂ ਦੀ ਇਸ ਚੋਟ ਨੂੰ ਪਤਿਬ੍ਰਤਾ ਨਾਰ ਨਾਲੋਂ ਵਧੀਕ ਹੋਰ ਕੌਣ ਸਮਝ ਸਕਦਾ ਹੈ? ਤਾਹੀਏਂ ਉੱਚੀ ਲਗਨ ਦਾ ਜਦ ਕਦੇ ਜ਼ਿਕਰ ਆਉਂਦਾ ਹੈ, ਪਤੀ ਤੋਂ ਵਿਛੜੀ ਨਾਰ ਦਾ ਦ੍ਰਿਸ਼ਟਾਂਤ ਵਧੀਕ ਵਰਤਿਆ ਮਿਲਦਾ ਹੈ।

ਪਤੀ ਤੋਂ ਵਿਛੜੀ ਨੂੰ ਸਰੀਰਕ ਸ਼ਿੰਗਾਰ ਚੰਗੇ ਨਹੀਂ ਲੱਗਦੇ, ਤੇ, ਸਹੇਲੀ ਨੂੰ ਆਖਦੀ ਹੈ:

**ਸਖੀ ਕਾਜਲ ਹਾਰ ਤੰਬੋਲ, ਸਭੈ ਕਿਛੁ ਸਾਜਿਆ।**
**ਸੋਲਹ ਕੀਏ ਸੀਗਾਰ, ਕਿ ਅੰਜਨੁ ਪਾਜਿਆ।**
**ਜੇ ਘਰਿ ਆਵੈ ਕੰਤੁ, ਤ ਸਭੁ ਕਿਛੁ ਪਾਈਐ।**
**ਹਰਿਹਾਂ ਕੰਤੈ ਬਾਝੁ ਸੀਗਾਰੁ, ਸਭੁ ਬਿਰਥਾ ਜਾਈਐ।੩।**

[*ਪਦ ਅਰਥ :* ਸਖੀ—ਹੇ ਸਹੇਲੀਏ! ਕਾਜਲ—ਕੱਜਲ, ਸੁਰਮਾ। ਤੰਬੋਲ—ਪਾਨ। ਸਾਜਿਆ—ਤਿਆਰ ਕਰ ਲਿਆ। ਸੋਲਹ—ਸੋਲ੍ਹਾਂ। ਅੰਜਨੁ—ਸੁਰਮਾ। ਪਾਜਿਆ—ਪਾ ਲਿਆ। ਘਰਿ—ਘਰ ਵਿਚ। ਕੰਤੁ—ਖਸਮ। ਪਾਈਐ—ਪ੍ਰਾਪਤ ਕਰ ਲਈਦਾ ਹੈ। ਬਾਝੁ—ਬਿਨਾ। ਬਿਰਥਾ—ਵਿਅਰਥ।

*ਅਰਥ :* ਹੇ ਸਹੇਲੀਏ! (ਜੇ) ਕੱਜਲ, ਹਾਰ, ਪਾਨ—ਇਹ ਸਭ ਕੁਝ ਤਿਆਰ ਭੀ ਕਰ ਲਿਆ ਜਾਏ, (ਜੇ) ਸੋਲ੍ਹਾਂ ਸ਼ਿੰਗਾਰ ਭੀ ਕਰ ਲਏ ਜਾਣ, ਤੇ (ਅੱਖਾਂ ਵਿਚ) ਸੁਰਮਾ ਭੀ ਪਾ ਲਿਆ ਜਾਏ, ਤਾਂ ਭੀ ਜੇ ਖਸਮ ਹੀ ਘਰ ਵਿਚ ਆ ਪਹੁੰਚੇ, ਤਦੋਂ ਹੀ ਸਭ ਕੁਝ ਪ੍ਰਾਪਤ ਹੁੰਦਾ ਹੈ। ਖਸਮ (ਦੇ ਮਿਲਾਪ) ਤੋਂ ਬਿਨਾ ਸਾਰਾ ਸ਼ਿੰਗਾਰ ਵਿਅਰਥ ਚਲਾ ਜਾਂਦਾ ਹੈ (ਇਹੀ ਹਾਲ ਹੈ ਜੀਵ-ਇਸਤ੍ਰੀ ਦਾ)।੩।

*ਭਾਵ :* ਦੁਨੀਆ ਦੇ ਮੌਜ-ਮੇਲੇ, ਸਰੀਰਕ ਸੁਖ ਕਿਤਨੇ ਭੀ ਪਏ ਹੋਣ, ਪਰ ਜਿਤਨਾ ਚਿਰ ਮਨੁੱਖ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਨਹੀਂ ਜੁੜਦਾ, ਇਸ ਨੂੰ ਆਤਮਕ ਆਨੰਦ ਹਾਸਲ ਨਹੀਂ ਹੁੰਦਾ।]

ਭਾਈ ਨੰਦ ਲਾਲ ਜੀ ਲਿਖਦੇ ਹਨ : ਜਿਸ ਬਿਰਹੀ ਜੀਊੜੇ ਦੇ ਅੰਦਰ ਦਰਸ਼ਨ ਦੀ ਤਾਂਘ ਪੈਦਾ ਹੁੰਦੀ ਹੈ, ਉਸ ਦੀਆਂ ਅੱਖਾਂ ਅੱਗੇ, ਬੱਸ! ਉਸ ਦਾ ਪ੍ਰੀਤਮ ਹੀ ਟਿਕਿਆ ਰਹਿੰਦਾ ਹੈ—

**ਹਰ ਕਸੇ ਕੋ ਤਾਲਬੇ ਦੀਦਾਰ ਸ਼ੁਦ।**
**ਪੇਸ਼ੇ ਚਸ਼ਮਸ਼, ਜੁਮਲਹ ਨਕਸ਼ੇ ਯਾਰ ਸ਼ੁਦ।**

[*ਪਦ ਅਰਥ :* ਕਸ—ਸ਼ਖ਼ਸ। ਹਰ ਕਸੇ—ਹਰੇਕ ਸ਼ਖ਼ਸ। ਕੋ—ਕਿ ਓ, ਜਿਹੜਾ ਭੀ। ਤਾਲਬ—ਤਾਂਘ ਵਾਲਾ। ਤਾਲਬੇ ਦੀਦਾਰ—ਦਰਸ਼ਨ ਦੀ ਤਾਂਘ ਵਾਲਾ। ਸ਼ੁਦ—ਹੋ ਗਿਆ। ਪੇਸ਼—ਸਾਹਮਣੇ। ਚਸ਼ਮ—ਅੱਖ। ਚਸ਼ਮਸ਼—ਉਸ ਦੀ ਅੱਖ। ਪੇਸ਼ੇ ਚਸ਼ਮਸ਼—ਉਸ ਦੀ ਅੱਖ ਦੇ ਸਾਹਮਣੇ। ਜੁਮਲਹ—ਸਾਰਾ, ਸਾਰੇ ਦਾ ਸਾਰਾ, ਸਾਰਾ ਹੀ। ਨਕਸ਼ੇ ਯਾਰ—ਆਪਣੇ ਪਿਆਰੇ ਦਾ ਨਕਸ਼, ਆਪਣੇ ਪਿਆਰੇ ਦਾ ਸਰੂਪ।]

ਪਰਦੇਸ-ਗਏ ਪਤੀ ਦੀ ਉਡੀਕ ਵਿਚ ਕੋਠੇ ਤੇ ਚੜ੍ਹ ਕੇ ਇਸਤ੍ਰੀ ਆਪਣੇ ਪਤੀ ਦਾ ਰਾਹ ਤੱਕਦੀ ਹੈ, ਉਸਦੀਆਂ ਅੱਖਾਂ ਵੈਰਾਗ-ਜਲ ਨਾਲ ਭਰ ਜਾਂਦੀਆਂ ਹਨ, ਉਸ ਦੇ ਅੰਦਰੋਂ ਹਾਹੁਕੇ ਨਿਕਲਦੇ ਹਨ, ਰਾਹ ਤੱਕਦਿਆਂ ਉਸਦਾ ਮਨ

ਰੱਜਦਾ ਨਹੀਂ, ਖਲੋਤੀ ਖਲੋਤੀ ਦੇ ਪੈਰ ਥਿੜਕਦੇ ਨਹੀਂ। ਬਨੇਰੇ ਦਾ ਕਾਂ ਉਡਾਂਦੀ ਹੈ, ਤੇ ਆਖਦੀ ਹੈ—ਉੱਡ ਨ, ਕਾਲੇ ਕਾਵਾਂ! ਦੱਸ, ਮੇਰਾ ਮਾਹੀ ਕਦ ਆਉਂਦਾ ਹੈ?

ਕਿਤਲੀ ਦਰਦ-ਭਰੀ ਤਸਵੀਰ ਹੈ! ਕਬੀਰ ਜੀ ਆਖਦੇ ਹਨ—ਜੇ ਅਸਲ ਜੀਵਨ ਲੋੜਦੇ ਹੋ ਤਾਂ ਇਸ ਬਿਰਹਣੀ ਨਾਰ ਵਾਂਗ ਪ੍ਰਭੂ-ਪਤੀ ਦੀ ਯਾਦ ਨੂੰ ਜੀਵਨ ਦਾ ਆਸਰਾ ਬਣਾ ਲਵੋ। ਫ਼ੁਰਮਾਂਦੇ ਹਨ:

**ਪੰਥੁ ਨਿਹਾਰੈ ਕਾਮਨੀ, ਲੋਚਨ ਭਰੀ ਲੇ ਉਸਾਸਾ।**
**ਉਰੁ ਨ ਭਿਜੈ, ਪਗੁ ਨ ਖਿਸੈ, ਹਰਿ ਦਰਸਨ ਕੀ ਆਸਾ।੧।**
**ਉਡਹੁ ਨ, ਕਾਗਾ ਕਾਰੇ।**
**ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ।੧। ਰਹਾਉ।**
**ਕਹੁ ਕਬੀਰ ਜੀਵਨ ਪਦ ਕਾਰਨਿ, ਹਰਿ ਕੀ ਭਗਤਿ ਕਰੀਜੈ।**
**ਏਕੁ ਆਧਾਰੁ ਨਾਮੁ ਨਾਰਾਇਨ, ਰਸਨਾ ਰਾਮੁ ਰਵੀਜੈ।੨।੧।੧੪।੬੫।**

*[ਗਉੜੀ*

[***ਪਦ ਅਰਥ:*** ਪੰਥੁ—ਰਸਤਾ। ਨਿਹਾਰੈ—ਤੱਕਦੀ ਹੈ, ਵੇਖਦੀ ਹੈ। ਕਾਮਨੀ—ਇਸਤ੍ਰੀ। ਲੋਚਨ—ਅੱਖਾਂ। ਭਰੀਲੇ—(ਹੰਝੂਆਂ ਨਾਲ) ਭਰੇ ਹੋਏ। ਉਸਾਸਾ—ਹਾਹੁਕੇ। ਉਰ—ਦਿਲ, ਹਿਰਦਾ। ਨ ਭੀਜੈ—ਨਹੀਂ ਭਿੱਜਦਾ, ਨਹੀਂ ਰੱਜਦਾ। ਪਗੁ—ਪੈਰ। ਖਿਸੈ—ਖਿਸਕਦਾ ਹੈ।੧।

ਕਾਗਾ ਕਾਰੇ—ਹੇ ਕਾਲੇ ਕਾਂ! ਉਡਹੁ ਨ—ਉੱਡ, ਮੈਂ ਸਦਕੇ ਜਾਵਾਂ (ਵੇਖੋ ਨ, ਕਰੋ ਨ, ਖਾਉ ਨ, ਅਜਿਹੇ ਵਾਕਾਂ ਵਿਚ ਲਫ਼ਜ਼ 'ਨ' ਪਿਆਰ ਤੇ ਲਾਡ ਪਰਗਟ ਕਰਨ ਲਈ ਵਰਤਿਆ ਜਾਂਦਾ ਹੈ)। ਬੇਗਿ—ਛੇਤੀ।੧। ਰਹਾਉ।

ਕਹਿ—ਕਹੈ, ਆਖਦਾ ਹੈ। ਜੀਵਨ ਪਦ—ਅਸਲ ਜ਼ਿੰਦਗੀ ਦਾ ਦਰਜਾ। ਆਧਾਰੁ—ਆਸਰਾ। ਰਸਨਾ—ਜੀਭ (ਨਾਲ)। ਰਵੀਜੈ—ਸਿਮਰਨਾ ਚਾਹੀਦਾ ਹੈ।੨।

***ਅਰਥ:*** (ਜਿਵੇਂ ਪਰਦੇਸ ਗਏ ਪਤੀ ਦੀ ਉਡੀਕ ਵਿਚ) ਇਸਤ੍ਰੀ (ਉਸ ਦਾ) ਰਾਹ ਤੱਕਦੀ ਹੈ, (ਉਸ ਦੀਆਂ) ਅੱਖਾਂ ਹੰਝੂਆਂ ਨਾਲ ਭਰੀਆਂ ਹਨ, ਤੇ ਉਹ ਉੱਭੇ ਸਾਹ ਲੈ ਰਹੀ ਹੈ, (ਰਾਹ ਤੱਕਦਿਆਂ ਉਸ ਦਾ) ਦਿਲ ਰੱਜਦਾ ਨਹੀਂ, ਪਰ ਖਿਸਕਦਾ ਨਹੀਂ (ਭਾਵ, ਖਲੋਤੀ ਖਲੋਤੀ ਥੱਕਦੀ ਨਹੀਂ) (ਇਸੇ ਤਰ੍ਹਾਂ ਹਾਲਤ

ਹੁੰਦੀ ਹੈ ਉਸ ਬਿਰਹੀ ਜੀਊੜੇ ਦੀ, ਜਿਸ ਨੂੰ) ਪ੍ਰਭੂ ਦੇ ਦੀਦਾਰ ਦੀ ਉਡੀਕ ਹੁੰਦੀ ਹੈ।੧।

(ਵਿਛੜੀ ਬਿਹਬਲ ਨਾਰ ਵਾਂਗ ਹੀ ਵੈਰਾਗਣ ਜੀਵ-ਇਸਤ੍ਰੀ ਆਖਦੀ ਹੈ) ਹੇ ਕਾਲੇ ਕਾਂ! ਉੱਡ, ਮੈਂ ਸਦਕੇ ਜਾਵਾਂ! ਉੱਡ, (ਭਲਾ ਜੇ) ਮੈਂ ਆਪਣੇ ਪਿਆਰੇ ਪ੍ਰਭੂ ਨੂੰ ਛੇਤੀ ਮਿਲ ਪਵਾਂ।੧। ਰਹਾਉ।

ਕਬੀਰ ਆਖਦਾ ਹੈ—(ਜਿਵੇਂ ਪਰਦੇਸ ਗਏ ਪਤੀ ਦਾ ਰਾਹ ਤੱਕਦੀ ਨਾਰ ਬਿਰਹੋਂ ਅਵਸਥਾ ਵਿਚ ਤਰਲੇ ਲੈਂਦੀ ਹੈ, ਤਿਵੇਂ ਹੀ ਜ਼ਿੰਦਗੀ ਦਾ ਅਸਲ ਦਰਜਾ ਹਾਸਲ ਕਰਨ ਲਈ ਪ੍ਰਭੂ ਦੀ ਭਗਤੀ ਕਰਨੀ ਚਾਹੀਦੀ ਹੈ, ਪ੍ਰਭੂ ਦੇ ਨਾਮ ਦਾ ਹੀ ਇਕ ਆਸਰਾ ਹੋਣਾ ਚਾਹੀਦਾ ਹੈ ਤੇ ਜੀਭ ਨਾਲ ਉਸ ਨੂੰ ਯਾਦ ਕਰਨਾ ਚਾਹੀਦਾ ਹੈ।੨।੧।੧੪।੬੫।

***ਭਾਵ :*** ਅਸਲ ਜੀਵਨ ਉਹਨਾਂ ਨੂੰ ਮਿਲਿਆ ਹੈ ਜਿਨ੍ਹਾਂ ਨੂੰ ਪ੍ਰਭੂ ਦੀ ਯਾਦ ਦੀ ਲਟਕ ਲੱਗ ਗਈ ਹੈ, ਤੇ, ਜੋ ਉਸਦੇ ਦੀਦਾਰ ਲਈ ਇਉਂ ਤੜਫਦੇ ਹਨ ਜਿਵੇਂ ਪਰਦੇਸ ਗਏ ਪਤੀ ਦੀ ਉਡੀਕ ਵਿਚ ਰਾਹ ਤੱਕਦੀ ਨਾਰ ਬਨੇਰੇ ਤੋਂ ਕਾਂ ਉਡਾਂਦੀ ਹੈ।

**ਨੋਟ** : ਕਿਸੇ ਅੱਤ ਪਿਆਰੇ ਦੀ ਉਡੀਕ ਵਿਚ ਔਂਸੀਆਂ ਪਾਈਦੀਆਂ ਹਨ। ਲਕੀਰਾਂ ਪਾ ਪਾ ਕੇ ਵੇਖੀਦਾ ਹੈ ਕਿ ਔਂਸੀ ਰਾਹ ਦੇਂਦੀ ਹੈ ਜਾਂ ਨਹੀਂ। ਬਨੇਰੇ ਤੇ ਆ ਬੈਠੇ ਕਾਂ ਨੂੰ ਆਖਦੀ ਹੈ—ਹੇ ਕਾਵਾਂ! ਉੱਡ, ਮੇਰਾ ਪਿਆਰਾ ਆ ਰਿਹਾ ਹੈ ਕਿ ਨਹੀਂ। ਜੇ ਕਾਂ ਉੱਡ ਜਾਏ ਤਾਂ ਸਮਝੀਦਾ ਹੈ ਕਿ ਆ ਰਿਹਾ ਹੈ।]

ਇਹ ਕੁਦਰਤੀ ਨਿਯਮ ਹੈ ਕਿ ਹਰੇਕ ਮਨੁੱਖ ਆਪਣੇ ਸੁਭਾਵ ਤੇ ਲਗਨ ਅਨੁਸਾਰ ਸਾਥੀ ਲੱਭ ਲੈਂਦਾ ਹੈ। ਗੁਰੂ ਅੰਗਦ ਸਾਹਿਬ ਜੀ ਇਸ ਮਨੁੱਖਾ ਸੁਭਾਵ ਦਾ ਇਉਂ ਜ਼ਿਕਰ ਕਰਦੇ ਹਨ :

**ਤੁਰਦੇ ਕਉ ਤੁਰਦਾ ਮਿਲੈ, ਉਡਤੇ ਕਉ ਉਡਤਾ।**
**ਜੀਵਤ ਕਉ ਜੀਵਤਾ ਮਿਲੈ, ਮੁਏ ਕਉ ਮੁਆ।**

ਜੀਉਂਦੇ ਦਿਲ ਵਾਲਾ ਬੰਦਾ ਹਸ-ਮੁਖ ਸਾਥੀ ਲੱਭ ਲੈਂਦਾ ਹੈ, ਤੇ ਸੜੂ ਮਨੁੱਖ ਨੂੰ ਸੜੂ ਬੰਦਾ ਹੀ ਚੰਗਾ ਲੱਗਦਾ ਹੈ। ਜੇ ਗੱਲਾਂ ਕਰਨਗੇ ਤਾਂ ਭੀ ਆਪੋ ਆਪਣੀ ਲਗਨ ਦੀਆਂ, ਤੇ, ਸਾਰੇ ਦਿਨ ਦੀ ਦੌੜ-ਭੱਜ ਭੀ ਉਸ ਲਗਨ ਅਨੁਸਾਰ ਹੀ ਹੋਵੇਗੀ। ਕਬੀਰ ਜੀ ਲਿਖਦੇ ਹਨ :

**ਕਿਨ ਹੀ ਬਨਜਿਆ ਕਾਂਸੀ ਤਾਂਬਾ, ਕਿਨ ਹੀ ਲਉਗ ਸੁਪਾਰੀ।**
**ਸੰਤਹੁ ਬਨਜਿਆ ਨਾਮੁ ਗੋਬਿੰਦ ਕਾ, ਐਸੀ ਖੇਪ ਹਮਾਰੀ।**

*[ਕੇਦਾਰਾ*

ਸਿਮਰਨ ਦੇ ਅੱਭਿਆਸੀ ਮਨੁੱਖ ਦੁਨੀਆ ਦੀ ਕਿਰਤ-ਕਾਰ ਤਾਂ ਕਰਦੇ ਹਨ, ਪਰ ਉਹਨਾਂ ਦੀ ਸੁਰਤ ਸੰਸਾਰ ਵਿਚ ਖਚਿਤ ਨਹੀਂ ਹੁੰਦੀ। ਕਬੀਰ ਜੀ ਆਖਦੇ ਹਨ :

**ਹਰਿ ਕੇ ਨਾਮ ਕੇ ਬਿਆਪਾਰੀ।**
**ਹੀਰਾ ਹਾਥਿ ਚੜਿਆ ਨਿਰਮੋਲਕ, ਛੂਟਿ ਗਈ ਸੰਸਾਰੀ।੧। ਰਹਾਉ।**

*[ਕੇਦਾਰਾ*

ਜਦੋਂ ਭੀ ਅਜਿਹੇ ਵਡ-ਭਾਗੀ ਮਨੁੱਖਾਂ ਨੂੰ ਕੋਈ ਦਿਲ ਦਾ ਮਹਿਰਮ ਮਿਲ ਪੈਂਦਾ ਹੈ, ਤਾਂ ਉਹਨਾਂ ਦਾ ਇਹੀ ਤਰਲਾ ਹੁੰਦਾ ਹੈ ਕਿ ਕਿਵੇਂ ਪ੍ਰਭੂ ਪ੍ਰੀਤਮ ਮਿਲ ਪਏ। ਪੰਚਮ ਪਾਤਿਸ਼ਾਹ ਜੀ ਵਾਂਗ ਉਹ ਸਤਸੰਗੀ ਸੱਜਣ ਨੂੰ ਇਉਂ ਬੇਨਤੀ ਕਰਦੇ ਹਨ :

**ਸੁਣਿ ਯਾਰ ਹਮਾਰੇ ਸਜਣ, ਇਕ ਕਰਉ ਬੇਨੰਤੀਆ।**
**ਤਿਸੁ ਮੋਹਨ ਲਾਲ ਪਿਆਰੇ, ਹਉ ਫਿਰਉ ਖੋਜੰਤੀਆ।**
**ਤਿਸੁ ਦਸਿ ਪਿਆਰੇ, ਸਿਰੁ ਧਰੀ ਉਤਾਰੇ, ਇਕ ਭੋਰੀ ਦਰਸਨੁ ਦੀਜੈ।**
**ਨੈਨ ਹਮਾਰੇ ਪ੍ਰਿਅ ਰੰਗਿ ਰੰਗਾਰੇ, ਇਕੁ ਤਿਲੁ ਭੀ ਨਾ ਧੀਰੀਜੈ।**
**ਪ੍ਰਭ ਸਿਉ ਮਨੁ ਲੀਨਾ, ਜਿਉ ਜਲ ਮੀਨਾ, ਚਾਤ੍ਰਿਕ ਜਿਵੈ ਤਿਸੰਤੀਆ।**
**ਜਨ ਨਾਨਕ ਗੁਰੁ ਪੂਰਾ ਪਾਇਆ, ਸਗਲੀ ਤਿਖਾ ਬੁਝੰਤੀਆ।੧।**

*[ਜੈਤਸਰੀ ਛੰਤ*

[***ਪਦ ਅਰਥ :*** ਹਉ—ਹਉਂ, ਮੈਂ। ਫਿਰਉ—ਫਿਰਉਂ, ਮੈਂ ਫਿਰਦੀ ਹਾਂ। ਧਰੀ—ਧਰੀਂ, ਮੈਂ ਉਤਾਰ ਦਿਆਂ। ਭੋਰੀ—ਰਤਾ ਕੁ ਜਿਤਨਾ ਸਮਾ। ਪ੍ਰਿਅ ਰੰਗਿ—ਪਿਆਰੇ ਦੇ ਰੰਗ ਵਿਚ। ਮੀਨਾ—ਮੱਛੀ। ਚਾਤ੍ਰਿਕ—ਪਪੀਹਾ।]

## *ਸਿਮਰਨ ਕਿਵੇਂ ਕਰਨਾ ਹੈ—*

ਤੁਸੀ ਸਕੂਲਾਂ ਕਾਲਜਾਂ, ਦਫ਼ਤਰਾਂ ਤੇ ਅਮੀਰ ਲੋਕਾਂ ਦੇ ਘਰਾਂ ਵਿਚ

ਕੰਧ ਨਾਲ ਲਟਕਾਇਆ ਹੋਇਆ ਕਲਾਕ ਨਿੱਤ ਵੇਖਦੇ ਹੋਵੋਗੇ। ਕਲਾਕ ਦੇ ਹੇਠਲੇ ਵਧਵੇਂ ਹਿੱਸੇ ਵਿਚ ਪਤਲੀ ਲੰਮੀ ਡੰਡੀ ਵਾਲਾ ਇਕ ਚੰਗਾ ਵਜ਼ਨੀ ਭਾਰ ਲਟਕਾਇਆ ਹੁੰਦਾ ਹੈ, ਜੋ ਹਰ ਵੇਲੇ ਸੱਜੇ ਖੱਬੇ ਹਿਲਦਾ ਰਹਿੰਦਾ ਹੈ। ਅੰਗ੍ਰੇਜ਼ੀ ਵਿਚ ਇਸ ਨੂੰ 'ਪੈਂਡੂਲਮ' ਆਖਦੇ ਹਨ। ਕਦੇ ਕਲਾਕ ਦਾ ਸਾਹਮਣਾ ਡਾਇਲ ਚੁੱਕ ਕੇ ਕਲਾਕ ਦੇ ਅੰਦਰਲੇ ਪੁਰਜ਼ੇ ਵੇਖੋ। ਇਹ ਪੁਰਜ਼ੇ ਬੜੇ ਸੁੰਦਰ, ਪਤਲੇ ਤੇ ਨਾਜ਼ੁਕ ਦਿੱਸਦੇ ਹਨ। ਪੁਰਜ਼ਿਆਂ ਦੀ ਆਪੋ ਵਿਚ ਦੀ ਸਾਂਝ ਤੋਂ ਅੰਞਾਣ ਬੰਦਾ ਇਹਨਾਂ ਨਾਜ਼ੁਕ ਪੁਰਜ਼ਿਆਂ ਦੇ ਨਾਲ ਇਤਨੇ ਵਜ਼ਨੀ ਭਾਰ ਨੂੰ ਬੱਧਾ ਵੇਖ ਕੇ ਕੁਝ ਹੈਰਾਨੀ ਜਿਹੀ ਵਿਚ ਇਤਰਾਜ਼ ਕਰ ਉੱਠਦਾ ਹੈ ਕਿ ਇਕ ਪਾਸੇ ਇਹ ਬਾਰੀਕ ਨਾਜ਼ੁਕ ਪੁਰਜ਼ੇ, ਤੇ, ਦੂਜੇ ਪਾਸੇ ਇਹ ਇਤਨਾ ਭਾਰ—ਇਹਨਾਂ ਦੋਹਾਂ ਦਾ ਮੂਲ ਨਹੀਂ ਫਬਦਾ। ਪਰ ਵਾਕਫ਼ ਆਦਮੀ ਜਾਣਦਾ ਹੈ ਕਿ ਪੈਂਡੂਲਮ ਨੂੰ ਕਲਾਕ ਨਾਲੋਂ ਵੱਖਰਾ ਕਰ ਦੇਈਏ, ਤਾਂ ਪੁਰਜ਼ਿਆਂ ਦੀ ਚਾਲ ਬੇ-ਥਵੀ ਹੋ ਜਾਂਦੀ ਹੈ, ਤੇ ਕਲਾਕ ਠੀਕ ਵਕਤ ਦੇਣ ਜੋਗਾ ਨਹੀਂ ਰਹਿ ਜਾਂਦਾ।

ਇਹੀ ਹਾਲ ਮਨੁੱਖ ਦੀ ਜੀਵਨ-ਤੋਰ ਦਾ ਹੈ। ਦੁਨੀਆ ਦੀਆਂ ਜ਼ਿਮੇਵਾਰੀਆਂ ਤੋਂ ਖਿੱਝ-ਅੱਕ ਕੇ ਕਈ ਅੰਞਾਣ ਬੰਦੇ ਇਹ ਮਿਥ ਲੈਂਦੇ ਹਨ ਕਿ ਜੇ ਦੁਨੀਆ ਦੇ ਧੰਦਿਆਂ ਦਾ ਭਾਰ ਸਿਰ ਤੋਂ ਲਹਿ ਜਾਏ ਤਾਂ ਹੌਲੇ-ਫੁੱਲ ਹੋ ਕੇ ਕਿਤੇ ਇਕਾਂਤ ਵਿਚ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕਦਾ ਹੈ। ਇਹ ਵੱਡਾ ਭਾਰਾ ਭੁਲੇਖਾ ਹੈ। ਜਗਤ ਦੀਆਂ ਜ਼ਿਮੇਵਾਰੀਆਂ ਦਾ ਭਾਰ ਹੀ ਮਨੁੱਖ ਦੀ ਜੀਵਨ-ਤੋਰ ਨੂੰ ਸਾਵਾਂ-ਪੱਧਰਾ ਰੱਖਦਾ ਹੈ, ਤੇ ਇਸ ਭਾਰ ਨੂੰ ਚੁੱਕੀ ਰੱਖ ਕੇ ਹੀ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕਦਾ ਹੈ।

ਭਗਤ ਨਾਮਦੇਵ ਜੀ ਦੇ ਮਿੱਤਰ ਤ੍ਰਿਲੋਚਨ ਜੀ ਨੇ ਇਕ ਵਾਰੀ ਨਾਮਦੇਵ ਜੀ ਨੂੰ ਕੱਪੜੇ ਛਾਪਦਿਆਂ ਵੇਖ ਕੇ ਇਉਂ ਸਮਝਿਆ ਕਿ ਨਾਮਦੇਵ ਜੀ ਪਰਮਾਤਮਾ ਦੀ ਯਾਦ ਵਿਸਾਰ ਕੇ ਦੁਨੀਆ ਦੇ ਜੰਜਾਲ ਵਿਚ ਫਸ ਗਏ ਹਨ। ਇਤਰਾਜ਼ ਕੀਤੋ ਨੇ, ਤਾਂ ਨਾਮਦੇਵ ਜੀ ਨੇ ਆਖਿਆ—ਇਕ ਮੁੰਡਾ ਕਾਗ਼ਜ਼ ਦੀ ਗੁੱਡੀ ਉਡਾਂਦਾ ਹੈ, ਆਪਣੇ ਨਾਲ ਦੇ ਹਾਣੀਆਂ ਨਾਲ ਗੱਪਾਂ ਭੀ ਮਾਰੀ ਜਾਂਦਾ ਹੈ, ਪਰ ਉਸ ਦੀ ਸੁਰਤ ਆਪਣੀ ਗੁੱਡੀ ਵਿਚ ਹੀ ਰਹਿੰਦੀ ਹੈ। ਜਵਾਨ ਕੁੜੀਆਂ ਪਾਣੀ ਭਰਨ ਜਾਂਦੀਆਂ ਹਨ, ਪਾਣੀ ਦੀਆਂ ਭਰੀਆਂ ਗਾਗਰਾਂ ਵਲਟੋਹੀਆਂ ਸਿਰ ਉਤੇ ਰਖੀ ਆਉਂਦੀਆਂ ਹਨ, ਆਪੋ ਵਿਚ ਹੱਸਦੀਆਂ ਖੇਡਦੀਆਂ ਹਨ, ਪਰ ਉਹਨਾਂ ਦਾ ਧਿਆਨ ਆਪਣੀਆਂ ਗਾਗਰਾਂ ਵਿਚ ਹੁੰਦਾ ਹੈ। ਅੰਞਾਣੇ ਵੱਛੇ ਵਾਲੀ ਗਾਂ ਨੂੰ ਗਾਂ ਦਾ ਮਾਲਕ ਚੁਗਣ ਵਾਸਤੇ ਚੌਣੇ ਛੱਡ

ਆਉਂਦਾ ਹੈ, ਗਾਂ ਬਾਹਰ ਜੂਹ ਵਿਚ ਘਾਹ ਚੁਗਦੀ ਹੈ, ਪਰ ਉਸਦੀ ਸੁਰਤ ਆਪਣੇ ਵੱਛੇ ਵਿਚ ਹੁੰਦੀ ਹੈ। ਬੱਚੇ ਦੀ ਮਾਂ ਬੱਚੇ ਨੂੰ ਪੰਘੂੜੇ ਵਿਚ ਸੁਆ ਕੇ ਘਰ ਦਾ ਕੰਮ-ਕਾਜ ਕਰਦੀ ਹੈ, ਪਰ ਉਸਦਾ ਧਿਆਨ ਹਰ ਵੇਲੇ ਆਪਣੇ ਬੱਚੇ ਵਿਚ ਹੀ ਟਿਕਿਆ ਰਹਿੰਦਾ ਹੈ। ਜਿਵੇਂ ਸੁਨਿਆਰਾ ਗਹਿਣੇ ਘੜਦਾ ਗਾਹਕ ਨਾਲ ਗੱਲਾਂ ਕਰਦਾ ਹੋਇਆ ਭੀ ਧਿਆਨ ਸੋਨੇ ਵਿਚ ਰੱਖਦਾ ਹੈ, ਤਿਵੇਂ ਕਿਰਤ-ਕਾਰ ਕਰਦਿਆਂ ਮਨੁੱਖ ਨੇ ਆਪਣੀ ਸੁਰਤ ਦੀ ਡੋਰ ਪਰਮਾਤਮਾ ਦੇ ਚਰਨਾਂ ਵਿਚ ਜੋੜੀ ਰੱਖਣੀ ਹੈ।

ਫ਼ੁਰਮਾਂਦੇ ਹਨ :

**ਆਨੀਲੇ ਕਾਗਦੁ, ਕਾਟੀਲੇ ਗੂਡੀ, ਅਕਾਸ ਮਧੇ ਭਰਮੀਅਲੇ।**
**ਪੰਚ ਜਨਾ ਸਿਉ ਬਾਤ ਬਤਊਆ, ਚੀਤੁ ਸੁ ਡੋਰੀ ਰਾਖੀਅਲੇ ।੧।**
**ਮਨੁ ਰਾਮ ਨਾਮਾ ਬੇਧੀਅਲੇ।**
**ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ।੧। ਰਹਾਉ।**
**ਆਨੀਲੇ ਕੁੰਭੁ, ਭਰਾਈਲੇ ਉਦਕ, ਰਾਜ ਕੁਆਰਿ ਪੁਰੰਦਰੀਏ।**
**ਹਸਤ ਬਿਨੋਦ ਬੀਚਾਰ ਕਰਤੀ ਹੈ, ਚੀਤੁ ਸੁ ਗਾਗਰਿ ਰਾਖੀਅਲੇ ।੨।**
**ਮੰਦਰੁ ਏਕੁ ਦੁਆਰ ਦਸ ਜਾ ਕੇ, ਗਊ ਚਰਾਵਨ ਛਾਡੀਅਲੇ।**
**ਪਾਂਚ ਕੋਸ ਪਰ ਗਊ ਚਰਾਵਤ, ਚੀਤੁ ਸੁ ਬਛਰਾ ਰਾਖੀਅਲੇ ।੩।**
**ਕਹਤ ਨਾਮਦੇਉ ਸੁਨਹੁ ਤਿਲੋਚਨ, ਬਾਲਕੁ ਪਾਲਨ ਪਉਢੀਅਲੇ।**
**ਅੰਤਰਿ ਬਾਹਰਿ ਕਾਜ ਬਿਰੂਧੀ, ਚੀਤੁ ਸੁ ਬਾਰਿਕ ਰਾਖੀਅਲੇ ।੪।੧।**

*[ਰਾਮਕਲੀ*

[***ਪਦ ਅਰਥ :*** ਆਨੀਲੇ—ਲਿਆਂਦਾ। ਕਾਟੀਲੇ—ਕੱਟ ਕੇ ਬਣਾਈ। ਮਧੇ—ਵਿਚ। ਭਰਮੀਅਲੇ—ਉਡਾਈ। ਬਾਤ ਬਤਊਆ—ਗੱਲ-ਬਾਤ, ਗੱਪਾਂ ।੧।

ਬੇਧੀਅਲੇ—ਵਿੱਝ ਗਿਆ ਹੈ। ਕਨਿਕ—ਸੋਨਾ। ਕਲਾ—ਹੁਨਰ। ਕਨਿਕ ਕਲਾ—ਸੋਨੇ ਦਾ ਕਾਰੀਗਰ, ਸੁਨਿਆਰਾ। ਮਾਂਡੀਅਲੇ—(ਸੋਨੇ ਵਿਚ) ਜੁੜਿਆ ਰਹਿੰਦਾ ਹੈ ।੧। ਰਹਾਉ।

ਕੁੰਭ—ਘੜਾ। ਉਦਕ—ਪਾਣੀ। ਕੁਆਰਿ—ਕੁਆਰੀ। ਰਾਜ ਕੁਆਰਿ—ਜਵਾਨ ਕੁਆਰੀਆਂ। ਪੁਰੰਦਰੀਏ—(ਪੁਰੰ—ਅੰਦਰੋਂ) ਸ਼ਹਿਰ ਵਿਚੋਂ। ਹਸਤ—ਹਸਦੀਆਂ। ਬਿਨੋਦ—ਹਾਸੇ ਦੀਆਂ ਗੱਲਾਂ ।੨।

ਪਾਲਨ—ਪੰਘੂੜਾ। ਪਉਢੀਅਲੇ—ਪਾਇਆ ਹੁੰਦਾ ਹੈ। ਬਿਰੂਧੀ—ਰੁੱਝੀ ਹੋਈ।੪।

***ਅਰਥ :*** ਹੇ ਤ੍ਰਿਲੋਚਨ! (ਜਿਵੇਂ ਸੁਨਿਆਰੇ ਦਾ ਮਨ) ਹੋਰਨਾਂ ਨਾਲ ਗੱਲਾਂ ਬਾਤਾਂ ਕਰਦਿਆਂ ਭੀ ਕੁਠਾਲੀ ਵਿਚ ਪਾਏ ਸੋਨੇ ਵਿਚ ਜੁੜਿਆ ਰਹਿੰਦਾ ਹੈ, ਤਿਵੇਂ ਮੇਰਾ ਮਨ ਪਰਮਾਤਮਾ ਦੇ ਨਾਮ ਵਿਚ ਜੁੜਿਆ ਹੋਇਆ ਹੈ।੧। ਰਹਾਉ।

(ਹੇ ਤ੍ਰਿਲੋਚਨ! ਵੇਖ, ਮੁੰਡਾ) ਕਾਗ਼ਜ਼ ਲਿਆਉਂਦਾ ਹੈ, ਉਸਦੀ ਗੁੱਡੀ ਕੱਟਦਾ ਹੈ, ਤੇ ਗੁੱਡੀ ਨੂੰ ਅਸਮਾਨ ਵਿਚ ਉਡਾਂਦਾ ਹੈ, ਸਾਥੀਆਂ ਨਾਲ ਗੱਲਾਂ ਭੀ ਮਾਰੀ ਜਾਂਦੀ ਹੈ, (ਪਰ ਉਸ ਦਾ ਮਨ ਗੁੱਡੀ ਦੀ) ਡੋਰ ਵਿਚ ਟਿਕਿਆ ਰਹਿੰਦਾ ਹੈ।੧।

(ਹੇ ਤ੍ਰਿਲੋਚਨ!) ਜਵਾਨ ਕੁੜੀਆਂ ਸ਼ਹਿਰ ਵਿਚੋਂ (ਬਾਹਰ ਜਾਂਦੀਆਂ ਹਨ), ਆਪੋ ਆਪਣਾ ਘੜਾ ਚੁੱਕ ਲੈਂਦੀਆਂ ਹਨ, ਪਾਣੀ ਨਾਲ ਭਰਦੀਆਂ ਹਨ, (ਆਪੋ ਵਿਚ) ਹੱਸਦੀਆਂ ਹਨ, ਹਾਸੇ ਦੀਆਂ ਗੱਲਾਂ ਤੇ ਹੋਰ ਕਈ ਵਿਚਾਰਾਂ ਕਰਦੀਆਂ ਹਨ, ਪਰ ਆਪਣਾ ਚਿੱਤ ਆਪੋ ਆਪਣੇ ਘੜੇ ਵਿਚ ਰੱਖਦੀਆਂ ਹਨ।੨।

(ਹੇ ਤ੍ਰਿਲੋਚਨ!) ਇੱਕ ਘਰ ਹੈ ਜਿਸ ਦੇ ਦਸ ਬੂਹੇ ਹਨ। ਜਿਸ ਘਰੋਂ ਮਨੁੱਖ ਗਊਆਂ ਚਾਰਨ ਲਈ ਛੱਡਦਾ ਹੈ। ਇਹ ਗਾਈਆਂ ਪੰਜਾਂ ਕੋਹਾਂ ਤੇ ਜਾ ਚੁਗਦੀਆਂ ਹਨ, ਪਰ ਆਪਣਾ ਚਿੱਤ ਆਪਣੇ ਵੱਛੇ ਵਿਚ ਰਖਦੀਆਂ ਹਨ। (ਤਿਵੇਂ ਹੀ ਦਸ-ਇੰਦ੍ਰੀਆਂ ਵਾਲੇ ਇਸ ਸਰੀਰ ਵਿਚੋਂ ਮੇਰੇ ਗਿਆਨ-ਇੰਦ੍ਰੇ ਸਰੀਰ ਦੇ ਨਿਰਬਾਹ ਲਈ ਕੰਮ-ਕਾਰ ਕਰਦੇ ਹਨ, ਪਰ ਮੇਰੀ ਸੁਰਤਿ ਪਰਮਾਤਮਾ ਦੇ ਚਰਨਾਂ ਵਿਚ ਹੀ ਹੈ)।੩।

ਹੇ ਤ੍ਰਿਲੋਚਨ! ਸੁਣ, ਨਾਮਦੇਵ (ਇਕ ਹੋਰ ਦ੍ਰਿਸ਼ਟਾਂਤ) ਆਖਦਾ ਹੈ—ਮਾਂ ਆਪਣੇ ਬਾਲ ਨੂੰ ਪੰਘੂੜੇ ਵਿਚ ਪਾਂਦੀ ਹੈ, ਅੰਦਰ ਬਾਹਰ ਘਰ ਦੇ ਕੰਮਾਂ ਵਿਚ ਰੁੱਝੀ ਰਹਿੰਦੀ ਹੈ, ਪਰ ਆਪਣੀ ਸੁਰਤ ਆਪਣੇ ਬੱਚੇ ਵਿਚ ਰੱਖਦੀ ਹੈ।੪।੧।]

ਇਹਨਾਂ ਦੋਹਾਂ ਮਿੱਤਰਾਂ ਦੀ ਇਸ ਗੱਲ-ਬਾਤ ਦਾ ਤੱਤ ਥੋੜੇ ਲਫ਼ਜ਼ਾਂ ਵਿਚ ਕਬੀਰ ਜੀ ਨੇ ਇਉਂ ਦੱਸਿਆ ਹੈ:

**ਨਾਮਾ ਮਾਇਆ ਮੋਹਿਆ, ਕਹੈ ਤ੍ਰਿਲੋਚਨ ਮੀਤੁ।**
**ਕਾਹੇ ਛੀਪਹੁ ਛਾਇਲੈ, ਰਾਮ ਨ ਲਾਵਹੁ ਚੀਤੁ।੨੧੨।**

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ।**
**ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ।੨੧੩।**

***ਨੋਟ*** : ਇਹਨਾਂ ਸਲੋਕਾਂ ਵਿਚ ਕਬੀਰ ਜੀ ਭਗਤ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਦਾ ਜ਼ਿਕਰ ਕਰਦੇ ਹਨ। ਇਸ ਗੱਲ ਤੋਂ ਇਹ ਸਾਬਤ ਹੋਇਆ ਕਿ ਇਹ ਦੋਵੇਂ ਭਗਤ ਕਬੀਰ ਜੀ ਤੋਂ ਪਹਿਲਾਂ ਹੋਏ ਹਨ। ਨਾਮਦੇਵ ਜੀ ਬੰਬਈ ਪ੍ਰਾਂਤ ਦੇ ਜ਼ਿਲਾ ਸਤਾਰਾ ਦੇ ਰਹਿਣ ਵਾਲੇ ਸਨ, ਫਿਰ ਭੀ ਇਹ ਇਤਨੇ ਉੱਘੇ ਹੋ ਚੁਕੇ ਸਨ ਕਿ ਬਨਾਰਸ ਦੇ ਵਸਨੀਕ ਕਬੀਰ ਜੀ ਇਹਨਾਂ ਨੂੰ ਜਾਣਦੇ ਸਨ।

ਕਬੀਰ ਜੀ ਇਹਨਾਂ ਸਲੋਕਾਂ ਵਿਚ ਨਾਮਦੇਵ ਅਤੇ ਤ੍ਰਿਲੋਚਨ ਦੀ ਆਪੋ ਵਿਚ ਹੋਈ ਗੱਲ-ਬਾਤ ਦਾ ਜ਼ਿਕਰ ਕਰਦੇ ਹਨ। ਇਹ ਸਾਰਾ ਖ਼ਿਆਲ ਉਹੀ ਹੈ ਜੋ ਨਾਮਦੇਵ ਜੀ ਨੇ ਰਾਮਕਲੀ ਰਾਗ ਦੇ ਉਪਰ-ਲਿਖੇ ਸ਼ਬਦ ਵਿਚ ਦਿੱਤਾ ਹੈ। ਨਾਮਦੇਵ ਜੀ ਦੇ ਉਸ ਸ਼ਬਦ ਦਾ ਸੰਖੇਪ ਭਾਵ ਕਬੀਰ ਜੀ ਇਹਨਾਂ ਦੋ ਸਲੋਕਾਂ ਵਿਚ ਦੇ ਰਹੇ ਹਨ। ਇਸ ਤੋਂ ਇਹ ਸਾਫ਼ ਨਤੀਜਾ ਨਿਕਲਦਾ ਹੈ ਕਿ ਕਬੀਰ ਜੀ ਦੇ ਪਾਸ ਨਾਮਦੇਵ ਜੀ ਦਾ ਉਹ ਸਾਰਾ ਸ਼ਬਦ ਮੌਜੂਦ ਸੀ। ਕੋਈ ਅਜਬ ਗੱਲ ਨਹੀਂ ਕਿ ਨਾਮਦੇਵ ਜੀ ਦੀ ਸਾਰੀ ਹੀ ਬਾਣੀ ਕਬੀਰ ਜੀ ਦੇ ਪਾਸ ਹੋਵੇ, ਕਿਉਂਕਿ ਦੋਵੇਂ ਹਮ-ਖ਼ਿਆਲ ਸਨ ਅਤੇ ਦੋਵੇਂ ਹੀ ਬ੍ਰਾਹਮਣ ਦੇ ਧਾਰਮਿਕ ਦਬਾਉ ਨੂੰ ਤੋੜਨ ਦੀ ਕੋਸ਼ਿਸ਼ ਕਰ ਰਹੇ ਸਨ।

[***ਪਦ ਅਰਥ :*** ਛੀਪਹੁ—ਠੇਕ ਰਹੇ ਹੋ। ਛਾਇਲੈ—ਰਜਾਈਆਂ ਦੇ ਅੰਬਰੇ।੨੧੨।

ਪਾਉ—ਪੈਰ। ਕਾਮੁ ਸਭੁ—(ਘਰ ਦਾ) ਸਾਰਾ ਕੰਮ-ਕਾਜ। ਨਿਰੰਜਨ—ਅੰਜਨ-ਰਹਿਤ, ਜਿਸ ਉਤੇ ਮਾਇਆ ਦੀ ਕਾਲਖ ਅਸਰ ਨਹੀਂ ਕਰ ਸਕਦੀ।੨੧੩।]

***ਅਰਥ :*** ਤ੍ਰਿਲੋਚਨ ਆਖਦਾ ਹੈ—ਹੇ ਮਿੱਤਰ ਨਾਮਦੇਵ ! ਤੂੰ ਤਾਂ ਮਾਇਆ ਵਿਚ ਫਸਿਆ ਜਾਪਦਾ ਹੈਂ। ਇਹ ਅੰਬਰੇ ਕਿਉਂ ਠੇਕ ਰਿਹਾ ਹੈਂ ? ਪਰਮਾਤਮਾ ਦੇ ਚਰਨਾਂ ਨਾਲ ਕਿਉਂ ਚਿੱਤ ਨਹੀਂ ਜੋੜਦਾ ?।੨੧੨।

ਨਾਮਦੇਵ (ਅੱਗੋਂ) ਉਤਰ ਦੇਂਦਾ ਹੈ—ਹੇ ਤ੍ਰਿਲੋਚਨ ! ਮੂੰਹ ਨਾਲ ਪਰਮਾਤਮਾ ਦਾ ਨਾਮ ਲੈ। ਹੱਥ ਪੈਰ ਵਰਤ ਕੇ ਸਾਰਾ ਕੰਮ-ਕਾਜ ਕਰ, ਅਤੇ ਆਪਣਾ ਚਿੱਤ

ਮਾਇਆ ਰਹਿਤ ਪਰਮਾਤਮਾ ਨਾਲ ਜੋੜ। ੨੧੩।]

ਤੁਸੀ ਰੇਲ-ਗੱਡੀ ਵਿਚ ਸਫ਼ਰ ਕਰ ਰਹੇ ਹੋ, ਗੱਡੀ ਦੇ ਪਹੀਆਂ ਦਾ ਖੜਾਕ ਸੁਣਨਾ ਸ਼ੁਰੂ ਕਰੋ। ਪਹਿਲਾਂ ਕੁਝ ਖਰ੍ਹਵਾ ਜਿਹਾ ਜਾਪੇਗਾ। ਪਰ ਤੁਸੀ ਇਸ ਦੇ ਨਾਲ 'ਤੂੰ ਹੀ ਤੂੰ' 'ਵਾਹਿ-ਗੁਰੂ' ਦੀ ਸੁਰ ਰਲਾ ਦਿਉ। ਵੇਖੋ, ਕੈਸੀ ਮਸਤੀ-ਭਰੀ ਮੌਜ ਬਣ ਜਾਂਦੀ ਹੈ।

ਤੁਸੀ ਟਾਂਗੇ ਤੇ ਬੈਠੇ ਹੋ। ਘੋੜੇ ਦੇ ਟਾਪਾਂ ਵਲ ਕੰਨ ਲਾ ਦਿਉ। ਤੇ, ਟਾਪਾਂ ਦੇ ਤਾਲ ਨਾਲ ਆਪਣੇ ਅੰਦਰ ਧੁਨੀ ਛੇੜ ਦਿਓ 'ਤੂੰ ਹੀ ਤੂੰ' ਦੀ। ਸਾਥੀ ਰਾਹੀਆਂ ਦੀਆਂ ਗੱਪਾਂ ਵਲੋਂ ਹਟ ਕੇ ਆਪਣੇ ਆਪ ਤੁਹਾਡਾ ਮਨ 'ਤੂੰ ਹੀ ਤੂੰ' ਦੀ ਮੌਜ ਵਿਚ ਜੁੜ ਜਾਏਗਾ।

ਤੁਸੀ ਪੈਦਲ ਤੁਰੇ ਜਾ ਰਹੇ ਹੋ। ਮਨ ਕਦੇ ਵਿਹਲਾ ਤਾਂ ਰਹਿ ਨਹੀਂ ਸਕਦਾ, ਕਈ ਫੁਰਨੇ ਇਸਦੇ ਅੰਦਰ ਉੱਠਦੇ ਰਹਿੰਦੇ ਹਨ। ਪਰ ਤੁਸੀ ਆਪਣੇ ਪੈਰਾਂ ਦੇ ਤਾਲ ਨਾਲ ਆਪਣੇ ਅੰਦਰ 'ਤੂੰ ਹੀ ਤੂੰ' 'ਵਾਹਿ-ਗੁਰੂ' ਦੀ ਸੁਰ ਛੇੜ ਦਿਉ। ਵੇਖੋ, ਕੈਸੇ ਸੌਖੇ ਤਰੀਕੇ ਨਾਲ ਪੈਂਡਾ ਮੁੱਕਦਾ ਹੈ!

ਤੁਸੀ ਕਿਸੇ ਪਹਾੜੀ ਨਦੀ ਦੇ ਕੰਢੇ ਬੈਠੇ ਹੋ। ਪੱਥਰਾਂ ਨਾਲ ਵੱਜਦੇ ਪਾਣੀ ਦੇ ਖੜਾਕ ਨਾਲ ਤੁਸੀ 'ਤੂੰ ਹੀ ਤੂੰ' ਰਲਾ ਦਿਉ। ਵੇਖੋ, ਕੈਸੀ ਮਸਤੀ ਦੀ ਹਾਲਤ ਬਣਦੀ ਹੈ! ਦੁਨੀਆ ਤੇ ਦੁਨੀਆ ਦੇ ਸਾਰੇ ਚਿੰਤਾ-ਫ਼ਿਕਰ ਕਿਤੇ ਜਾਂਦੇ ਨਹੀਂ ਲੱਭਦੇ।

ਰਾਤ ਸੌਣ ਵੇਲੇ ਤੁਸੀ ਆਪਣੇ ਮੰਜੇ ਤੇ ਲੇਟੇ ਹੋ। ਅੰਦਰ ਬਾਹਰ ਆਉਂਦੇ ਜਾਂਦੇ ਆਪਣੇ ਸਾਹ ਦੇ ਨਾਲ ਤੁਸੀ 'ਤੂੰ ਹੀ ਤੂੰ' 'ਵਾਹਿ-ਗੁਰੂ' ਦੀ ਸੁਰ ਮੇਲ ਦਿਉ। ਵੇਖੋ, ਕੀ ਮੌਜ ਬਣਦੀ ਹੈ।

ਤੁਸੀ ਵਗਦੇ ਖੂਹ ਦੀ ਗਾਧੀ ਤੇ ਬੈਠੇ ਹੋ। ਖੂਹ ਦਾ ਰਾਗ ਸੁਣੋ, ਤੇ ਉਸ ਰਾਗ ਦੇ ਨਾਲ ਆਪਣੇ 'ਵਾਹਿ-ਗੁਰੂ' ਨੂੰ ਜੋੜ ਦਿਉ। ਫਿਰ ਇਉਂ ਜਾਪੇਗਾ ਕਿ—

**ਹਰਹਟ ਭੀ ਤੂੰ ਤੂੰ ਕਰਹਿ, ਬੋਲਹਿ ਭਲੀ ਬਾਣਿ।**

ਆਪਣਾ ਮਾਲਕ ਆਪਣੇ ਕੋਲ ਬੈਠਾ ਜਾਪੇਗਾ। ਉੱਚੀ ਬੋਲਣ ਨੂੰ ਜੀਅ ਨਹੀਂ ਕਰੇਗਾ।

**ਸਾਹਿਬੁ ਸਦਾ ਹਦੂਰਿ ਹੈ, ਕਿਆ ਉਚੀ ਕਰਹਿ ਪੁਕਾਰ।**

*[ਸਲੋਕ ਵਾਰਾਂ ਤੇ ਵਧੀਕ, ਮ: ੩*

ਬੱਸ! ਇਸ ਤਰ੍ਹਾਂ ਤੁਰਦਿਆਂ-ਫਿਰਦਿਆਂ, ਉੱਠਦਿਆਂ ਬੈਠਦਿਆਂ, ਕੰਮ-ਕਾਰ ਕਰਦਿਆਂ ਖਸਮ-ਪ੍ਰਭੂ ਨੂੰ ਗਲੇ ਦਾ ਹਾਰ ਬਣਾਨਾ ਹੈ। ਸਾਹਿਬ ਪੰਚਮ ਪਾਤਿਸ਼ਾਹ ਫ਼ੁਰਮਾਂਦੇ ਹਨ:

**ਊਠਤ ਬੈਠਤ ਸੋਵਤ ਧਿਆਈਐ।**
**ਮਾਰਗਿ ਚਲਤ ਹਰੇ ਹਰਿ ਗਾਈਐ।੧।**
**ਸ੍ਰਵਨ ਸੁਨੀਜੈ ਅੰਮ੍ਰਿਤ ਕਥਾ।**
**ਜਾਸੁ ਸੁਨੀ ਮਨਿ ਹੋਇ ਅਨੰਦਾ,**
**ਦੂਖ ਰੋਗ ਮਨ ਸਗਲੇ ਲਥਾ।੧। ਰਹਾਉ।**
**ਕਾਰਜਿ ਕਾਮਿ ਬਾਟ ਘਾਟ ਜਪੀਜੈ।**
**ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ।੨।**
**ਦਿਨਸੁ ਰੈਨਿ ਹਰਿ ਕੀਰਤਨੁ ਗਾਈਐ।**
**ਸੋ ਜਨੁ ਜਮ ਕੀ ਵਾਟ ਨ ਪਾਈਐ।੩।**
**ਆਠ ਪਹਰ ਜਿਸੁ ਵਿਸਰੈ ਨਾਹੀ।**
**ਗਤਿ ਹੋਵੈ ਨਾਨਕ ਤਿਸੁ ਲਗਿ ਪਾਈ।੪।੬੧।** *[ਆਸਾ ਮ: ੫*

ਇਥੇ ਇਕ ਹੋਰ ਗੱਲ ਦਾ ਭੀ ਧਿਆਨ ਰੱਖਣਾ ਹੈ। ਕਿਰਸਾਣ ਆਪਣੇ ਫ਼ਸਲ-ਬੰਨੇ ਦੀ ਰਾਖੀ ਆਦਿਕ ਦਾ ਖ਼ਿਆਲ ਤਾਂ ਹਰ ਵੇਲੇ ਰੱਖਦਾ ਹੈ, ਪਰ ਜਿਸ ਨੇ ਬੀਜਣ ਵੇਲੇ ਵੱਤਰ ਦਾ ਵੇਲਾ ਹੀ ਖੁੰਝਾ ਦਿੱਤਾ ਹੋਵੇ, ਉਸ ਦਾ ਫ਼ਸਲ ਬਣਨਾ ਹੀ ਕਿੱਥੋਂ ਹੋਇਆ? ਅੱਠੇ ਪਹਿਰ ਪਰਮਾਤਮਾ ਦੇ ਚਰਨਾਂ ਦਾ ਧਿਆਨ ਰੱਖਣਾ—ਇਹ ਅਸਲ ਵਿਚ ਨਾਮ-ਫ਼ਸਲ ਦੀ ਰਾਖੀ ਤੇ ਪਰਵਰਿਸ਼ ਹੈ। ਇਸ ਦੇ ਬੀਜਣ ਦਾ ਅਸਲੀ ਸਮਾ ਹੈ ਅੰਮ੍ਰਿਤ ਵੇਲਾ, ਪਰਭਾਤ ਦਾ ਵੇਲਾ, ਜਦੋਂ ਚਿੜੀ ਚੁਹਕਦੀ ਹੈ, ਤੇ ਰੱਬ ਦੇ ਆਸ਼ਿਕਾਂ ਦੇ ਅੰਦਰ ਸਿਮਰਨ ਦੇ ਤਰੰਗ ਉੱਠਦੇ ਹਨ:

**ਚਿੜੀ ਚੁਹਕੀ, ਪਹੁ ਫੁਟੀ, ਵਗਨਿ ਬਹੁਤੁ ਤਰੰਗ।**
**ਅਚਰਜ ਰੂਪ ਸੰਤਨ ਰਚੇ, ਨਾਨਕ ਨਾਮਹਿ ਰੰਗ।੧।੬।**

*[ਗਉੜੀ ਕੀ ਵਾਰ ਮ: ੫*

[***ਪਦ ਅਰਥ:*** ਚੁਹਕੀ—ਬੋਲੀ। ਪਹੁ ਫੁਟੀ—ਪਹੁ-ਫੁਟਾਲਾ ਹੋਇਆ, ਅੰਮ੍ਰਿਤ-ਵੇਲਾ ਹੋਇਆ। ਤਰੰਗ—ਲਹਿਰਾਂ, ਸਿਮਰਨ ਦੇ ਤਰੰਗ। ਨਾਮਹਿ—

ਨਾਮ ਵਿਚ।

***ਅਰਥ :*** ਜਦੋਂ ਪਹੁ-ਫੁਟਾਲਾ ਹੁੰਦਾ ਹੈ ਤੇ ਚਿੜੀ ਚੂਕਦੀ ਹੈ, ਉਸ ਵੇਲੇ (ਭਗਤ ਦੇ ਹਿਰਦੇ ਵਿਚ ਸਿਮਰਨ ਦੇ) ਤਰੰਗ ਬਹੁਤ ਉੱਠਦੇ ਹਨ। ਹੇ ਨਾਨਕ ! ਜਿਨ੍ਹਾਂ ਗੁਰਮੁਖਾਂ ਦਾ ਪਰਮਾਤਮਾ ਦੇ ਨਾਮ ਵਿਚ ਪਿਆਰ ਹੁੰਦਾ ਹੈ ਉਹਨਾਂ ਨੇ (ਇਸ ਪਹੁ-ਫੁਟਾਲੇ ਦੇ ਸਮੇ) ਅਚਰਜ ਰੂਪ ਰਚੇ ਹੁੰਦੇ ਹਨ (ਭਾਵ, ਉਹ ਬੰਦੇ ਇਸ ਸਮੇ ਪਰਮਾਤਮਾ ਦੇ ਅਚਰਜ ਕੌਤਕ ਆਪਣੀਆਂ ਅੱਖਾਂ ਦੇ ਸਾਹਮਣੇ ਲਿਆਉਂਦੇ ਹਨ)।੧।]

ਸਿੱਖ-ਬਬੀਹਾ ਅੰਮ੍ਰਿਤ ਵੇਲੇ ਉੱਠ ਕੇ ਨਾਮ ਦੀ ਵਰਖਾ ਵਾਸਤੇ ਅਰਜ਼ੋਈ ਕਰਦਾ ਹੈ। ਦਾਤਾਰ-ਪ੍ਰਭੂ ਦੇ ਹੁਕਮ ਵਿਚ ਗੁਰੂ-ਮੇਘ ਬਾਣੀ ਦੀ ਰਾਹੀਂ ਵਰਖਾ ਕਰਦਾ ਹੈ। ਤੇ, ਗੁਰਬਾਣੀ ਦੀ ਵਿਚਾਰ ਵਿਚ ਭਿੱਜ ਕੇ ਸਿੱਖ ਦੇ ਹਿਰਦੇ ਵਿਚ ਹਰਿਆਵਲ ਹੋ ਜਾਂਦੀ ਹੈ।

ਗੁਰੂ ਅਮਰਦਾਸ ਜੀ ਫ਼ੁਰਮਾਂਦੇ ਹਨ :

**ਬਾਬੀਹਾ ਅੰਮ੍ਰਿਤ ਵੇਲੈ ਬੋਲਿਆ, ਤਾਂ ਦਰਿ ਸੁਣੀ ਪੁਕਾਰ।**
**ਮੇਘੈ ਨੋ ਫੁਰਮਾਨੁ ਹੋਆ, ਵਰਸਹੁ ਕਿਰਪਾ ਧਾਰਿ।**
**ਹਉ ਤਿਨ ਕੈ ਬਲਿਹਾਰਣੈ, ਜਿਨੀ ਸਚੁ ਰਖਿਆ ਉਰਿ ਧਾਰਿ।**
**ਨਾਨਕ ਨਾਮੇ ਸਭ ਹਰਿਆਵਲੀ ਗੁਰ ਕੈ ਸਬਦਿ ਵੀਚਾਰਿ।੧।੧੬।**

*[ਮਲਾਰ ਕੀ ਵਾਰ ਮ: ੧*

[***ਪਦ ਅਰਥ :*** ਦਰਿ—(ਪ੍ਰਭੂ ਦੇ) ਦਰ ਤੇ। ਮੇਘੈ ਨੋ—(ਗੁਰੂ) ਬੱਦਲ ਨੂੰ। ਉਰਿ—ਹਿਰਦੇ ਵਿਚ।

***ਅਰਥ :*** (ਜਦੋਂ ਜੀਵ-) ਪਪੀਹਾ ਅੰਮ੍ਰਿਤ ਵੇਲੇ ਅਰਜ਼ੋਈ ਕਰਦਾ ਹੈ ਤਾਂ ਉਸ ਦੀ ਅਰਦਾਸ ਪਰਮਾਤਮਾ ਦੀ ਦਰਗਾਹ ਵਿਚ ਸੁਣੀ ਜਾਂਦੀ ਹੈ। (ਪਰਮਾਤਮਾ ਵਲੋਂ ਗੁਰੂ-) ਬੱਦਲ ਨੂੰ ਹੁਕਮ ਹੁੰਦਾ ਹੈ ਕਿ (ਇਸ ਅਰਜ਼ੋਈ ਕਰਨ ਵਾਲੇ ਉਤੇ) ਮਿਹਰ ਕਰ ਕੇ ਨਾਮ ਦੀ ਵਰਖਾ ਕਰੋ।

ਜਿਨ੍ਹਾਂ ਮਨੁੱਖਾਂ ਨੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ, ਮੈਂ ਉਹਨਾਂ ਤੋਂ ਸਦਕੇ ਹਾਂ। ਹੇ ਨਾਨਕ ! ਸਤਿਗੁਰੂ ਦੇ ਸ਼ਬਦ ਦੀ ਰਾਹੀਂ ('ਨਾਮ' ਦੀ) ਵੀਚਾਰ ਕੀਤਿਆਂ (ਭਾਵ, ਨਾਮ ਸਿਮਰਿਆਂ) 'ਨਾਮ' ਦੀ ਬਰਕਤ ਨਾਲ ਸਾਰੀ ਸ੍ਰਿਸ਼ਟੀ ਹਰੀ-ਭਰੀ ਹੋ ਜਾਂਦੀ ਹੈ।੧।]

ਗੁਰੂ ਰਾਮਦਾਸ ਜੀ ਲਿਖਦੇ ਹਨ, ਸਤਿਗੁਰੂ ਸਮੁੰਦਰ ਹੈ, ਜਿਸ ਵਿਚ ਨਾਮ-ਰਤਨ ਭਰੇ ਪਏ ਹਨ। ਜਿਹੜੇ ਭਾਗਾਂ ਵਾਲੇ ਸਤਿਗੁਰੂ ਦੀ ਬਾਣੀ ਵਿਚ ਜੁੜਦੇ ਹਨ ਉਹਨਾਂ ਨੂੰ ਇਹ ਰਤਨ ਆਪਣੇ ਅੰਦਰੋਂ ਹੀ ਲੱਭ ਪੈਂਦਾ ਹੈ। ਗੁਰੂ ਤੇ ਗੋਬਿੰਦ ਵਿਚ ਮਨ ਜੋੜੋ। ਆਪ ਫ਼ੁਰਮਾਂਦੇ ਹਨ :

**ਰਤਨਾ ਰਤਨ ਪਦਾਰਥ, ਬਹੁ ਸਾਗਰੁ ਭਰਿਆ ਰਾਮ।**
**ਬਾਣੀ ਗੁਰਬਾਣੀ ਲਾਗੇ, ਤਿਨ੍ ਹਥਿ ਚੜਿਆ ਰਾਮ।**
**ਗੁਰਬਾਣੀ ਲਾਗੇ, ਤਿਨ੍ ਹਥਿ ਚੜਿਆ, ਨਿਰਮੋਲਕੁ ਰਤਨੁ ਅਪਾਰਾ।**
**ਹਰਿ ਹਰਿ ਨਾਮੁ ਅਤੋਲਕੁ ਪਾਇਆ, ਤੇਰੀ ਭਗਤਿ ਭਰੇ ਭੰਡਾਰਾ।**
**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ, ਇਕ ਵਸਤੁ ਅਨੂਪ ਦਿਖਾਈ।**
**ਗੁਰੁ ਗੋਵਿੰਦੁ ਗੋਵਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ।੪।੮।**

*[ਆਸਾ ਮ: ੪ ਛੰਤ*

# ਜਗਦੇ ਦੀਵੇ ਤੋਂ ਦੀਵਾ

## *ਸਾਡੀਆਂ ਆਸਾਂ—*

ਸੰਨ ੧੯੨੦-੨੧ ਵਿਚ ਜਦੋਂ ਸਹਿਜ ਸੁਭਾਇ ਆਮ ਸਿੱਖ-ਜਨਤਾ ਵਿਚ ਇਹ ਅਹਿਸਾਸ ਪੈਦਾ ਹੋਇਆ ਕਿ ਗੁਰਦਵਾਰਿਆਂ ਵਿਚੋਂ, ਆਏ ਯਾਤਰੂਆਂ ਨੂੰ ਉਹ ਦਾਤਿ ਨਹੀਂ ਮਿਲ ਰਹੀ ਜਿਸ ਦੇ ਵੰਡਣ ਲਈ ਇਹ ਬਣਾਏ ਗਏ ਸਨ, ਤਾਂ ਚਾਰ-ਚੁਫੇਰੇ ਸਾਰੀ ਸਿੱਖ-ਕੌਮ ਵਿਚ ਆਪ-ਮੁਹਾਰਾ ਇਹ ਜਜ਼ਬਾ ਲਹਿਰਾਂ ਮਾਰਨ ਲਗ ਪਿਆ ਕਿ ਇਹਨਾਂ ਗੁਰਦਵਾਰਿਆਂ ਦਾ ਪ੍ਰਬੰਧ ਕੌਮ ਦੇ ਆਪਣੇ ਹੱਥਾਂ ਵਿਚ ਹੋਣਾ ਚਾਹੀਦਾ ਹੈ। ਜਿਉਂ ਜਿਉਂ ਸਿੱਖ-ਕੌਮ ਜਥੇਬੰਦ ਹੋ ਕੇ ਗੁਰਦਵਾਰਿਆਂ ਦੇ ਪਰਬੰਧ ਨੂੰ ਸੁਧਾਰਨ ਲਈ ਕੁਰਬਾਨੀਆਂ ਕਰਨ ਲੱਗ ਪਈ, ਤਿਉਂ ਤਿਉਂ ਪਰਚਾਰ-ਲਗਨ ਵਾਲੇ ਬੰਦਿਆਂ ਦੇ ਦਿਲ ਵਿਚ ਇਹ ਹੁਲਾਰੇ ਆਉਣੇ ਸ਼ੁਰੂ ਹੋਏ ਕਿ ਜਦੋਂ ਸਾਰੇ ਗੁਰਦੁਆਰੇ ਇਕ ਸਾਂਝੇ ਪਰਬੰਧ ਹੇਠ ਆ ਜਾਣਗੇ, ਤਾਂ ਇਸ ਵੇਲੇ ਜੋ ਪਰਚਾਰ ਦਾ ਘਾਟਾ ਹੈ ਉਹ ਬੜੀ ਆਸਾਨੀ ਨਾਲ ਪੂਰਾ ਹੋ ਜਾਏਗਾ। ਧਰਮ-ਪਰਚਾਰ ਦੇ ਘਾਟੇ ਵਲ ਵੇਖ ਵੇਖ ਕੇ ਅਸੀ ਖ਼ਿਆਲ ਕਰਦੇ ਸਾਂ ਕਿ ਇਸ ਘਾਟੇ ਦਾ ਕਾਰਨ ਉੱਦਮ ਦੀ ਕਮੀ ਸੀ। ਅਸੀ ਸਮਝਦੇ ਸਾਂ ਕਿ ਮਾਇਆ ਦੀ ਕਮੀ ਕਰਕੇ ਸਾਡੇ ਪਰਚਾਰਕ ਗਿਣਤੀ ਵਿਚ ਘਟ ਹਨ ਤੇ ਸ਼ਾਇਦ ਵਿੱਦਿਆ ਵਿਚ ਭੀ ਤਕੜੇ ਸਿਆਣੇ ਨਹੀਂ ਸਨ। ਸੋ, ਅਸੀ ਆਸ ਲਾਈ ਬੈਠੇ ਸਾਂ ਕਿ ਗੁਰਦੁਆਰੇ ਪੰਥ ਦੇ ਹੱਥ ਵਿਚ ਆ ਜਾਣ ਤੇ ਮਾਇਆ ਦੀ ਕਮੀ ਨਹੀਂ ਰਹਿ ਜਾਏਗੀ ਅਤੇ ਪਰਚਾਰ ਦੇ ਰਾਹ ਵਿਚ ਦੀਆਂ ਸਭ ਰੁਕਾਵਟਾਂ ਦੂਰ ਹੋ ਜਾਣਗੀਆਂ।

## *ਸਭ ਤੋਂ ਜ਼ਰੂਰੀ ਚੀਜ਼—ਸੁੱਚਾ ਜੀਵਨ—*

ਹੋ ਸਕਦਾ ਹੈ ਕਿ ਪਰਚਾਰ ਦੇ ਘਾਟੇ ਦਾ ਇਹ ਥੋੜਾ ਬਹੁਤ ਕਾਰਨ ਜ਼ਰੂਰ ਹੋਵੇ, ਪਰ ਇਹ ਖ਼ਿਆਲ ਕਰਨਾ ਕਿ ਨਿਰੋਲ ਇਹੀ ਨੁਕਸ ਸਨ, ਭੁਲੇਖਾ ਹੈ। ਕਿਸੇ ਭੀ ਧਰਮ ਵਿਚ ਸਭ ਤੋਂ ਜ਼ਰੂਰੀ ਤੇ ਪਵਿੱਤਰ ਚੀਜ਼ ਉਸ ਦੇ ਸ਼ਰਧਾਲੂ

ਬੰਦੇ ਹਨ, ਜਿਨ੍ਹਾਂ ਦੇ ਜੀਵਨ ਪਵਿੱਤਰ ਹੋਣ। ਜਿਸ ਧਰਮ ਦੇ ਅਵਲੰਬੀਆਂ ਵਿਚ ਉੱਚੇ ਜੀਵਨ ਵਾਲੇ ਮਨੁੱਖ ਨਾ ਹੋਣ, ਉਹ ਧਰਮ ਮੁਰਦਾ ਜਿਹਾ ਹੋ ਜਾਂਦਾ ਹੈ, ਭਾਵੇਂ ਉਸ ਦੇ ਅਸੂਲ ਕਿਤਨੇ ਹੀ ਉੱਚੇ ਤੇ ਸੁੱਚੇ ਕਿਉਂ ਨ ਹੋਣ। ਕਿਸੇ ਵੀ ਧਰਮ ਦਾ ਪਰਚਾਰ ਕਰਨ ਲਈ ਮਨੁੱਖ ਦਾ ਨਿਰੋਲ ਆਪਣੀ ਅਕਲ ਦੇ ਆਸਰੇ ਕੀਤਾ ਹੋਇਆ ਉੱਦਮ ਕਦੇ ਪੂਰੇ ਤੌਰ ਤੇ ਸਫ਼ਲ ਨਹੀਂ ਹੋ ਸਕਦਾ।

ਧਰਮ ਦੇ ਪਰਚਾਰ ਦਾ ਉੱਚੇ ਤੋਂ ਉੱਚਾ ਨਿਸ਼ਾਨਾ ਇਹ ਹੁੰਦਾ ਹੈ ਕਿ ਬੰਦਿਆਂ ਨੂੰ ਪਰਮਾਤਮਾ ਦੀ ਰਜ਼ਾ ਵਿਚ ਜੋੜਿਆ ਜਾਏ। ਸਾਡਾ ਕੋਈ ਭੀ ਉੱਦਮ ਜੋ ਆਪ ਹੀ ਰਜ਼ਾ ਦੇ ਅਧੀਨ ਨਹੀਂ ਹੈ, ਰਜ਼ਾ ਨੂੰ ਹੁਲਾਰੇ ਵਿਚ ਨਹੀਂ ਲਿਆ ਸਕਦਾ। ਜਦ ਤਕ ਧਰਮ ਦੇ ਪਰਚਾਰਕ ਦੀ ਆਪਣੀ ਜ਼ਿੰਦਗੀ ਪੂਰਨ ਰਜ਼ਾ ਵਿਚ ਨਹੀਂ ਹੈ, ਜਦ ਤਕ ਪਰਚਾਰਕ ਦਾ ਹਰੇਕ ਬਚਨ ਹਰੇਕ ਕਰਮ ਰਜ਼ਾ ਵਿਚ ਨਹੀਂ ਹੈ, ਜਦ ਤਕ ਪਰਚਾਰਕ ਨੂੰ ਆਪ ਰਜ਼ਾ ਦੀ ਸਮਝ ਨਹੀਂ ਆਈ, ਰਜ਼ਾ ਨਾਲ ਪਿਆਰ ਨਹੀਂ ਬਣਿਆ, ਰਜ਼ਾ ਅੱਗੇ ਖਿੜੇ-ਮੱਥੇ ਝੁਕਣ ਦੀ ਆਦਤ ਨਹੀਂ ਬਣੀ, ਤਦ ਤਕ ਧਰਮ-ਪਰਚਾਰ ਬਾਰੇ ਉਸ ਦਾ ਕੋਈ ਭੀ ਉੱਦਮ ਰਜ਼ਾ ਵਿਚ ਨਹੀਂ ਹੈ। ਅਜਿਹੀ ਹਾਲਤ ਵਿਚ ਭਾਵੇਂ ਕਿਤਨੀ ਹੀ ਮਾਇਆ ਤੇ ਵਿੱਦਿਆ ਇਸ ਪਰਚਾਰ ਵਿਚ ਵਰਤੀ ਜਾਏ, ਪੂਰੀ ਸਫਲਤਾ ਦੀ ਆਸ ਨਹੀਂ ਹੋ ਸਕਦੀ।

ਦੁਨੀਆ ਦੇ ਮਜ਼ਹਬ ਆਪੋ ਆਪਣੇ ਅਸਰ-ਰਸੂਖ਼ ਵਧਾਣ ਲਈ ਨਿੱਤ ਨਵੇਂ ਤੋਂ ਨਵੇਂ ਢੰਗ ਤਰੀਕੇ ਢੂੰਡਦੇ ਹਨ, ਪਰ ਪਰਮਾਤਮਾ ਆਪਣੇ ਧਰਮ ਨੂੰ ਵਧਾਣ ਲਈ ਚੰਗੇ ਮਨੁੱਖ ਢੂੰਡਦਾ ਹੈ। ਜਗਤ ਵਿਚ ਜਦੋਂ ਕਦੇ ਭੀ ਕੋਈ ਕਰਤਾਰ ਦਾ ਸੁਨੇਹਾ ਲੈ ਕੇ ਆਇਆ ਹੈ, ਉੱਚੇ ਤੇ ਸੁੱਚੇ ਜੀਵਨ ਵਾਲਾ ਹੀ ਆਇਆ ਹੈ। ਹੁਣ ਤਕ ਦੇ ਭਗਤ ਜਨਾਂ ਦੀਆਂ ਸਾਖੀਆਂ ਵਿਚ ਜਦੋਂ ਅਸੀ ਇਹ ਵੇਖਦੇ ਹਾਂ ਕਿ ਪਰਮਾਤਮਾ ਸਮੇ ਸਮੇ ਆਪਣੇ ਪਿਆਰਿਆਂ ਦੀ ਪੈਜ ਰੱਖਦਾ ਆਇਆ ਹੈ, ਬਾਣੀ ਵਿਚ ਭੀ ਰੋਜ਼ ਇਹ ਸੁਣਦੇ ਹਾਂ ਕਿ—

**ਹਰਿ ਜੁਗੁ ਜੁਗੁ ਭਗਤ ਉਪਾਇਆ,**
**ਪੈਜ ਰਖਦਾ ਆਇਆ ਰਾਮ ਰਾਜੇ।**

ਤਾਂ ਅਸੀ ਇਹ ਅੰਦਾਜ਼ਾ ਲਾਣੋਂ ਨਹੀਂ ਰਹਿ ਸਕਦੇ ਕਿ ਪਰਮਾਤਮਾ ਨੂੰ ਆਪਣੇ ਧਰਮ ਦੇ ਪਰਚਾਰਨ ਲਈ ਪੂਰਨ ਪੁਰਖਾਂ ਦੀ ਲੋੜ ਹੈ। ਉਹ ਜਾਣਦਾ ਹੈ ਕਿ ਜਗਤ ਵਿਚ ਉਸ ਦਾ ਸੁਨੇਹਾ ਸਫਲਤਾ ਨਾਲ ਅਪੜਾਣ ਲਈ ਸੁੱਚੇ ਜੀਵਨ

ਵਾਲੇ ਮਹਾਂ ਪੁਰਖਾਂ ਦਾ ਹੋਣਾ ਅੱਤ ਜ਼ਰੂਰੀ ਹੈ।

ਪਰਮਾਤਮਾ ਦੀ ਨਾਮ-ਸ਼ਕਤੀ, ਮਾਨੋ, ਪਵਿੱਤਰ ਅੰਮ੍ਰਿਤ ਹੈ, ਜਿਸ ਦਾ ਪ੍ਰਵਾਹ ਚਾਲਾਂ ਤੇ ਤਰੀਕਿਆਂ ਵਿਚੋਂ ਦੀ ਨਹੀਂ ਵਗ ਸਕਦਾ, ਮਨੁੱਖਾਂ ਦੀ ਲੋੜ ਪੈਂਦੀ ਹੈ। ਪਰਚਾਰ ਕਰਨ ਵਾਲਾ ਮਨੁੱਖ ਸੋਨੇ ਦੀ ਨਾਲੀ ਸਮਝੋ, ਜਿਸ ਵਿਚੋਂ ਅੰਮ੍ਰਿਤ ਦਾ ਪ੍ਰਵਾਹ ਚੱਲਦਾ ਹੈ। ਪਰ ਇਸ ਪ੍ਰਵਾਹ ਨੂੰ ਪਵਿੱਤਰ ਰੱਖਣ ਲਈ ਨਿਰਾ ਇਹ ਕਾਫ਼ੀ ਨਹੀਂ ਕਿ ਨਾਲੀ ਸੋਨੇ ਦੀ ਹੋਵੇ, ਇਸ ਗੱਲ ਦੀ ਭੀ ਲੋੜ ਹੈ ਕਿ ਨਾਲੀ ਖੁਲ੍ਹੀ ਹੋਵੇ ਤੇ ਉਸ ਵਿਚ ਕੋਈ ਛੇਕ ਨਾ ਹੋਵੇ, ਜਿਸ ਕਰਕੇ ਪ੍ਰਵਾਹ ਭਰ ਕੇ ਚੱਲੇ ਤੇ ਰਸਤੇ ਵਿਚ ਭੀ ਖਿੰਡ ਨਾ ਜਾਏ।

ਮਾਤਾ ਆਪਣੇ ਪੁੱਤਰ ਨੂੰ ਆਪਣੇ ਥਣਾਂ ਦਾ ਜੋ ਦੁੱਧ ਪਿਆਲਦੀ ਹੈ, ਉਸ ਦੀ ਰਾਹੀਂ ਆਪਣੇ ਸਾਰੇ ਚੰਗੇ ਜਾਂ ਮੰਦੇ ਜੀਵਨ ਦੀ ਰੰਗਣ ਬੱਚੇ ਨੂੰ ਚਾੜ੍ਹ ਦੇਂਦੀ ਹੈ। ਦੁੱਧ ਇਕ ਪਵਿੱਤਰ ਚੀਜ਼ ਹੈ, ਪਰ ਜਿਸ ਦੀ ਰਾਹੀਂ ਦੁੱਧ ਆਇਆ ਹੈ, ਉਸ ਦੇ ਆਪਣੇ ਜੀਵਨ ਦਾ ਭੀ ਰੰਗ ਚੜ੍ਹ ਗਿਆ ਹੈ। ਸਤਿਗੁਰੂ ਦੀ ਬਾਣੀ ਦਾ ਉਪਦੇਸ਼ ਅੰਮ੍ਰਿਤ ਹੈ, ਪਰ ਜਿਸ ਪਰਚਾਰਕ ਦੀ ਰਾਹੀਂ ਆਉਂਦਾ ਹੈ ਉਸ ਦੇ ਆਪਣੇ ਜੀਵਨ ਦੀ ਰੰਗਣ ਵਿਚ ਆਉਂਦਾ ਹੈ। ਸ਼ੁੱਧ ਤੇ ਪਵਿੱਤਰ ਅੰਮ੍ਰਿਤ ਮਿੱਟੀ ਦੇ ਭਾਂਡੇ ਵਿਚ ਪਿਆ ਹੋਵੇ, ਤਾਂ ਹੋ ਸਕਦਾ ਹੈ ਕਿ ਉਸ ਦੇ ਸੁਆਦ ਵਿਚ ਭਾਂਡੇ ਦਾ ਸੁਆਦ ਮਿਲ ਜਾਏ ਤੇ ਰੰਗ ਭੀ ਵਿਗੜ ਜਾਏ। ਸਤਿਗੁਰੂ ਦਾ ਸੁਨੇਹਾ ਜੀਵਨ-ਦਾਤਾ ਹੈ, ਪਰ ਸੁਨੇਹਾ ਅਪੜਾਣ ਵਾਲਾ ਭੀ ਘਟ ਜ਼ਰੂਰੀ ਨਹੀਂ ਹੈ।

ਜੀਵਨ ਦੀ ਦਾਤ ਬਖ਼ਸ਼ਣ ਵਿਚ, ਮਾਇਆ ਦੇ ਪਿਆਰ ਵਿਚ ਸੁੱਤੇ ਹੋਇਆਂ ਨੂੰ ਹਲੂਣਾ ਦੇਣ ਵਿਚ, ਧਰਮ ਦਾ ਪਰਚਾਰ ਉਸ ਦੇ ਪਰਚਾਰਕ ਨਾਲੋਂ ਵਧੀਕ ਬਲਵਾਨ ਨਹੀਂ ਹੋ ਸਕਦਾ। ਜੇ ਪਰਚਾਰਕ ਦਾ ਆਪਣਾ ਹਿਰਦਾ ਮਾਇਆ ਦੇ ਮੋਹ ਵਿਚ ਮੁਰਦਾ ਹੋ ਚੁਕਾ ਹੈ, ਤਾਂ ਉਸ ਦੇ ਪਰਚਾਰ ਵਿਚੋਂ ਭੀ ਮੁਰਦਿਹਾਣ ਆਵੇਗੀ। ਉਹ ਪਰਚਾਰ ਕਰਨ ਵਾਲਿਆਂ ਨੂੰ ਸੁਰਜੀਤ ਕਰਨ ਦੇ ਥਾਂ ਸਗੋਂ ਮੁਰਦਾ ਕਰੇਗਾ। ਗੁਰੂ ਪਾਤਿਸ਼ਾਹ ਦੀ ਬਾਣੀ-ਰੂਪ ਸੁਅੱਛ ਜਲ ਤਾਂ ਉਹੀ ਹੈ ਜੋ ਧੁਰੋਂ ਪਵਿੱਤਰ ਸੋਮੇ ਵਿਚੋਂ ਆਇਆ ਹੈ, ਪਰ ਇਹ ਜਲ ਜਿਸ ਤਰ੍ਹਾਂ ਦੀ ਮਸ਼ੀਨ ਵਿਚੋਂ ਦੀ ਲੰਘਦਾ ਹੈ, ਉਸੇ ਤਰ੍ਹਾਂ ਦਾ ਇਸ ਦਾ ਸੁਆਦ ਤੇ ਰੰਗ ਬਣ ਜਾਂਦਾ ਹੈ। ਇਸ ਅਕਾਲੀ ਬਾਣੀ ਦੇ ਪਰਚਾਰਕ, ਗੁਰਦਵਾਰਿਆਂ ਦੇ ਮਹੰਤ ਤੇ ਸੇਵਾਦਾਰ ਜਦ ਤਕ ਸੁਅੱਛ ਤੇ ਪਵਿੱਤਰ ਹਿਰਦੇ ਵਾਲੇ ਰਹਿੰਦੇ ਹਨ, ਤਦ ਤਕ ਇਹਨਾਂ ਦੀ ਰਾਹੀਂ ਬਾਣੀ ਦੀ ਸੁਗੰਧੀ ਖਿੱਲਰਦੀ ਰਹਿੰਦੀ ਹੈ,

ਪਰ ਜਿਹੜੇ ਹਿਰਦੇ-ਰੂਪ ਭਾਂਡੇ ਗੰਦੇ ਹੋ ਜਾਂਦੇ ਹਨ, ਉਹਨਾਂ ਦੀ ਰਾਹੀਂ ਮੁਰਦਿਹਾਣ ਖਿੱਲਰਦੀ ਹੈ।

ਪਰਚਾਰਕ ਉਹ ਨਹੀਂ ਹਨ, ਜੋ ਸੁੰਦਰ ਵਖਿਆਨ ਬਣਾ ਕੇ ਦੇਣੇ ਜਾਣਦੇ ਹੋਣ। ਪਰਚਾਰਕ ਉਹ ਹਨ ਜੋ ਮਨੁੱਖ ਬਣਾਣੇ ਜਾਣਦੇ ਹਨ, ਜੋ ਸੰਤ ਬਣਾਣੇ ਜਾਣਦੇ ਹਨ। ਪਰ ਇਸ ਕਠਨ ਕੰਮ ਦੀ ਸਾਰ ਉਹ ਕੀ ਜਾਣੇ, ਜੋ ਅਜੇ ਤਾਈਂ ਆਪ ਭੀ ਮਨੁੱਖ ਨਹੀਂ ਬਣਿਆ, ਜਿਸ ਨੇ ਅਜੇ ਤਕ ਆਪਣੇ ਆਪ ਨੂੰ ਹੀ ਸ਼ਾਂਤ ਨਹੀਂ ਕੀਤਾ?

**ਕਬੀਰ ਅਵਰਹ ਕਉ ਉਪਦੇਸਤੇ, ਮੁਖ ਮੈ ਪਰਿ ਹੈ ਰੇਤੁ।**
**ਰਾਸਿ ਬਿਰਾਨੀ ਰਾਖਤੇ, ਖਾਯਾ ਘਰ ਕਾ ਖੇਤੁ।੯੮।**

## *ਪ੍ਰੀਤ ਪ੍ਰਤੀਤ ਦੀ ਲੇਸ ਬਿਨਾ—*

ਮਿੱਠੀ ਤੋਂ ਮਿੱਠੀ ਦਾਤ ਤੇ ਪਿਆਰੀ ਤੋਂ ਪਿਆਰੀ ਬਖ਼ਸ਼ਸ਼ ਥੋੜੇ ਜਿਤਨੇ ਵਿਗਾੜ ਨਾਲ ਕਈ ਵਾਰੀ ਕੌੜੇ ਤੋਂ ਕੌੜਾ ਫਲ ਦੇ ਦੇਂਦੀ ਹੈ। ਸੂਰਜ ਸੰਸਾਰ ਵਿਚ ਚੇਤਨ ਪਦਾਰਥਾਂ ਦੇ ਜੀਵਨ ਦਾ ਆਸਰਾ ਹੈ, ਪਰ ਸੂਰਜ ਦੀ ਤਪਸ਼ ਤੋਂ ਪੈਦਾ ਹੋਇਆ ਸਰਸਾਮ ਮੌਤ ਦਾ ਕਾਰਨ ਬਣ ਜਾਂਦਾ ਹੈ। ਪਰਚਾਰ ਜੀਵਨ-ਦਾਤਾ ਹੈ, ਪਰ ਪਰਚਾਰਕ ਵਿਚ ਵਿਗਾੜ ਹੋਇਆਂ ਪਰਚਾਰ ਜੀਵਨ ਦੇ ਨਾਸ਼ ਦਾ ਕਾਰਨ ਭੀ ਹੋ ਜਾਂਦਾ ਹੈ।

ਜਿਸ ਪਰਚਾਰ ਵਿਚ ਰੂਹਾਨੀ ਤਾਕਤ ਨਹੀਂ, ਉਹ ਪਰਚਾਰ ਸੁਰਜੀਤ ਕਰਨ ਦੀ ਥਾਂ ਮੁਰਦਿਹਾਣ ਖਿਲਾਰਦਾ ਹੈ। ਵਖਿਆਨ ਨੂੰ ਅਸਰ ਵਾਂਲਾ ਬਣਾਣ ਲਈ ਪਰਚਾਰਕ ਕਈ ਤਰ੍ਹਾਂ ਦੇ ਢੰਗ ਵਰਤਦਾ ਹੈ; ਪਰ ਜੇ ਉਸਦੇ ਆਪਣੇ ਅੰਦਰ ਆਤਮਕ ਜੀਵਨ ਨਹੀਂ, ਤਾਂ ਉਸਦਾ ਵਖਿਆਨ ਸਰੋਤਿਆਂ ਨੂੰ ਆਤਮਕ ਜੀਵਨ ਨਹੀਂ ਦੇ ਸਕਦਾ। ਕੁਝ ਸਮੇ ਲਈ ਇਹ ਪ੍ਰਤੀਤ ਹੁੰਦਾ ਹੈ ਕਿ ਪਰਚਾਰਕ ਦੇ ਵਰਤੇ ਹੋਏ ਤਰੀਕੇ ਰੂਹਾਨੀ ਹਨ, ਪਰ ਝਬਦੇ ਹੀ ਇਹ ਭੁਲੇਖਾ ਦੂਰ ਹੋ ਜਾਂਦਾ ਹੈ, ਤੇ ਉਸ ਪਰਚਾਰ ਦੀ ਜਾਨ ਉਸੇ ਤਰ੍ਹਾਂ ਦੀ ਦਿੱਸ ਪੈਂਦੀ ਹੈ ਜਿਵੇਂ ਮਿਕਨਾਤੀਸੀ ਲੋਹੇ ਦੀ ਹੁੰਦੀ ਹੈ।

ਪਰਚਾਰਕ ਦਰਦ-ਭਰੀਆਂ ਸਾਖੀਆਂ ਸੁਣਾ ਕੇ ਬੇਸ਼ੱਕ ਰੋ ਪਏ ਤੇ ਰੁਆ ਦੇਵੇ, ਪਰ ਨਿਰਾ ਰੋਣ ਪ੍ਰਭੂ ਦੀ ਰਜ਼ਾ ਨੂੰ ਹੁਲਾਰਾ ਨਹੀਂ ਦੇ ਸਕਦਾ। ਗਰਮੀ ਦੀ ਰੁੱਤੇ ਗਲਾਸ ਵਿਚ ਬਰਫ਼ ਪਾ ਦੇਈਏ, ਤਾਂ ਹਵਾ ਦਾ ਝੌਂਕਾ ਆਉਣ ਤੇ

ਗਲਾਸ ਦੇ ਬਾਹਰਲੇ ਪਾਸੇ ਤ੍ਰੇਲ ਦੇ ਕਿਣਕੇ ਬਣ ਜਾਂਦੇ ਹਨ। ਪਰ ਇਹ ਕਿਣਕੇ ਬਾਹਰਲੀ ਹਵਾ ਦੇ ਹਨ, ਗਲਾਸ ਦੇ ਅੰਦਰੋਂ ਨਹੀਂ ਆਏ। ਇਸੇ ਤਰ੍ਹਾਂ ਉਹ ਦਰਦ-ਭਰੀਆਂ ਸਾਖੀਆਂ ਸੁਣ-ਸੁਣਾ ਕੇ ਉਹ ਰੋਣ ਭੀ ਓਪਰਾ ਹੀ ਹੋ ਸਕਦਾ ਹੈ :

**ਰੋਵਤ ਰੀਝ ਪਰੈ ਗੁਰਦੇਵ,**
**ਤਉ ਮੂਏ ਕਉ ਰੋਵਤ ਗ੍ਰਾਮ ਕੀ ਨਾਰੀ।**
**ਕੀਰਤਨ ਤੇ ਜਉ ਰੀਝ ਪਰੈ,**
**ਤਉ ਕੀਰ ਕਪੋਤ ਪੁਕਾਰ ਉਚਾਰੀ।**
**ਨਾਵੈ ਦਾਦਰ, ਮੌਨ ਸੁ ਬ੍ਰਿਛ ਹੈ,**
**ਬਾਨਰ ਜੰਗਲ ਬਾਸ ਬਨਾਰੀ।**
**ਪ੍ਰੀਤ ਪ੍ਰਤੀਤ ਕੀ ਲੇਸ ਬਿਨਾ,**
**ਸਿੱਖ ਪੰਡਿਤ ਗਾਇਕ ਜਾਵਤ ਹਾਰੀ।** *[ਸੌ ਸਾਖੀ*

ਆਤਮਕ ਜੀਵਨ ਤੋਂ ਬਿਨਾ ਪਰਚਾਰਕ ਵਿਚ ਵਲਵਲੇ ਹੋ ਸਕਦੇ ਹਨ, ਪਰ ਨਾਟਕ ਦੇ ਨਟ ਵਿਚ ਭੀ ਵਲਵਲੇ ਹੁੰਦੇ ਹਨ, ਫਿਰ ਭੀ ਉਹ ਨਿਰਾ ਸੁਆਂਗ ਹੀ ਹੁੰਦਾ ਹੈ। ਪਰਚਾਰਕ ਵਿਚ ਪੂਰੀ ਤਨ-ਦੇਹੀ ਹੋ ਸਕਦੀ ਹੈ, ਪਰ ਵਕੀਲ ਆਪਣੇ ਮੁਅੱਕਲ ਦੇ ਮੁਕੱਦਮੇ ਦੀ ਪੈਰਵੀ ਪੂਰੀ ਤਨ-ਦੇਹੀ ਨਾਲ ਕਰਦਾ ਹੈ, ਫਿਰ ਭੀ ਉਸ ਨੂੰ ਮੁਅੱਕਲ ਵਾਲਾ ਸੇਕ ਜਾਂ ਦਰਦ ਨਹੀਂ ਹੋ ਸਕਦਾ। ਕਈ ਵਾਰੀ ਪਰਚਾਰਕ ਦੇ ਜੋਸ਼-ਭਰੇ ਵਖਿਆਨ ਨਾਲ ਉਸ ਦੀਆਂ ਆਪਣੀਆਂ ਅੱਖਾਂ ਭੀ ਚਮਕ ਉੱਠਦੀਆਂ ਹਨ, ਪਰ ਇਹ ਚਮਕ ਉਸ ਤਰ੍ਹਾਂ ਦੀ ਹੈ, ਜਿਵੇਂ ਕਿਸੇ ਪੈਲੀ ਵਿਚ ਬੀਜੇ ਹੋਏ ਲਾਲਾਂ ਦੀ। ਨਾ ਉਹਨਾਂ ਵਿਚ ਸੇਕ ਤੇ ਨਿੱਘ ਅਤੇ ਨਾ ਤ੍ਰਿਪਤ ਕਰਨ ਵਾਲਾ ਗੁਣ।

ਸ੍ਰੋਤਿਆਂ ਨੂੰ ਨਿੱਘ ਤੇ ਤ੍ਰਿਪਤੀ ਨਾ ਅੱਪੜਨ ਦੀ ਵੱਡੀ ਰੁਕਾਵਟ ਪਰਚਾਰਕ ਆਪ ਹੈ, ਕਿਉਂਕਿ ਉਹ ਨਿੱਘ ਅਤੇ ਤ੍ਰਿਪਤੀ ਉਸ ਦੇ ਆਪਣੇ ਅੰਦਰ ਨਹੀਂ ਹੈ। ਪਰਮਾਤਮਾ ਦਾ ਨਾਮ-ਰਸ, ਮਾਨੋ, ਬਿਜਲੀ ਦੀ ਤਾਕਤ ਹੈ। ਪਰਮਾਤਮਾ ਆਪ ਬਿਜਲੀ-ਘਰ ਹੈ, ਉਹ 'ਰਸ' ਦਾ ਸੋਮਾ ਹੈ। ਪਰਚਾਰਕ ਦਾ ਹਿਰਦਾ ਉਸ ਨਾਮ-ਰਸ ਦੀ ਬਿਜਲੀ ਨੂੰ ਸ੍ਰੋਤਿਆਂ ਤਕ ਅਪੜਾਨ ਲਈ ਤਾਰਾਂ ਦਾ ਕੰਮ ਦੇਂਦਾ ਹੈ। ਪਰ ਜੇ ਇਹ ਹਿਰਦਾ ਮਾਇਆ ਦੀ ਛੁਹ ਨਾਲ ਸਿੱਲਾ ਹੋਇਆ ਪਿਆ ਹੈ, ਤਾਂ ਇਹ ਬਿਜਲੀ ਦੀ ਤਾਕਤ ਨੂੰ ਅਗਾਂਹ ਨਹੀਂ ਅਪੜਾ ਸਕਦਾ।

## *ਧਰਮ ਦੀ ਦੋ-ਕਿਸਮੀ ਲਗਨ—*

ਜੇ ਪੁਰਾਤਨ ਸਮੇ ਦੇ ਹਿੰਦੂ ਧਰਮ ਤੋਂ ਲੈ ਕੇ ਹੁਣ ਤਕ ਸਿੱਖ-ਧਰਮ ਦੇ ਪਰਚਾਰ ਵਲ ਗਹੁ ਨਾਲ ਵੇਖੀਏ, ਤਾਂ ਧਰਮ ਨਾਲ ਪਿਆਰ ਕਰਨ ਵਾਲਿਆਂ ਦੀ ਰੁਚੀ ਦੋ ਕਿਸਮ ਦੀ ਦਿੱਸਦੀ ਹੈ।

ਪਹਿਲੇ ਸਮੇ ਵਿਚ ਇਹ ਰਿਵਾਜ ਸੀ ਕਿ ਜਿਸ ਮਨੁੱਖ ਨੂੰ ਧਰਮ ਦੀ ਲਗਨ ਲਗੀ, ਉਸ ਨੇ ਸੰਸਾਰ ਦੇ ਸਭ ਸੰਬੰਧ ਤਿਆਗ ਦਿੱਤੇ ਤੇ ਬਨਾਂ ਵਿਚ ਜਾ ਕੇ ਪਰਮਾਤਮਾ ਨਾਲ ਬ੍ਰਿਤੀ ਜੋੜ ਲਈ। ਮਾਇਆ ਦੇ ਜਾਲ ਵਿਚੋਂ ਨਿਕਲਣਾ ਬੜੀ ਸੂਰਮਤਾ ਹੈ, ਪਰ ਉਹਨਾਂ ਦਾ ਇਹ ਉੱਦਮ ਪੂਰਾ ਲਾਭਵੰਦ ਨਾ ਹੋਇਆ। 'ਭਲਾਈ' ਤੇ 'ਪਿਆਰ' ਦੀ ਇਹ ਸਿਫ਼ਤ ਹੈ ਕਿ ਹੋਰਨਾਂ ਨੂੰ ਭੀ ਭਲਾ ਬਣਾਏ। ਕਿਸੇ ਮਨੁੱਖ ਦਾ ਪਰਮਾਤਮਾ ਨਾਲ ਜੁੜਨਾ ਤਦੋਂ ਹੀ ਪੂਰੇ ਤੌਰ ਤੇ ਲਾਹੇਵੰਦ ਹੋ ਸਕਦਾ ਹੈ, ਜਦੋਂ ਉਹ ਉਸ ਜੋੜ ਵਿਚੋਂ ਖੱਟੇ ਹੋਏ ਅਮੋਲਕ ਲਾਭ ਨੂੰ ਹੋਰ ਮਨੁੱਖਾਂ ਵਿਚ ਭੀ ਵਰਤਾਏ। ਉਸ ਦਾ ਪਿਤਾ-ਪ੍ਰਭੂ ਦੀ ਝੋਲੀ ਵਿਚ ਪਏ ਰਹਿਣਾ ਤਦੋਂ ਹੀ ਭਲਾ ਹੈ, ਜੋ ਉਹ ਹੋਰ ਡਿੱਗੇ ਹੋਏ ਪੁੱਤਰਾਂ ਨੂੰ ਭੀ ਪਿਤਾ ਦੀ ਝੋਲੀ ਵਿਚ ਮੋੜ ਲਿਆਵੇ।

ਸਮਾ ਕੁਝ ਪਲਟਿਆ ਤੇ ਇਸ ਰਿਵਾਜ ਵਿਚ ਫ਼ਰਕ ਪਿਆ। ਪਰਮਾਤਮਾ ਨਾਲ ਜੁੜਨ ਦੀ ਥਾਂ ਧਰਮ-ਪੁਸਤਕਾਂ ਦੇ ਸਿਧਾਂਤ ਕੰਠ ਕਰਨ ਅਤੇ ਸਿੱਧ ਕਰਨ ਵਿਚ ਲੋਕ ਜੁਟ ਪਏ। ਇਹਨਾਂ ਗੁੰਝਲਾਂ ਵਿਚ ਪੈ ਕੇ ਉਮਰਾਂ ਬਿਤਾ ਦਿੱਤੀਆਂ। ਨਾ ਆਪ ਹੀ ਪ੍ਰਭੂ-ਪਿਤਾ ਦੀ ਝੋਲੀ ਪਏ, ਨਾ ਲੋਕਾਂ ਨੂੰ ਪਾਇਆ।

ਦੂਜੀ ਰੁਚੀ ਉਹ ਹੈ ਜੋ ਅੱਜ-ਕਲ੍ਹ ਪਰਚੱਲਤ ਹੋ ਗਈ ਹੈ। ਜੋ ਮਨੁੱਖ ਦੋ ਚਾਰ ਅੱਖਰ ਪੜ੍ਹ ਜਾਂਦਾ ਹੈ, ਇਕ ਦੋ ਬਾਣੀਆਂ ਕੰਠ ਕਰ ਲੈਂਦਾ ਹੈ, ਤੇ ਦੀਵਾਨਾਂ ਵਿਚ ਜਾ ਕੇ ਕੁਝ ਵਖਿਆਨ ਸੁਣਾ ਆਉਂਦਾ ਹੈ, ਉਸ ਨੂੰ ਇਹ ਚਾਉ ਉਪਜਦਾ ਹੈ ਕਿ ਮੈਂ ਹੁਣ ਆਪਣੇ ਧਰਮ ਦਾ ਪਰਚਾਰ ਕਰਾਂ, ਤੇ ਲੋਕਾਂ ਦੀ ਰੁਚੀ ਆਪਣੇ ਧਰਮ ਵਲ ਪੈਦਾ ਕਰਾਂ। ਇਸ ਲੋਰ ਵਿਚ ਉਸ ਨੂੰ ਇਹ ਭੁੱਲ ਜਾਂਦਾ ਹੈ ਕਿ ਪਹਿਲਾਂ ਮੈਂ ਆਪ ਰੱਬ ਦਾ ਬੰਦਾ ਬਣਾਂ, ਤਦੋਂ ਹੀ ਲੋਕ ਮੇਰੇ ਕਹੇ ਇਸ ਰਾਹੇ ਤੁਰਨਗੇ। ਸਿੱਟਾ ਇਹ ਨਿਕਲਦਾ ਹੈ ਕਿ ਆਪਣੇ ਹਿਰਦੇ-ਭਾਂਡੇ ਨੂੰ ਪਰਮਾਤਮਾ ਦੇ ਚੱਕ ਵਿਚ ਘੜਾਣ ਤੋਂ ਬਿਨਾ ਉਸ ਦਾ ਪੁਰਾਣਾ ਸੁਭਾਉ ਉਸਦੇ ਨਾਲ ਹੀ ਰਹਿੰਦਾ ਹੈ। ਉਹ ਰਾਹੇ ਪਾਣ ਦੇ ਥਾਂ ਦੁਖਾਵੇਂ ਬਚਨ ਬੋਲ ਬੋਲ ਕੇ ਲੋਕਾਂ ਨੂੰ ਸਗੋਂ ਹੋਰ ਵਿੱਥ ਤੇ ਸੁੱਟ ਦੇਂਦਾ ਹੈ। ਸਾਹਿਬ ਫ਼ੁਰਮਾਂਦੇ ਹਨ :

**ਆਪਣਾ ਆਪੁ ਨ ਪਛਾਣੈ ਮੂੜਾ, ਅਵਰਾ ਆਖਿ ਦੁਖਾਏ।**
**ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ।੨।੪।**

*[ਬਿਹਾਗੜੇ ਕੀ ਵਾਰ*

## *ਪਰਚਾਰ ਦਾ ਅਸਲ ਮਨੋਰਥ—*

ਪਰਚਾਰਕ ਦੇ ਪਰਚਾਰ ਦਾ ਅਸਲ ਮਨੋਰਥ ਇਹ ਹੈ ਕਿ ਉਹ ਪਰਮਾਤਮਾ ਨਾਲੋਂ ਟੁੱਟਿਆਂ ਨੂੰ ਪਰਤ ਕੇ ਜੋੜੇ। ਇਹ ਕੰਮ ਉਹ ਤਦੋਂ ਹੀ ਕਰ ਸਕਦਾ ਹੈ ਜੇ ਇਕ ਪਾਸੇ ਟੁੱਟਿਆਂ ਨਾਲ ਉਸਦੀ ਹਮਦਰਦੀ ਹੋਵੇ, ਤੇ ਦੂਜੇ ਪਾਸੇ ਜਿੱਥੇ ਜੋੜਨਾ ਹੈ ਉਥੇ ਆਪ ਭੀ ਜੁੜਿਆ ਹੋਵੇ। ਇਹ ਸੁਭਾਉ ਤਦੋਂ ਹੀ ਕਾਇਮ ਰਹਿ ਸਕਦਾ ਹੈ ਜੇ ਉਹ ਹਰ ਵੇਲੇ ਸੁਚੇਤ ਰਹਿ ਕੇ ਆਪ ਨਾਮ ਜਪਦਾ ਰਹੇ। ਨਹੀਂ ਤਾਂ ਉਸ ਦਾ ਆਪਣਾ 'ਆਪਾ' ਪਰਚਾਰ ਦੇ ਉਹਲੇ ਹੋ ਜਾਏਗਾ, ਤੇ ਟੁੱਟਿਆਂ ਨੂੰ ਵੇਖ ਕੇ ਸਹਿਜੇ ਸਹਿਜੇ ਉਸ ਦੇ ਮਨ ਵਿਚ ਅਹੰਕਾਰ ਪੈਦਾ ਹੁੰਦਾ ਜਾਏਗਾ। "ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ।" ਫਿਰ ਤਾਂ ਆਪ ਹੀ ਡਿੱਗ ਪਏਗਾ, ਹੋਰਨਾਂ ਨੂੰ ਕਿਵੇਂ ਜੋੜ ਸਕਦਾ ਹੈ?

ਲੋਕਾਂ ਅੱਗੇ ਰੱਬ ਦੀਆਂ ਗੱਲਾਂ ਕਰਨੀਆਂ, ਪਿਤਾ-ਪ੍ਰਭੂ ਦੀ ਝੋਲੀ ਵਿਚੋਂ ਡਿੱਗਿਆਂ ਨੂੰ ਮੁੜ ਝੋਲੀ ਵਿਚ ਅੱਪੜਨ ਲਈ ਪ੍ਰੇਰਨਾ—ਇਹ ਇਕ ਉੱਤਮ ਤੇ ਤਕੜਾ ਕੰਮ ਹੈ। ਪਰ ਪਿਤਾ-ਪ੍ਰਭੂ ਨੂੰ ਪ੍ਰੇਰਨਾ ਕਿ ਡਿੱਗੇ ਪੁੱਤਰਾਂ ਨੂੰ ਝੋਲੀ ਵਿਚ ਪਾ ਲੈ—ਇਹ ਕੰਮ ਉਸ ਤੋਂ ਭੀ ਵੱਡਾ ਤੇ ਉੱਤਮ ਹੈ। ਇਹ ਆਖਣ ਵਿਚ ਵਧੀਕ ਸੁਆਦ ਹੈ ਕਿ—

**ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ।**
**ਜਿਤੁ ਦੁਆਰੈ ਉਬਰੈ, ਤਿਤੈ ਲੈਹੁ ਉਬਾਰਿ।**

*[ਮ: ੩*

ਪਿੱਛੇ ਅਸੀ ਲਿਖ ਆਏ ਹਾਂ ਕਿ ਪਰਚਾਰਕ ਨੂੰ ਸੁਅੱਛ ਪ੍ਰਵਾਹ ਲਈ ਪਵਿੱਤਰ ਹਿਰਦੇ ਦੀ ਲੋੜ ਹੈ। ਪ੍ਰਭੂ ਦਾ ਸਿਮਰਨ, ਪ੍ਰਭੂ ਦੇ ਚਰਨਾਂ ਵਿਚ ਜੁੜਨਾ, ਪ੍ਰਭੂ ਦੀ ਹਜ਼ੂਰੀ ਵਿਚ ਅਰਜ਼ੋਈ ਕਰਦੇ ਰਹਿਣਾ—ਇਹੀ ਇਕ ਤਰੀਕਾ ਹੈ ਜਿਸ ਨਾਲ ਮਨੁੱਖ ਆਪਣੇ ਹਿਰਦੇ ਨੂੰ ਪਵਿੱਤਰ ਕਰ ਸਕਦਾ ਹੈ। ਪਰਚਾਰਕ ਪਹਿਲਾਂ ਪਰਮਾਤਮਾ ਦੀ ਹਜ਼ੂਰੀ ਵਿਚ ਹਾਜ਼ਰ ਹੋਣ ਦੀ ਜਾਚ ਸਿੱਖੇ, ਬਾਣੀ ਵਿਚ ਜੁੜਿਆ ਕਰੇ, ਤੇ ਜੁੜ ਕੇ ਪਰਮਾਤਮਾ ਦੇ ਚਰਨਾਂ ਵਿਚ ਲੀਨ ਰਿਹਾ ਕਰੇ,

ਤਦੋਂ ਹੀ ਉਸਦੇ ਹਿਰਦੇ ਵਿਚ 'ਨਾਮ' ਦਾ ਸੁਅੱਛ ਪ੍ਰਵਾਹ ਚੱਲੇਗਾ, ਜੋ ਹੋਰਨਾਂ ਨੂੰ ਭੀ ਪਵਿੱਤਰ ਕਰ ਸਕੇਗਾ।

ਸੁੱਚਾ ਵਖਿਆਨ ਉਹ ਹੈ ਜੋ ਪਹਿਲਾਂ ਪਰਚਾਰਕ ਦੇ ਆਪਣੇ ਹਿਰਦੇ ਨੂੰ ਸਾਫ਼ ਕਰੇ। ਪਰਚਾਰਕ ਪਹਿਲਾਂ ਸਤਿਗੁਰੂ ਦੇ ਦੱਸੇ ਹੋਏ ਇਕਾਂਤ ਸਤਸੰਗ ਵਿਚ ਗੁਰੂ ਦੀ ਸਿੱਖਿਆ ਅਨੁਸਾਰ ਇਉਂ ਆਪਣੇ ਪਰਚਾਰ ਨੂੰ ਤਿਆਰ ਕਰੇ—

**ਜਤੁ ਪਾਹਾਰਾ, ਧੀਰਜੁ ਸੁਨਿਆਰੁ।**
**ਅਹਰਣਿ ਮਤਿ, ਵੇਦੁ ਹਥੀਆਰੁ।**
**ਭਉ ਖਲਾ ਅਗਨਿ ਤਪਤਾਉ।**
**ਭਾਂਡਾ ਭਾਉ, ਅੰਮ੍ਰਿਤੁ ਤਿਤੁ ਢਾਲਿ।**
**ਘੜੀਐ ਸਬਦੁ ਸਚੀ ਟਕਸਾਲਿ।**
**ਜਿਨ ਕਉ ਨਦਰਿ ਕਰਮੁ, ਤਿਨ ਕਾਰ।**
**ਨਾਨਕ ਨਦਰੀ ਨਦਰਿ ਨਿਹਾਲ।** *[ਜਪੁ*

ਪਰਚਾਰਕ ਦੀ ਪਾਠਸ਼ਾਲਾ ਪਰਮਾਤਮਾ ਦੀ ਹਜ਼ੂਰੀ ਤੇ ਪਰਮਾਤਮਾ ਦੀ ਯਾਦ ਹੋਣੀ ਚਾਹੀਦੀ ਹੈ। ਪ੍ਰਭੂ ਦੀ ਯਾਦ ਉਸ ਵਾਸਤੇ ਪੌੜੀ ਦਾ ਕੰਮ ਦੇਂਦੀ ਹੈ। ਸਿਮਰਨ ਦੀ ਰਾਹੀਂ ਪਰਚਾਰਕ ਦੇ ਖ਼ਿਆਲ ਤੇ ਉਸਦਾ ਉਪਦੇਸ਼ ਮਨੁੱਖਾਂ ਵਲ ਪਰਤਣ ਤੋਂ ਪਹਿਲਾਂ ਪਰਮਾਤਮਾ ਵਲ ਪਰਤਦੇ ਹਨ। ਇਸ ਤਰ੍ਹਾਂ ਉਸ ਦੇ ਪਰਚਾਰ ਦਾ ਹਰੇਕ ਹਿੱਸਾ ਮਨੁੱਖਾਂ ਤਕ ਅੱਪੜਨ ਤੋਂ ਪਹਿਲਾਂ ਪਰਮਾਤਮਾ ਦੇ ਦਰ ਦੀ ਅੰਮ੍ਰਿਤ-ਵਰਖਾ ਨਾਲ ਭਿੱਜ ਜਾਂਦਾ ਹੈ ਤੇ 'ਨਾਮ' ਨਾਲ ਸੁਗੰਧਿਤ ਹੋ ਜਾਂਦਾ ਹੈ।

ਇੰਜਣ ਦੀ ਭਾਵੇਂ ਸਾਰੀ ਮਸ਼ੀਨਰੀ ਤਿਆਰ ਹੁੰਦੀ ਹੈ, ਪਰ ਜਦ ਤਕ ਉਸ ਵਿਚ ਅੱਗ ਨਾ ਭਖਾਈ ਜਾਏ, ਉਹ ਚੱਲ ਨਹੀਂ ਸਕਦਾ। ਪਰਚਾਰ ਦੀ ਮਸ਼ੀਨਰੀ (ਭਾਵ, ਪਰਚਾਰਕ) ਭੀ ਭਾਵੇਂ ਵਿੱਦਿਆ ਆਦਿਕ ਨਾਲ ਮੁਕੰਮਲ ਹੋਵੇ, ਪਰ ਜੇ ਆਤਮਕ ਉਨਤੀ ਵਾਲੇ ਪਰਚਾਰ ਦੀ ਲੋੜ ਹੈ, ਤਾਂ ਜਦ ਤਕ ਪਰਚਾਰਕ ਦੇ ਹਿਰਦੇ ਵਿਚ ਪਰਮਾਤਮਾ ਦੇ ਭਜਨ ਨੇ ਭਾਪ ਪੈਦਾ ਨਹੀਂ ਕੀਤੀ, ਇਹ ਮਸ਼ੀਨਰੀ ਭੀ ਚੱਲ ਨਹੀਂ ਸਕੇਗੀ। ਇਹ ਅੱਤ ਜ਼ਰੂਰੀ ਹੈ ਕਿ ਭਜਨ ਦੇ ਨਾਲ ਨਾਲ ਪਰਚਾਰਕ ਪਹਿਲਾਂ ਪ੍ਰਭੂ-ਪਿਤਾ ਨੂੰ ਜੀਵਾਂ ਵੱਲ ਪ੍ਰੇਰੇ, ਤਾਂ ਕਿ ਜੀਵਾਂ ਨੂੰ ਆਪਣੇ ਪਰਚਾਰ ਨਾਲ ਪ੍ਰਭੂ-ਪਿਤਾ ਵਲ ਪ੍ਰੇਰ ਸਕੇ।

## *ਜਗਤ ਦੇ ਠੇਡੇ—*

ਪਰਚਾਰਕ ਭੀ ਮਨੁੱਖ ਹਨ, ਮਨੁੱਖਾ ਸੁਭਾਵ ਵਾਲੇ ਹਨ, ਇਹ ਭੀ ਹੋਰ ਜੀਵਾਂ ਵਾਂਗ ਮਨ ਦੇ ਤਰੰਗਾਂ ਦੇ ਕਾਬੂ ਆ ਸਕਦੇ ਹਨ। ਪਰਮਾਤਮਾ ਦਾ ਭਜਨ ਮਨ ਦੇ ਤਰੰਗਾਂ ਤੇ ਵਿਕਾਰਾਂ ਨੂੰ ਰੋਕਣ ਦਾ ਸਾਧਨ ਹੈ। ਮਨ ਚਾਹੁੰਦਾ ਹੈ ਕਿ ਇਹਨਾਂ ਤਰੰਗਾਂ ਵਿਚ ਤਾਰੀਆਂ ਲੈਂਦਾ ਹੋਇਆ ਹੀ ਮੁਕਤ ਹੋ ਜਾਵਾਂ। ਪਰ ਭਜਨ ਇਸ ਦੇ ਤਰੰਗਾਂ ਨੂੰ, ਅਹੰਕਾਰ ਆਦਿਕ ਵਿਕਾਰਾਂ ਨੂੰ, ਦਬਾਂਦਾ ਹੈ। ਮਨ ਇਸ ਕਾਠੀ ਨੂੰ ਪ੍ਰਵਾਨ ਨਹੀਂ ਕਰਦਾ। ਤਦੋਂ ਪਰਚਾਰਕ ਭੀ ਜਗਤ ਦੇ ਹੋਰ ਲੋਕਾਂ ਵਾਂਗ ਜਾਂ ਤਾਂ ਉੱਕਾ ਹੀ ਪ੍ਰਭੂ ਦੀ ਹਜ਼ੂਰੀ ਵਿਚ ਹਾਜ਼ਰ ਹੋਣ ਦਾ ਉੱਦਮ ਛੱਡ ਦੇਂਦਾ ਹੈ, ਜਾਂ ਉਸ ਸੱਚੇ ਉੱਦਮ ਤੋਂ ਢਿੱਲਾ ਪੈ ਕੇ ਨਿੱਤ-ਨੇਮ ਨੂੰ ਛੇਤੀ ਛੇਤੀ ਪੜ੍ਹ ਕੇ ਮੁਕਾਣ ਦੀ ਕਰਦਾ ਹੈ। ਪਰ ਗੁਰਬਾਣੀ ਨੂੰ ਇਸ ਤਰ੍ਹਾਂ ਕਾਹਲੀ ਕਾਹਲੀ ਪੜ੍ਹ ਕੇ ਮੁਕਾਣ ਦਾ ਸੁਭਾਉ ਵਧੀਕ ਘਾਟੇ-ਵੰਦਾ ਹੁੰਦਾ ਜਾਂਦਾ ਹੈ। ਇਸ ਤਰ੍ਹਾਂ ਪਰਚਾਰਕ ਆਪਣੇ ਆਪ ਨੂੰ ਭੁਲੇਖੇ ਵਿਚ ਰੱਖਦਾ ਹੈ। ਉਹ ਸਮਝਦਾ ਹੈ ਕਿ ਮੈਂ ਆਪਣੀ ਜ਼ਿਮੇਵਾਰੀ ਨਿਬਾਹੀ ਜਾਂਦਾ ਹਾਂ। ਪਰ ਅਸਲ ਵਿਚ ਉਸ ਦਾ ਆਤਮਾ ਆਪਣੀ ਮੌਤ ਵਲ ਤੁਰਿਆ ਜਾ ਰਿਹਾ ਹੁੰਦਾ ਹੈ।

ਭਜਨ ਵਿਚ ਸਫਲਤਾ ਉਸੇ ਮਨੁੱਖ ਨੂੰ ਹਾਸਲ ਹੁੰਦੀ ਹੈ, ਜੋ ਆਪਣਾ ਬਹੁਤਾ ਸਮਾ ਇਸ ਵਿਚ ਖ਼ਰਚ ਕਰਦਾ ਹੈ। ਇਹੀ ਇਸ ਸਫਲਤਾ ਦਾ ਭੇਤ ਹੈ। ਪਰਮਾਤਮਾ ਨਾਲ ਕਾਹਲੀ ਵਿਚ ਯਾਰੀ ਨਹੀਂ ਪੈ ਸਕਦੀ। ਜੋ ਮਨੁੱਖ ਪ੍ਰਭੂ ਦੇ ਦਰ ਤੇ ਕਦੇ-ਕਦਾਈਂ ਫੇਰਾ ਮਾਰਦਾ ਹੈ, ਜਾਂ ਰੋਜ਼ ਆਉਂਦਾ ਹੋਇਆ ਭੀ ਸੰਸਾਰ ਦੇ ਹੋਰ ਧੰਦਿਆਂ ਦੀ ਕਾਹਲੀ ਵਿਚ ਰਹਿੰਦਾ ਹੈ, ਉਸ ਨੂੰ ਇਸ ਦਰ ਤੋਂ 'ਨਾਮ ਦਾ ਖ਼ੈਰ' ਮਿਲਣਾ ਔਖੀ ਗੱਲ ਹੈ। ਇੱਥੇ ਤਾਂ—

**ਦਰਾਂ ਜ਼ਮਾਂ ਕਿ ਨਿਆਈ ਬ-ਯਾਦ ਮੀ ਮੀਰਮ।**
**ਬ.ਗੈਰ ਯਾਦੇ ਤੋ, ਜ਼ੀ ਜ਼ੀਨਤ ਚਿਹ ਸੂਦ ਮਰਾ।**

ਭਾਵ—ਜਿਸ ਵੇਲੇ ਤੂੰ ਮੇਰੇ ਚਿੱਤ ਵਿਚ ਨਾ ਹੋਵੇਂ, ਮੈਂ ਮਰਦਾ ਹਾਂ।
ਤੇਰੀ ਯਾਦ ਤੋਂ ਬਿਨਾ ਜੀਊਣ ਦਾ ਮੈਨੂੰ ਕੋਈ ਲਾਭ ਨਹੀਂ।

ਪਰ ਇਸਦਾ ਇਹ ਭਾਵ ਨਹੀਂ ਕਿ ਭਜਨ ਦੀ ਕੀਮਤ ਫੇਰੀ ਹੋਈ ਮਾਲਾ ਨਾਲ ਜਾਂ ਘੜੀ ਦੇ ਵਕਤ ਨਾਲ ਪੈਣੀ ਹੈ। ਨਹੀਂ, ਭਾਵ ਇਹ ਹੈ ਕਿ ਉਹ ਪਿਆਰ ਅਜੇ ਕੱਚੇ ਹਨ ਜਿਨ੍ਹਾਂ ਨੇ ਸਾਨੂੰ ਅਜੇ ਇਹ ਆਦਤ ਨਹੀਂ ਸਿਖਾਈ

ਕਿ ਅਸੀ ਆਪਣੇ ਪਿਆਰੇ ਪ੍ਰਭੂ ਨਾਲ ਬਹੁਤਾ ਸਮਾ ਗੁਜ਼ਾਰੀਏ। ਉਹ ਪਿਆਰ ਕਾਹਦਾ, ਜੇ 'ਪਿਆਰ' ਹਰ ਵੇਲੇ ਹਿਰਦੇ ਵਿਚ ਨਾ ਟਿਕਿਆ ਰਹੇ ?

ਜਿਸ ਪਰਚਾਰਕ ਨੂੰ ਪਰਮਾਤਮਾ ਦੇ ਪਿਆਰ ਦਾ ਆਪ ਨੂੰ ਸੁਆਦ ਨਹੀਂ ਆਇਆ, ਉਹ ਹੋਰ ਕਿਸੇ ਨੂੰ ਕੀ ਵਰਤਾਏਗਾ ? ਪ੍ਰਭੂ ਦੇ ਪ੍ਰੇਮ ਦਾ ਰਸ ਲੈਣ ਵਾਲਾ ਮਨੁੱਖ ਜੇ ਸੰਸਾਰਕ ਪਦਾਰਥਾਂ ਦੇ ਰਸੀਏ ਮਨੁੱਖਾਂ ਨਾਲੋਂ ਭੀ ਪਿਛੋਂ ਸਵੇਰੇ ਉੱਠੇ ਤਾਂ ਉਸ ਨੂੰ ਉਸ ਰਸ ਦੀ ਪ੍ਰਾਪਤੀ ਦੀ ਕਿਵੇਂ ਆਸ ਹੋ ਸਕਦੀ ਹੈ ? ਜਿਸ ਨੂੰ ਨਾਮ-ਰਸ ਨਾਲੋਂ ਨੀਂਦ-ਰਸ ਵਧੀਕ ਪਿਆਰਾ ਹੈ ਉਹ ਨਾਮ-ਰਸ ਨਹੀਂ ਲੈ ਸਕਦਾ। ਪਰ ਪ੍ਰਭੂ ਦੀ ਫੌਜ ਦਾ ਕਪਤਾਨ ਬਣਨ ਲਈ ਨਿਰਾ ਇਹ ਕਾਫ਼ੀ ਨਹੀਂ ਕਿ ਜਿਵੇਂ ਹੋ ਸਕੇ ਜ਼ਰੂਰ ਸਵੇਰੇ ਅੰਮ੍ਰਿਤ-ਵੇਲੇ ਉੱਠ ਕੇ 'ਨਾਮ' ਜਪੇ, ਸਗੋਂ ਇਸ ਤੋਂ ਵਧੀਕ ਇਹ ਲੋੜ ਹੈ ਕਿ ਹਿਰਦੇ ਵਿਚ ਇਤਨੀ ਤੀਬਰ ਇੱਛਾ ਤੇ ਖਿੱਚ ਹੋਵੇ ਜੋ ਸਰੀਰ ਨੂੰ ਆਲਸ ਆਉਣ ਹੀ ਨਾ ਦੇਵੇ।

***ਭੁਲੇਖਾ—***

ਇਹ ਇਕ ਵੱਡਾ ਭੁਲੇਖਾ ਹੈ ਕਿ ਜੇ ਪਰਚਾਰਕ ਭਗਤੀ-ਭਜਨ ਵਿਚ ਬਹੁਤਾ ਸਮਾ ਖ਼ਰਚ ਕਰੇਗਾ, ਤਾਂ ਉਹ ਪਰਚਾਰ ਦਾ ਕੰਮ ਬਹੁਤ ਘੱਟ ਕਰੇਗਾ। ਅਸਲ ਵਿਚ ਸੱਚੇ ਭਜਨੀਕ ਪਰਚਾਰਕ ਦੀ ਦਸ਼ਾ ਇਸ ਤੋਂ ਬਿਲਕੁਲ ਉਲਟ ਹੋਵੇਗੀ। ਭਗਤੀ ਦਾ ਭਾਵ ਇਹ ਹੈ ਕਿ ਭਗਤ ਜਨ ਪੂਜਯ ਪ੍ਰਭੂ ਦੇ ਰੂਪ ਵਿਚ ਲੀਨ ਹੋ ਜਾਏ, ਉਸਦੇ ਗੁਣਾਂ ਵਿਚ ਰੰਗਿਆ ਜਾਏ, ਉਸਦਾ ਸੁਭਾਉ ਗ੍ਰਹਿਣ ਕਰ ਲਏ। ਜਿਹੜਾ ਪਰਚਾਰਕ ਸਚ-ਮੁਚ ਪਰਮਾਤਮਾ ਦੇ ਸੁਭਾਵ ਨੂੰ ਗ੍ਰਹਿਣ ਕਰ ਚੁਕਿਆ ਹੈ ਉਸ ਵਿਚ ਆਲਸ ਕਿੱਥੋਂ ਆ ਸਕਦਾ ਹੈ ? ਉਹ ਤਾਂ ਸਗੋਂ ਉੱਦਮ-ਸਰੂਪ ਹੋ ਜਾਏਗਾ। ਸੋ, ਜਿਉਂ ਜਿਉਂ ਪਰਚਾਰਕ ਪਰਮਾਤਮਾ ਦੇ ਚਰਨਾਂ ਵਿਚ ਵਧੀਕ ਜੁੜੇਗਾ, ਤਿਉਂ ਤਿਉਂ ਉਹ ਰਜ਼ਾ ਵਿਚ ਤੁਰੇਗਾ, ਰਜ਼ਾ ਦੇ ਮਾਲਕ ਵਿਚ ਲੀਨ ਹੁੰਦਾ ਜਾਏਗਾ ਤੇ ਉਸਦੇ ਗੁਣ ਗ੍ਰਹਿਣ ਕਰੇਗਾ। ਜੇ ਇਹ ਨਹੀਂ ਤਾਂ—

**ਅਤਿ ਸੁੰਦਰ ਕੁਲੀਨ ਚਤੁਰ, ਮੁਖਿ ਙਿਆਨੀ ਧਨਵੰਤ।**
**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ।੧।੧੯।**

*[ਮ: ੫*

ਧਨ, ਅਕਲ ਜਾਂ ਵਿੱਦਿਆ ਮਨੁੱਖਾਂ ਨੂੰ ਪਰਮਾਤਮਾ ਵਲ ਨਹੀਂ ਪ੍ਰੇਰ

ਸਕਦੇ। ਪਰਚਾਰਕ ਦੀ ਤਾਕਤ ਅਤੇ ਖਿੱਚ ਦਾ ਭੇਤ ਹੈ ਉਸ ਦਾ ਆਪਣਾ ਪਵਿੱਤਰ ਜੀਵਨ, ਜਿਸ ਵਿਚ ਪਰਮਾਤਮਾ ਦੇ ਪਿਆਰ ਦੇ ਭਰੋਸੇ ਦੀ ਖਿੱਚ ਭਰੀ ਹੋਈ ਹੋਵੇ ਅਤੇ ਜੋ ਭਗਤੀ ਦੇ ਰੰਗ ਵਿਚ ਰੰਗਿਆ ਹੋਵੇ। ਜਿਹੜਾ ਪਰਚਾਰਕ ਆਪਣੇ ਭਗਤੀ-ਭਾਵ, ਉੱਚ ਜੀਵਨ ਅਤੇ ਮਿੱਠੇ ਸੁਭਾਵ ਨਾਲ ਲੋਕਾਂ ਵਿਚ ਖਿੱਚ ਪੈਦਾ ਨਹੀਂ ਕਰ ਸਕਦਾ, ਉਸ ਦਾ ਪਰਚਾਰ ਉੱਕਾ ਹੀ ਫੋਕਾ ਹੁੰਦਾ ਹੈ।

ਸੋਤਿਆਂ ਦੇ ਹਿਰਦੇ ਤਕ ਉਹੋ ਸ਼ਬਦ ਪਹੁੰਚ ਸਕਦੇ ਹਨ, ਜੋ ਕਿਸੇ ਜੀਊਂਦੇ ਹਿਰਦੇ ਵਿਚੋਂ ਨਿਕਲ ਕੇ ਆਏ ਹੋਣ। ਉਹਨਾਂ ਦੀ ਜ਼ਮੀਰ ਨੂੰ ਉਹੀ ਲਫ਼ਜ਼ ਵਿੰਨ੍ਹ ਸਕਦੇ ਹਨ ਜੋ ਕਿਸੇ ਜੀਊਂਦੀ ਜ਼ਮੀਰ ਵਿਚੋਂ ਨਿਕਲੇ ਹੋਣ। ਜੇ ਪਰਚਾਰਕ ਸਦਾ ਕਰਤਾਰ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ, ਤਾਂ ਉਸਦੇ ਆਪਣੇ ਪਵਿੱਤਰ ਹੋਏ ਹੋਏ ਹਿਰਦੇ ਦੇ ਭਾਵ ਉਸ ਦੇ ਪਰਚਾਰ ਵਿਚ ਆ ਜਾਂਦੇ ਹਨ ਅਤੇ ਉਸ ਦਾ ਪਰਚਾਰ ਉਸ ਦੇ ਆਪਣੇ ਹਿਰਦੇ ਤਕ ਭੀ ਪਹੁੰਚਦਾ ਰਹਿੰਦਾ ਹੈ। ਇਸ ਤਰ੍ਹਾਂ ਪਰਮਾਤਮਾ ਦੇ ਨਾਲ ਛੁਹਿਆਂ ਉਸਦਾ ਹਿਰਦਾ ਸਦਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ। ਸੋ, ਪਰਚਾਰ ਵਾਸਤੇ ਖੋਲ੍ਹੇ ਹੋਏ ਕਿਸੇ ਆਸ਼੍ਰਮ ਵਿਚ ਸਾਡੀ ਸਭ ਤੋਂ ਵੱਡੀ ਇਹ ਲੋੜ ਹੈ ਕਿ ਉਥੇ ਪਰਚਾਰਕਾਂ ਦੇ ਹਿਰਦੇ ਨੂੰ ਤਿਆਰ ਕੀਤਾ ਜਾਏ।

ਅਸੀ ਇਹ ਨਹੀਂ ਆਖਦੇ ਕਿ ਪਰਚਾਰਕ ਨੇ ਆਪਣੀ ਅਕਲ ਨਹੀਂ ਵਰਤਣੀ। ਸਗੋਂ ਜਿਸ ਨੇ ਹਿਰਦੇ ਨੂੰ ਚੰਗਾ ਕਮਾਇਆ ਹੈ, ਉਹ ਅਕਲ ਭੀ ਚੰਗੀ ਤਰ੍ਹਾਂ ਵਰਤ ਸਕੇਗਾ।

ਅਸੀ ਇਹ ਨਹੀਂ ਆਖਦੇ ਕਿ ਸਾਡੇ ਪਰਚਾਰਕ ਸਿਆਣੇ ਵਿਦਿਆਰਥੀ ਨਾ ਹੋਣ। ਨਹੀਂ, ਉਨ੍ਹਾਂ ਦੀ ਮੁਖ-ਵਿਦਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੋਵੇ। ਗੁਰਬਾਣੀ ਦਾ ਚੰਗਾ ਵਿਦਵਾਨ ਉਹੀ ਹੋਵੇਗਾ ਜੋ ਬਾਣੀ ਵਿਚ ਆਪਣੇ ਹਿਰਦੇ ਨੂੰ ਚੰਗੀ ਤਰ੍ਹਾਂ ਜੋੜ ਸਕੇਗਾ।

ਅਸੀ ਇਹ ਨਹੀਂ ਆਖਦੇ ਕਿ ਸਾਡੇ ਪਰਚਾਰਕ ਮਨੁੱਖਾਂ ਦੇ ਹਿਰਦਿਆਂ ਦੀ ਪਰਖ ਨਾ ਕਰ ਸਕਣ। ਨਹੀਂ, ਸਗੋਂ ਉਹੀ ਪਰਚਾਰਕ ਇਹ ਪਰਖ ਚੰਗੀ ਤਰ੍ਹਾਂ ਕਰ ਸਕੇਗਾ, ਜਿਸ ਨੇ ਪਹਿਲਾਂ ਆਪਣੇ ਹਿਰਦੇ ਦੀਆਂ ਗੁੰਝਲਾਂ ਦੇ ਡੂੰਘੇ ਭਾਵਾਂ ਨੂੰ ਪਰਖਿਆ ਹੋਵੇ।

ਪਰਚਾਰ ਦੇ ਪ੍ਰਵਾਹ ਦਾ ਰਜਵਾਹ ਮਨ ਹੈ, ਪਰ ਇਸ ਦਾ ਸੋਮਾ ਹਿਰਦਾ ਹੈ। ਆਪ ਮਨ-ਰਜਵਾਹ ਨੂੰ ਚੌੜਾ ਤੇ ਡੂੰਘਾ ਬੇ-ਸ਼ੱਕ ਕਰੀ ਜਾਵੋ, ਪਰ ਜੇ ਹਿਰਦੇ-

ਸੋਮੇ ਨੂੰ ਡੂੰਘਾ ਤੇ ਪਵਿੱਤਰ ਰੱਖਣ ਵਲ ਧਿਆਨ ਨਾ ਰੱਖਿਆ, ਤਾਂ ਪ੍ਰਵਾਹ ਸੁੱਕ ਜਾਏਗਾ, ਜਾਂ ਉਸਦਾ ਪਾਣੀ ਗੰਦਾ ਹੋ ਜਾਏਗਾ।

ਸਿਰ (ਭਾਵ, ਅਕਲ ਤੇ ਦਿਮਾਗ਼) ਸ਼ਹੀਦ ਪੈਦਾ ਨਹੀਂ ਕਰਦਾ। ਇਹ ਹਿਰਦਾ ਹੀ ਹੈ, ਜੋ ਮਨੁੱਖ ਨੂੰ ਆਪਣੀ ਜ਼ਿੰਦਗੀ 'ਧਰਮ' ਤੇ 'ਪਿਆਰ' ਤੋਂ ਵਾਰਨ ਲਈ ਤਿਆਰ ਕਰ ਦੇਂਦਾ ਹੈ। ਈਮਾਨਦਾਰ ਪਰਚਾਰਕ ਬਣਨ ਲਈ ਬੜੇ ਹੌਸਲੇ ਤੇ ਦਲੇਰੀ ਦੀ ਲੋੜ ਹੈ। ਮਨੁੱਖ ਦੇ ਅੰਦਰ ਇਹ ਦਲੇਰੀ ਹਿਰਦਾ ਹੀ ਪੈਦਾ ਕਰ ਸਕਦਾ ਹੈ। ਸਿਰ ਨੂੰ ਵਿੱਦਿਆ ਨਾਲ ਭਰ ਲੈਣਾ ਸੁਖਾਲਾ ਕੰਮ ਹੈ, ਪਰ ਹਿਰਦੇ ਨੂੰ ਧਰਮ ਲਈ ਤਿਆਰ ਕਰਨਾ ਔਖਾ ਹੈ। ਅਕਲ ਦਾ ਭਰਿਆ ਹੋਇਆ ਵਖਿਆਨ ਤਿਆਰ ਕਰਨਾ ਸੌਖਾ ਹੈ, ਪਰ ਹਿਰਦੇ ਦੇ ਪਿਆਰ ਦੇ ਜਜ਼ਬੇ ਨਾਲ ਭਰਿਆ ਹੋਇਆ ਵਖਿਆਨ ਇਕ ਬੜਾ ਔਖਾ ਕੰਮ ਹੈ। ਇਹ ਹਿਰਦਾ ਹੀ ਹੈ ਜੋ ਜੀਵਾਂ ਨੂੰ ਪ੍ਰਭੂ ਵਲ ਪਰੇਰਦਾ ਹੈ। ਇਹ ਹਿਰਦੇ ਦਾ ਪਿਆਰ ਹੀ ਸੀ, ਜਿਸ ਨੇ ਗੁਰੂ ਨਾਨਕ ਪਾਤਿਸ਼ਾਹ ਨੂੰ ਘਰ ਦੇ ਸੁਖ ਛੁਡਾ ਕੇ ਭੁੱਲਿਆਂ ਨੂੰ ਪ੍ਰਭੂ-ਪਿਤਾ ਦੀ ਝੋਲੀ ਪਾਣ ਲਈ ਦੇਸਾਂ-ਪਰਦੇਸਾਂ ਵਿਚ ਫਿਰਾਇਆ, ਜਿਸ ਨੇ ਗੁਰੂ ਅਰਜਨ ਸਾਹਿਬ ਤੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹਾਦਤ ਦਾ ਜਾਮ ਪਿਲਾਇਆ ਸੀ।

## *ਸੁਭਾਗ ਪਰਚਾਰਕ—*

ਵਿਦਵਾਨ ਹੋ ਕੇ ਆਪਣੇ ਖ਼ਿਆਲਾਂ ਨੂੰ, ਮਨੁੱਖਾਂ ਅੱਗੇ ਪਰਗਟ ਕਰਨ ਦੇ ਸਮਰੱਥ ਬਣਨਾ ਇਕ ਉੱਤਮ ਗੁਣ ਹੈ। ਪਰ ਇਸ ਤੋਂ ਵਧੀਕ ਸੁਭਾਗਤਾ ਇਹ ਹੈ ਕਿ ਆਪਣੇ ਆਪ ਨੂੰ, ਆਪਣੇ ਹਿਰਦੇ ਨੂੰ, ਪਿਆਰ-ਤੇ-ਜ਼ਿੰਦਗੀ-ਦੇ ਖ਼ਜ਼ਾਨੇ ਪਰਮਾਤਮਾ ਅੱਗੇ ਪਰਗਟ ਕਰੀਏ। ਪਰਮਾਤਮਾ ਪਿਆਰ ਤੇ ਭਲਾਈ ਦਾ ਪੂਰਨ ਸਰੂਪ ਹੈ। ਜਿਉਂ ਜਿਉਂ ਮਨੁੱਖ ਦਾ ਹਿਰਦਾ ਖਿੜ ਕੇ ਖੁਲ੍ਹ ਕੇ ਉਸ ਨਾਲ ਛੁਹੇਗਾ, ਉਸ ਦਾ ਪਿਆਰ ਤੇ ਭਲਾਈ ਮਨੁੱਖ ਦੇ ਲੂੰ ਲੂੰ ਵਿਚ ਰਚ ਜਾਣਗੇ ਤੇ ਮਨੁੱਖ ਦੇ ਅੰਦਰ ਪੂਰਨ ਜ਼ਿੰਦਗੀ ਆ ਜਾਏਗੀ। ਪਰਮਾਤਮਾ ਦਾ ਓਸ ਹਿਰਦੇ ਉਤੇ ਪ੍ਰਭਾਵ ਪਿਆਂ ਹਿਰਦੇ ਵਿਚ ਹੋਰ ਪਿਆਰ ਉਪਜਦਾ ਹੈ, ਹੋਰ ਖਿਚ ਵਧਦੀ ਹੈ, ਹੋਰ ਤਾਕਤ ਆਉਂਦੀ ਹੈ। ਇਸ ਵਾਧੇ ਦੇ ਕਾਰਨ ਉਹ ਹਿਰਦਾ ਹੋਰ ਖਿੜਦਾ ਹੈ, ਹੋਰ ਖੁੱਲ੍ਹਦਾ ਹੈ ਤੇ ਇਸ ਤਰ੍ਹਾਂ ਵਾਧੇ ਦੀ ਲੜੀ ਬਣੀ ਰਹਿੰਦੀ ਹੈ।

ਪਰ ਇਹ ਖਿੜਾਉ ਤੇ ਪ੍ਰਭਾਵ ਨਿਰਾ ਇਸੇ ਤਰ੍ਹਾਂ ਹੀ ਉਸ ਹਿਰਦੇ ਦਾ ਅਤੇ ਪਰਮਾਤਮਾ ਦਾ ਆਪੋ ਵਿਚ ਹੀ ਨਹੀਂ ਮੁੱਕ ਜਾਂਦਾ। ਪਰਮਾਤਮਾ ਦੇ ਪਿਆਰ-ਰੰਗ ਵਿਚ ਰੰਗਿਆ ਹੋਇਆ ਹਿਰਦਾ ਉਸ ਪਿਆਰ ਦਾ ਛੱਟਾ ਹੋਰ ਮਨੁੱਖਾਂ ਵਿਚ ਦੇਣਾ ਚਾਹੁੰਦਾ ਹੈ। ਸੋ ਇਹ ਲੜੀ ਇਉਂ ਬਣ ਜਾਂਦੀ ਹੈ—

੧. ਪ੍ਰਭੂ ਅੱਗੇ ਮਨੁੱਖ ਦੇ ਹਿਰਦੇ ਦਾ ਖਿੜਾਉ।

੨. ਪ੍ਰਭੂ ਦਾ ਉਸ ਹਿਰਦੇ ਉੱਤੇ ਪ੍ਰਭਾਵ।

੩. ਪ੍ਰਭੂ ਦੇ ਰੰਗ ਵਿਚ ਭਿੱਜੇ ਹੋਏ ਹਿਰਦੇ ਦਾ 'ਪਰਚਾਰ' ਦੀ ਸ਼ਕਲ ਵਿਚ ਮਨੁੱਖਾਂ ਅੱਗੇ ਖੁੱਲ੍ਹਣਾ।

੪. ਮਨੁੱਖਾਂ ਦੇ ਹਿਰਦੇ ਉੱਤੇ ਉਸ ਪਰਚਾਰ ਦਾ ਪ੍ਰਭਾਵ।

੫. ਲੋਕਾਂ ਉੱਤੇ ਪਏ ਪ੍ਰਭਾਵ ਦਾ ਪਰਚਾਰਕਾਂ ਦੇ ਆਪਣੇ ਉੱਤੇ ਪਰਤਵਾਂ ਅਸਰ।

੬. ਪ੍ਰਭੂ ਦੇ ਪਿਆਰ-ਰੰਗ ਵਿਚ ਭਿੱਜੇ ਹੋਏ ਹਿਰਦੇ ਦਾ ਪ੍ਰਭਾਵ ਪ੍ਰਭੂ ਉੱਤੇ।

ਅਰਦਾਸ ਵਿਚ ਮਨੁੱਖ ਆਪਣੇ ਖ਼ਿਆਲਾਂ ਨੂੰ ਪਰਮਾਤਮਾ ਅੱਗੇ ਪਰਗਟ ਕਰਦਾ ਹੈ, ਅਤੇ ਪਰਚਾਰ ਵਿਚ ਲੋਕਾਂ ਅੱਗੇ। ਨਿਰਾ ਇਹੀ ਨਹੀਂ, ਅਰਦਾਸ ਵਿਚ ਮਨੁੱਖ ਆਪਣਾ ਹਿਰਦਾ ਪਰਮਾਤਮਾ ਅੱਗੇ ਖੋਲ੍ਹਦਾ ਹੈ, ਤੇ ਇਸ ਤਰ੍ਹਾਂ ਪਰਚਾਰ ਵਿਚ ਲੋਕਾਂ ਅੱਗੇ। ਅਸਲ ਪਰਚਾਰ ਉਹੀ ਹੈ ਜਿਸ ਵਿਚ ਪਰਚਾਰਕ ਆਪਣਾ ਹਿਰਦਾ ਭੀ ਲੋਕਾਂ ਅੱਗੇ ਜ਼ਾਹਰ ਕਰੇ। ਸੁਖਦਾਈ ਅਤੇ ਲਾਭਦਾਇਕ ਪਰਚਾਰ ਉਸੇ ਪਰਚਾਰਕ ਦਾ ਹੋ ਸਕਦਾ ਹੈ, ਜਿਸ ਨੇ ਪਹਿਲਾਂ ਆਪਣਾ ਹਿਰਦਾ ਪਰਮਾਤਮਾ ਅੱਗੇ ਖੋਲ੍ਹ ਕੇ ਉਸ ਦਾ ਪ੍ਰਭਾਵ ਗ੍ਰਹਿਣ ਕੀਤਾ ਹੋਵੇ।

### *ਪਰਚਾਰਕ ਵਿਚੋਲਾ—*

ਪਰਮਾਤਮਾ ਦੇ ਰੰਗ ਵਿਚ ਭਿੱਜੇ ਹੋਏ ਹਿਰਦੇ ਦਾ ਪਰਮਾਤਮਾ ਉੱਤੇ ਪ੍ਰਭਾਵ ਪੈਣਾ ਇਕ ਅਸਚਰਜ ਗੱਲ ਜਾਪਦੀ ਹੈ। ਪਰ ਅਰਦਾਸ ਤੇ ਭਗਤੀ ਦਾ ਭੱਤ ਇਹੀ ਹੈ। ਪਰਮਾਤਮਾ ਦੇ ਦਰ ਦਾ ਪ੍ਰੇਮੀ ਨਿਰਾ ਦੋ ਜਹਾਨ ਦਾ ਬਾਦਸ਼ਾਹ ਹੀ ਨਹੀਂ, ਸਗੋਂ ਪਰਮਾਤਮਾ ਦਾ ਸਲਾਹਕਾਰ ਭੀ ਬਣ ਜਾਂਦਾ ਹੈ—

**ਦਰਸਨ ਵੇਖਣ ਨਾਮਦੇਵ, ਭਲਕੇ ਉਠਿ ਤ੍ਰਿਲੋਚਨ ਆਵੈ।**
**ਭਗਤਿ ਕਰਨਿ ਮਿਲਿ ਦੁਇ ਜਣੇ, ਨਾਮਦੇਉ ਹਰਿ ਚਲਤੁ ਸੁਣਾਵੈ।**
**ਮੇਰੀ ਭੀ ਕਰਿ ਬੇਨਤੀ, ਦਰਸਨੁ ਦੇਖਾ ਜੇ ਤਿਸੁ ਭਾਵੈ।**
**ਠਾਕੁਰ ਜੀ ਨੋ ਪੁੱਛਿਓਸੁ, ਦਰਸਨੁ ਕਿਵੈ ਤ੍ਰਿਲੋਚਨੁ ਪਾਵੈ।**
**ਹੱਸਿ ਕੈ ਠਾਕਰੁ ਬੋਲਿਆ, ਨਾਮਦੇਵ ਨੋ ਕਹਿ ਸਮਝਾਵੈ।**
**ਹਥਿ ਨ ਆਵੈ ਭੇਟ ਸੋ, ਤੁਸਿ ਤ੍ਰਿਲੋਚਨੁ ਮੈਂ ਮੁਹਿ ਲਾਵੈ।**
**ਹਉ ਅਧੀਨੁ ਹਾਂ ਭਗਤ ਦੇ, ਪਹੁੰਚਿ ਨ ਹੰਘਾਂ ਭਗਤੀ ਦਾਵੈ।**
**ਹੋਇ ਵਿਚੋਲਾ ਆਣਿ ਮਿਲਾਵੈ।੧੧।੧੦।** *[ਭਾ: ਗੁਰਦਾਸ ਜੀ*

ਜਦੋਂ ਪਰਚਾਰਕ ਲੋਕਾਂ ਨੂੰ ਪਰਚਾਰ ਕਰਦਾ ਹੈ, ਤਦੋਂ ਭੀ ਪਰਚਾਰਕ ਦੇ ਆਪਣੇ ਹਿਰਦੇ ਉੱਤੇ ਲੋਕਾਂ ਉਤੇ ਪਏ ਹੋਏ ਪਰਭਾਵ ਦਾ ਪਰਤਵਾਂ ਅਸਰ ਪੈਂਦਾ ਹੈ। ਜਿਵੇਂ ਉਸ ਦੇ ਪਰਗਟ ਹੋਏ ਖ਼ਿਆਲ, ਉਸ ਦਾ ਖੁੱਲ੍ਹਾ ਹੋਇਆ ਹਿਰਦਾ, ਪ੍ਰਭੂ ਨਾਲ ਛੁਹ ਕੇ ਪ੍ਰਭੂ ਦਾ ਪ੍ਰਭਾਵ ਗ੍ਰਹਿਣ ਕਰਦਾ ਹੈ, ਤਿਵੇਂ ਪਰਚਾਰ ਵੇਲੇ ਸ੍ਰੋਤਿਆਂ ਦੇ ਹਿਰਦੇ ਨਾਲ ਛੁਹ ਕੇ ਸ੍ਰੋਤਿਆਂ ਦੇ ਪ੍ਰਭਾਵ ਨੂੰ ਗ੍ਰਹਿਣ ਕਰਦਾ ਹੈ। ਇਹ ਪ੍ਰਭਾਵ ਪਰਚਾਰਕ ਵਾਸਤੇ ਬੜਾ ਖ਼ਤਰਨਾਕ ਭੀ ਹੋ ਸਕਦਾ ਹੈ। ਜੇ ਤਾਂ ਇਹ ਪ੍ਰਭਾਵ ਅਰਦਾਸ ਅਤੇ ਭਗਤੀ ਦੀ ਰੰਗਣ ਵਿਚ ਹੈ, ਭਾਵ, ਜੇ ਪਰਚਾਰਕ ਦਾ ਪਰਚਾਰ ਸੁਣ ਕੇ ਸੰਗਤ ਅਰਦਾਸ ਵਿਚ ਜੁੜਦੀ ਹੈ ਅਤੇ ਅਰਜ਼ੋਈ ਭੀ ਕਰਦੀ ਹੈ ਕਿ ਪਰਚਾਰ ਉਤੇ ਪ੍ਰਭੂ ਦਾ ਹੋਰ ਪ੍ਰਕਾਸ਼ ਹੋਵੇ, ਤਾਂ ਤੇ ਇਹ ਪ੍ਰਭਾਵ ਲਾਭਦਾਇਕ ਹੈ। ਪਰ ਜੇ ਸੰਗਤ ਨਿਰਾ ਉਸ ਦੇ ਵਖਿਆਨ ਦੀ ਉਸਤਤ ਨਿੰਦਾ ਵਿਚ ਹੀ ਰੁੱਝ ਜਾਂਦੀ ਹੈ, ਤਾਂ ਪਰਚਾਰਕ ਦੇ ਡਿੱਗਣ ਦਾ ਬੜਾ ਖ਼ਤਰਾ ਹੋ ਜਾਂਦਾ ਹੈ। ਸੋ ਲੋਕਾਂ ਵਿਚ ਧਰਮ ਦਾ ਪਰਚਾਰ ਕਰਨਾ ਇਕ ਬੜਾ ਔਖਾ ਤੇ ਬੜੀ ਜ਼ਿਮੇਵਾਰੀ ਦਾ ਕੰਮ ਹੈ। ਸਾਹਿਬ ਪੰਚਮ ਪਾਤਿਸ਼ਾਹ ਫ਼ੁਰਮਾਂਦੇ ਹਨ—

**ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰੁ ਰੀਝਾਵੈ।**
**ਰਾਮ ਨਾਮ ਜਪੁ ਹਿਰਦੈ ਜਾਪੈ, ਮੁਖ ਤੇ ਸਗਲ ਸੁਨਾਵੈ।੨।੪।੪੩।**

*[ਆਸਾ*

ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਜਪ ਕੇ ਪਹਿਲਾਂ ਮਾਇਆ ਦੀ ਨੀਂਦ ਵਿਚ ਸੁੱਤੇ ਹੋਏ ਆਪਣੇ ਮਨ ਨੂੰ ਸੁਚੇਤ ਕਰ ਲਿਆ ਹੈ, ਉਸ ਪਾਸੋਂ—

**ਜੋ ਜੋ ਸੁਨੈ ਪੇਖੈ ਲਾਇ ਸਰਧਾ, ਤਾ ਕਾ ਜਨਮ ਮਰਨ ਦੁਖੁ ਭਾਗੈ।**

ਪਰ ਇਹ ਜਾਗ ਮਨੁੱਖ ਨੂੰ ਗੁਰੂ ਦੇ ਸਨਮੁਖ ਹੋਇਆਂ ਹੀ ਆ ਸਕਦੀ ਹੈ—

ਨਾਨਕ ਗੁਰਮੁਖਿ ਜਾਗੈ।

## *ਜਾਗਦਾ ਹੀ ਜਗਾ ਸਕਦਾ ਹੈ—*

ਸੋ, ਉੱਚੀ ਵਿੱਦਿਆ, ਧਨ ਅਤੇ ਪਰਚਾਰ ਦੇ ਨਵੇਂ ਨਵੇਂ ਸੋਹਣੇ ਢੰਗ ਕਿਸੇ ਮਨੁੱਖ ਨੂੰ ਕਾਮਯਾਬ ਪਰਚਾਰਕ ਨਹੀਂ ਬਣਾ ਸਕਦੇ। ਪਰਚਾਰ ਵਿਚ ਇਹ ਚੀਜ਼ਾਂ ਸਹਾਇਤਾ ਤਾਂ ਕਰਦੀਆਂ ਹਨ, ਪਰ ਨਿਰੀਆਂ ਇਹ ਕਾਫ਼ੀ ਨਹੀਂ ਹਨ। ਪਰਚਾਰਕ ਨੇ ਪਹਿਲਾਂ ਗੁਰੂ ਦੇ ਸਨਮੁਖ ਹੋ ਕੇ, ਗੁਰੂ ਦੀ ਰਜ਼ਾ ਵਿਚ ਤੁਰ ਕੇ, ਗੁਰੂ ਦੇ ਦੱਸੇ ਹੋਏ ਰਾਹ ਵਾਲਾ ਜੀਵਨ ਬਣਾ ਕੇ, ਆਪਣੇ ਆਪ ਨੂੰ ਮਾਇਆ ਦੀ ਨੀਂਦ ਵਿਚੋਂ ਜਗਾਣਾ ਹੈ। ਇਹ ਨੀਂਦ ਕਈ ਕਿਸਮ ਦੀ ਹੈ। ਅੱਖਾਂ ਪਰਾਇਆ ਰੂਪ ਵੇਖਣ ਵਿਚ ਸੁੱਤੀਆਂ ਰਹਿੰਦੀਆਂ ਹਨ। ਕੰਨ ਪਰਾਈ ਨਿੰਦਾ ਸੁਣਨ ਵਿਚ ਸੌਂ ਜਾਂਦੇ ਹਨ। ਜੀਭ ਖਾਣ ਦੇ ਚਸਕੇ ਵਿਚ ਤੇ ਦੂਜਿਆਂ ਦੀ ਨਿੰਦਾ ਕਰਨ ਵਿਚ ਸੁੱਤੀ ਰਹਿੰਦੀ ਹੈ। ਇਸੇ ਤਰ੍ਹਾਂ ਕਈ ਮਾਨਸਕ ਰੋਗ ਅਤੇ ਚਸਕੇ ਹਨ, ਜਿਨ੍ਹਾਂ ਵਿਚ ਜੀਵ ਸੁੱਤੇ ਰਹਿ ਕੇ 'ਹਰਿ ਕੇ ਰੂਪ ਸੰਸਾਰ' ਨੂੰ ਨਰਕ ਬਣਾ ਰਹੇ ਹਨ। ਸੁੱਤਾ ਹੋਇਆ ਮਨੁੱਖ ਸੁੱਤਿਆਂ ਨੂੰ ਜਗਾ ਨਹੀਂ ਸਕਦਾ। ਇਸ ਮਾਇਕ ਨੀਂਦ ਵਿਚ ਸੁੱਤੇ ਹੋਏ ਮਨੁੱਖ ਦਾ ਪਰਚਾਰ ਇਉਂ ਹੀ ਹੈ ਜਿਵੇਂ ਕੋਈ ਮਨੁੱਖ ਨੀਂਦ ਵਿਚ ਬਰੜਾ ਰਿਹਾ ਹੋਵੇ। ਗੁਰ-ਇਤਿਹਾਸ ਵਿਚ ਸਿੱਖਾਂ ਦੇ ਜੀਵਨ ਪੜ੍ਹ ਕੇ ਵੇਖੋ। ਜਿਨ੍ਹਾਂ ਨੂੰ ਸਤਿਗੁਰੂ ਜੀ ਨੇ 'ਮੰਜੀਆਂ' ਸੌਂਪੀਆਂ, ਜਿਨ੍ਹਾਂ ਨੂੰ ਸਿੱਖ-ਧਰਮ ਦਾ ਪਰਚਾਰਕ ਬਣਾਇਆ, ਉਹਨਾਂ ਨੂੰ ਕਾਫ਼ੀ ਸਮਾ ਆਪਣੇ ਪਾਸ ਰੱਖ ਕੇ ਉਹਨਾਂ ਦੇ ਜੀਵਨ ਵਿਚ ਤਬਦੀਲੀ ਲਿਆਂਦੀ। ਭਾਈ ਮਨਸੁਖ ਵਪਾਰੀ ਗੁਰੂ ਨਾਨਕ ਦੇਵ ਜੀ ਪਾਸ ਸੁਲਤਾਨਪੁਰ ਚੋਖਾ ਚਿਰ ਰਿਹਾ। ਜਦੋਂ ਉਹ ਸਿੱਖ-ਰੰਗਣ ਵਿਚ ਰੰਗਿਆ ਗਿਆ, ਤਾਂ ਸਤਿਗੁਰੂ ਜੀ ਨੇ ਉਸ ਨੂੰ ਦੇਸ਼ਾਂਤਰਾਂ ਵਿਚ ਕਾਰ ਵਿਹਾਰ ਕਰਨ ਲਈ ਭੇਜ ਦਿਤਾ। ਭਾਈ ਮਨਸੁਖ ਦਾ ਜੀਵਨ ਹੀ ਪਰਚਾਰ ਬਣ ਗਿਆ ਸੀ। ਉਸਦੇ ਜੀਵਨ ਦੀ ਹੀ ਛੁਹ ਨਾਲ ਸੰਗਲਾਦੀਪ ਦੇ ਰਾਜੇ ਸ਼ਿਵਨਾਭ ਨੂੰ ਗੁਰੂ ਨਾਨਕ ਪਾਤਿਸ਼ਾਹ ਦੇ ਪਿਆਰ ਦੀ ਲਟਕ ਲੱਗ ਗਈ ਸੀ। ਪੰਡਿਤ ਮਾਈਦਾਸ ਜਦੋਂ ਪਹਿਲਾਂ ਪਹਿਲਾਂ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਆਇਆ ਸੀ, ਪਿਆਰ-ਵੱਸ ਹੋ ਕੇ ਹੀ ਆਇਆ ਸੀ। ਪਰ ਅਜੇ ਉਸਦੇ ਅੰਦਰ ਜਾਤੀ-ਭੇਦ ਦਾ ਵਿਤਕਰਾ ਮੌਜੂਦ ਸੀ। ਅਜੇ ਉਸ ਨੂੰ ਸਾਰੀ ਖ਼ਲਕਤ

ਵਿਚ ਪ੍ਰਭੂ ਤੇ ਗੁਰੂ ਦੇ ਦਰਸ਼ਨ ਕਰਨ ਦੀ ਜਾਚ ਨਹੀਂ ਆਈ ਸੀ। ਉਸ ਦੇ ਭਾਗ ਜਾਗੇ। ਗੁਰੂ-ਚਰਨਾਂ ਵਿਚ ਰਹਿ ਕੇ ਉਸ ਦੇ ਅੰਦਰੋਂ ਜਾਤੀ-ਅਹੰਕਾਰ ਮੁੱਕ ਗਿਆ, ਉਸ ਦਾ ਸੁੱਤਾ ਹੋਇਆ ਮਨ ਜਾਗ ਪਿਆ। ਵਿੱਦਿਆ ਨਾਲ ਨਹੀਂ, ਵਿਦਵਾਨ ਤਾਂ ਉਹ ਅੱਗੇ ਹੀ ਸੀ, ਜੀਵਨ-ਛੁਹ ਨਾਲ ਜਾਗਿਆ। ਮਾਈਦਾਸ ਜੀਉ ਪਿਆ, ਜਾਗ ਪਿਆ। ਤੇ ਇਸ ਜਾਗੇ ਹੋਏ ਮਾਈਦਾਸ ਨੂੰ ਗੁਰੂ ਅਮਰਦਾਸ ਜੀ ਨੇ 'ਮੰਜੀ' ਬਖ਼ਸ਼ੀ, ਸਿੱਖ-ਧਰਮ ਦਾ ਪਰਚਾਰਕ ਬਣਾਇਆ। ਅਜਿਹੀਆਂ ਸੈਂਕੜੇ ਸਾਖੀਆਂ ਗੁਰ-ਇਤਿਹਾਸ ਵਿਚ ਚਮਕ ਰਹੀਆਂ ਹਨ। ਧਰਮ ਦੇ ਪਰਚਾਰ ਲਈ ਵਿੱਦਿਆ ਦੀ ਲੋੜ ਹੈ, ਧਨ ਦੀ ਭੀ ਲੋੜ ਹੈ, ਸੋਹਣੇ ਦਿਲ-ਖਿਚਵੇਂ ਢੰਗ ਭੀ ਸਹਾਈ ਹੋ ਸਕਦੇ ਹਨ। ਪਰ ਸਭ ਤੋਂ ਵੱਡੀ ਲੋੜ ਹੈ 'ਲਗਨ' ਦੀ, ਗੁਰੂ ਨਾਨਕ ਪਾਤਿਸ਼ਾਹ ਅਤੇ ਉਸ ਦੇ ਭੇਜਣ ਵਾਲੇ ਦਾਤਾਰ-ਪ੍ਰਭੂ ਦੇ ਚਰਨਾਂ ਦੇ ਪਿਆਰ ਤੇ ਖਿੱਚ ਦੀ। ਇਸ ਪਿਆਰ ਤੇ ਖਿੱਚ ਦੀ ਪ੍ਰਾਪਤੀ ਜੀਵਨ ਦੇ ਸੋਮੇ ਗੁਰਬਾਣੀ ਵਿਚੋਂ ਹੀ ਹੋ ਸਕਦੀ ਹੈ। ਜੇ ਸਿੱਖ ਪਰਚਾਰਕ ਨੇ ਸਿੱਖਾਂ ਦਾ ਜੀਵਨ ਗੁਰੂ ਨਾਨਕ ਪਾਤਿਸ਼ਾਹ ਦੇ ਘੜੇ ਹੋਏ ਸੱਚੇ ਵਿਚ ਢਾਲਣਾ ਹੈ, ਤਾਂ ਉਹ ਗੁਰੂ ਨਾਨਕ ਸਾਹਿਬ ਦੀ ਬਾਣੀ ਅਤੇ ਜੀਵਨ ਦੀ ਰਾਹੀਂ ਹੀ ਹੋ ਸਕਦਾ ਹੈ। ਗੁਰੂ ਨਾਨਕ ਪਾਤਿਸ਼ਾਹ ਦੀ ਬਾਣੀ ਦੀ ਲਗਨ ਗੁਰੂ ਨਾਨਕ ਦੀ ਬਾਣੀ ਸੁਣਿਆਂ ਤੇ ਪੜ੍ਹਿਆਂ ਹੀ ਪੈਦਾ ਹੋ ਸਕਦੀ ਹੈ। ਅਸਾਡਾ ਸੂਰਜ ਗੁਰੂ ਨਾਨਕ ਹੈ। ਅਸਾਂ ਉਸੇ ਤੋਂ ਰੌਸ਼ਨੀ ਲੈਣੀ ਹੈ, ਹੋਰ ਚਾਨਣ ਮਾੜੇ ਨਹੀਂ। ਪਰ ਪਤਿਬ੍ਰਤਾ ਇਸਤ੍ਰੀ ਵਾਂਗ ਸਾਡੀ ਪ੍ਰੇਮ-ਡੋਰ ਗੁਰੂ ਨਾਨਕ ਪਿਆਰੇ ਦੇ ਚਰਨਾਂ ਨਾਲ ਹੀ ਜੁੜਨੀ ਚਾਹੀਦੀ ਹੈ:

**ਜੈਸੇ ਪਤੀ-ਬ੍ਰਤਾ ਪਰ-ਪੁਰਖੈ ਨ ਦੇਖਿਓ ਚਾਹੈ,**
**ਪੂਰਨ ਪਤਿਬ੍ਰਤਾ ਕੈ ਪਤਿ ਹੀ ਕੋ ਧਿਆਨੁ ਹੈ।**
**ਸਰ ਸਰਿਤਾ ਸਮੁੰਦ੍ਰ ਚਾਤ੍ਰਿਕੁ ਨ ਚਾਹੈ ਕਾਹੂ,**
**ਆਸ ਘਨ ਬੂੰਦ, ਪ੍ਰਿਅ ਪ੍ਰਿਅ ਗੁਣ ਗਾਨ ਹੈ।**
**ਦਿਨ-ਕਰ ਓਰ ਭੋਰ ਚਾਹਤ ਨਹੀਂ ਚਕੋਰ,**
**ਮਨ-ਬਚ ਕ੍ਰਮ ਹਿਮ-ਕਰ ਪ੍ਰਿਅ ਧਾਨ ਹੈ।**
**ਤੈਸੇ ਗੁਰਸਿੱਖੁ ਆਨ ਦੇਵ ਸੇਵ ਰਹਿਤ,**
**ਪੈ, ਸਹਿਜ ਸੁਭਾਇ, ਨ ਅਵੱਗਿਆ ਅਭਿਮਾਨੁ ਹੈ।੪੬੬।**

*[ਭਾਈ ਗੁਰਦਾਸ ਜੀ*

# ਜੀਵਨ ਪ੍ਰਣ

## *ਜਾਗ ਰਹੀ ਜਨਤਾ—*

ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਜਾ-ਨਸ਼ੀਨ ਗੁਰੂ-ਵਿਅਕਤੀਆਂ ਦਾ ਨਿਸ਼ਾਨਾ ਇਹ ਸੀ ਕਿ ਮਨੁੱਖ ਆਦਰਸ਼ਕ ਇਨਸਾਨ ਬਣੇ। ਇਸ ਦੇ ਮੋਟੇ ਲੱਛਣ ਇਹ ਹਨ—ਨਾ ਕਿਸੇ ਨੂੰ ਡਰਾਵੇ ਅਤੇ ਨਾ ਕਿਸੇ ਤੋਂ ਡਰੇ। ਪਰ ਹਿੰਦੁਸਤਾਨ ਵਿਚ ਕ੍ਰੋੜਾਂ ਸ਼ੂਦਰ ਅਖਵਾਂਦੇ ਬੰਦੇ ਪੈਰਾਂ ਹੇਠ ਲਤਾੜੇ ਜਾ ਰਹੇ ਸਨ। ਜਿਉਂ ਜਿਉਂ ਇਹਨਾਂ ਲੋਕਾਂ ਨੇ ਗੁਰੂ ਘਰ ਦੀ ਤਾਲੀਮ ਦੇ ਅਸਰ ਹੇਠ ਆ ਕੇ ਸੁਤੰਤਰ ਬੰਦਿਆਂ ਵਾਂਗ ਧੌਣ ਉੱਚੀ ਕਰਨੀ ਸ਼ੁਰੂ ਕੀਤੀ, ਤੇ ਵਿਗਾਰ ਆਦਿਕ ਦੀ ਜ਼ਿੱਲਤ ਅੱਗੇ ਲਿਫਣੋਂ ਸਿਰ ਫੇਰਿਆ, ਤਾਂ ਉੱਚ-ਜਾਤੀਏ ਬ੍ਰਾਹਮਣਾਂ ਅਤੇ ਖੱਤ੍ਰੀਆਂ ਤੇ ਮੁਗ਼ਲ ਹਾਕਮਾਂ ਨੇ ਇਸ ਨਵੀਂ-ਚੱਲੀ ਲਹਿਰ ਦਾ ਟਾਕਰਾ ਕਰਨ ਲਈ ਸਿਰ ਜੋੜੇ। ਇਹ ਵਿਰੋਧਤਾ ਵਧਦੀ ਵਧਦੀ ਇਤਨੀ ਵਧੀ ਕਿ ਵੈਰੀਆਂ ਦੇ ਦਲਾਂ ਨੇ ਆਖ਼ਰ ਤਲਵਾਰ ਦੇ ਜ਼ੋਰ ਨਾਲ ਇਸ ਨੂੰ ਮੁਕਾਣ ਦਾ ਫ਼ੈਸਲਾ ਕੀਤਾ।

ਜਦੋਂ ਸਿਰੋਂ ਪਰੇ ਪਾਣੀ ਲੰਘਦਾ ਦਿੱਸਿਆ, ਤਾਂ ਸਿੱਖਾਂ ਨੇ ਭੀ ਪਹਿਲਾਂ ਗੁਰੂ ਹਰਿ ਗੋਬਿੰਦ ਸਾਹਿਬ ਅਤੇ ਫਿਰ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਵਿਚ ਤਲਵਾਰ ਫੜੀ। ਜਿਨ੍ਹਾਂ ਬੰਦਿਆਂ ਨੇ ਸਦੀਆਂ ਪਿਛੋਂ ਸੁਤੰਤਰ ਮਨੁੱਖਤਾ ਦੇ ਹੁਲਾਰੇ ਦਾ ਸੁਆਦ ਚੱਖਿਆ ਸੀ, ਉਹਨਾਂ ਫ਼ੈਸਲਾ ਕਰ ਲਿਆ ਕਿ ਧਰਮ ਦੀ ਓਟ ਵਿਚ ਗ਼ੁਲਾਮੀ ਦੇ ਪਏ ਜੂਲੇ ਨੂੰ ਇਕ ਵਾਰੀ ਲਾਹ ਕੇ ਹੁਣ ਦੂਜੀ ਵਾਰੀ ਆਪਣੀ ਧੌਣ ਦੇ ਨੇੜੇ ਨਹੀਂ ਆਉਣ ਦੇਣਾ। ਸਿੱਖ-ਧਰਮ ਦੀ ਰਾਹੀਂ ਸੁਤੰਤਰ ਮਨੁੱਖਤਾ ਦੇ ਪਰਚਾਰ ਦਾ ਕੇਂਦਰ ਅਨੰਦਪੁਰ ਵਿਚ ਆ ਚੁੱਕਾ ਸੀ। ਇਸ ਦੇ ਗੁਆਂਢ ਸਨ ਪਹਾੜੀ ਹਿੰਦੂ ਰਿਆਸਤਾਂ, ਜੋ ਬ੍ਰਾਹਮਣ ਦੇ ਚਲਾਏ ਕਰਮ-ਕਾਂਡੀ ਧਰਮ ਦੇ ਅਸਰ ਹੇਠ ਮਨੁੱਖਤਾ ਨੂੰ ਪੈਰਾਂ ਹੇਠ ਲਤਾੜਨ ਲਈ ਗੜ੍ਹ ਬਣੀਆਂ ਹੋਈਆਂ ਸਨ। ਹਿੰਦੂ ਰਾਜਿਆਂ ਨੇ ਧਿੰਗੋ-ਜ਼ੋਰੀ ਸਤਿਗੁਰੂ ਜੀ ਨਾਲ ਟੱਕਰ ਲਈ। ਜਦੋਂ ਵੇਖਿਆ ਨੇ ਕਿ ਜਾਗੀ ਜਨਤਾ ਨੂੰ ਨੱਪ ਰੱਖਣ ਦੀ

ਹਿੰਮਤ ਉਹਨਾਂ ਵਿਚ ਨਹੀਂ, ਤਾਂ ਉਹਨਾਂ ਕਈ ਬਹਾਨੇ ਬਣਾ ਬਣਾ ਕੇ ਮੁਗ਼ਲ ਹਕੂਮਤ ਦਾ ਆਸਰਾ ਲਿਆ।

### *ਤਲਵਾਰ ਦਾ ਅਸਰ—*

ਜਿਉਂ ਜਿਉਂ ਪਹਾੜੀ ਰਾਜਿਆਂ ਤੇ ਮੁਗ਼ਲ ਹਾਕਮਾਂ ਨੂੰ ਉਹਨਾਂ ਲੋਕਾਂ ਦੇ ਹੱਥੋਂ ਹੀ ਰਣ-ਭੂਮੀ ਵਿਚ ਕਰਾਰੀਆਂ ਸੱਟਾਂ ਪਈਆਂ, ਜਿਨ੍ਹਾਂ ਨੂੰ ਉਹ ਹੁਣ ਤਕ ਸ਼ੂਦਰ ਆਖ ਆਖ ਕੇ ਦੁਰਕਾਰਦੇ ਆਏ ਸਨ ਤਾਂ ਉਹਨਾਂ ਨੇ ਸਿੱਖਾਂ ਉੱਤੇ ਵਧੀਕ ਕਰੜੇ ਵਾਰ ਸ਼ੁਰੂ ਕਰ ਦਿੱਤੇ। ਇਸ ਦਾ ਕੁਦਰਤੀ ਨਤੀਜਾ ਇਹ ਨਿਕਲਣ ਲਗ ਪਿਆ ਕਿ ਦੂ-ਵੱਲੀ ਹੀ ਬਦਲੇ ਤੇ ਵੈਰ-ਵਿਰੋਧ ਦੀ ਅੱਗ ਭੜਕਣ ਲੱਗੀ।

ਜਿਨ੍ਹਾਂ ਪਾਠਕਾਂ ਨੇ ੧੯੪੭ ਦੀ ਦੇਸ-ਵੰਡ ਸਮੇ ਦੇ ਭਿਆਨਕ ਨਤੀਜੇ ਅੱਖੀਂ ਵੇਖੇ ਸਨ, ਉਹ ਜਾਣਦੇ ਹਨ ਕਿ ਬੜੇ ਬੜੇ ਧਰਮੀ ਕਰਮੀ ਕਰਮ-ਕਾਂਡੀ ਤੇ ਸ਼ਰਈ ਅਖਵਾਣ ਵਾਲੇ ਲੋਕ ਮਨੁੱਖਤਾ ਦੀ ਪੱਧਰ ਤੋਂ ਬੜੀ ਬੁਰੀ ਤਰ੍ਹਾਂ ਮੂੰਹ-ਭਾਰ ਡਿੱਗੇ ਸਨ। ਉਹਨਾਂ ਲੋਕਾਂ ਨੇ ਉਹ ਨਿਰਦਇਤਾ ਭਰੇ ਅੱਤਿਆਚਾਰ ਕੀਤੇ ਤੇ ਕਰਾਏ ਸਨ, ਜਿਨ੍ਹਾਂ ਨੂੰ ਵੇਖ ਸੁਣ ਕੇ ਮਨੁੱਖਤਾ ਸ਼ਰਮ ਨਾਲ ਪਾਣੀ ਪਾਣੀ ਹੋ ਜਾਂਦੀ ਸੀ।

ਗੁਰੂ ਗੋਬਿੰਦ ਸਿੰਘ ਜੀ ਬਦਲੇ ਦੀ ਅੱਗ ਦੇ ਭਿਆਨਕ ਨਤੀਜੇ ਜਾਣਦੇ ਸਨ। ਉਹ ਆਪਣੇ ਸਿੱਖਾਂ ਨੂੰ ਇਸ ਗਿਰਾਵਟ ਵਲੋਂ ਖ਼ਬਰਦਾਰ ਕਰਦੇ ਰਹੇ।

ਜੰਗਾਂ ਜੁੱਧਾਂ ਦੇ ਸਭ ਤੋਂ ਵਧੀਕ ਗਿਰਾਵਟ-ਭਰੇ ਅੱਤਿਆਚਾਰ ਇਸਤ੍ਰੀ-ਜਾਤੀ ਉੱਤੇ ਹੋਇਆ ਕਰਦੇ ਹਨ। ਗੁਰਬਾਣੀ ਦੇ ਅੱਭਿਆਸੀ ਸਿੱਖ ਨਿੱਤ ਇਹ ਪੜ੍ਹਦੇ ਸੁਣਦੇ ਆ ਰਹੇ ਸਨ, "ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ"। ਫਿਰ ਭੀ ਭਾਰੀ ਭੜਕਾਹਟ ਦੇ ਸਮੇ ਕੋਈ ਵਿਰਲੇ ਹੁੰਦੇ ਹਨ, ਜੋ ਨਿਸ਼ਾਨੇ ਉੱਤੇ ਟਿਕੇ ਰਹਿੰਦੇ ਹਨ।

### *ਇਕ ਘਟਨਾ—*

ਸਿੱਖ-ਇਤਿਹਾਸ ਲਿਖਦਾ ਹੈ ਕਿ ਕਿਸੇ ਅਮੀਰ ਮੁਗ਼ਲ ਹਾਕਮ ਦੀ ਨੌਂ-ਜੁਆਨ ਔਰਤ ਸਿੱਖਾਂ ਦੇ ਹੱਥ ਆ ਗਈ। ਸਿੱਖ ਉਸ ਨਾਲ ਉਹੀ ਬਦ-ਸਲੂਕੀ ਕਰਨੀ ਚਾਹੁੰਦੇ ਸਨ, ਜੋ ਤੁਰਕ ਲੋਕ ਹਿੰਦੂ ਇਸਤ੍ਰੀ-ਜਾਤੀ ਨਾਲ ਕਰਦੇ ਆ

ਰਹੇ ਸਨ। ਪਰ ਗੁਰਬਾਣੀ ਵਾਲੀ ਰੋਜ਼ਾਨਾ ਹਿਦਾਇਤ ਉਹਨਾਂ ਨੂੰ ਇਸ ਕੁਕਰਮ ਵਲੋਂ ਵਰਜ ਰਹੀ ਸੀ। ਆਖ਼ਰ ਉਹ ਸਿੱਖ ਉਸ ਜੁਆਨ ਔਰਤ ਨੂੰ ਗੁਰੂ ਗੋਬਿੰਦ ਸਿੰਘ ਜੀ ਪਾਸ ਲੈ ਗਏ। ਸਤਿਗੁਰੂ ਜੀ ਨੇ ਬੜੇ ਤਾੜਨਾ-ਭਰੇ ਲਫ਼ਜ਼ਾਂ ਵਿਚ ਸਿੱਖਾਂ ਨੂੰ ਵਰਜਿਆ। ਤੇ, ਉਹ ਔਰਤ ਪੂਰੇ ਆਦਰ-ਸਤਿਕਾਰ ਨਾਲ ਆਪਣੇ ਘਰ ਅਪੜਾਈ ਗਈ। ਸਿੱਖ-ਇਤਿਹਾਸ ਇਸ ਬਾਰੇ ਇਉਂ ਲਿਖਦਾ ਹੈ:

**ਪੁਨਿ ਸਿੰਘਨ ਬੂਝੇ ਗੁਣ-ਖਾਨੀ। ਸਕਲ ਤੁਰਕ ਭੁਗਵਹਿ ਹਿੰਦਵਾਨੀ।**
**ਸਿੱਖ ਬਦਲਾ ਲੇ ਭਲਾ ਜਣਾਵੈ। ਗੁਰ-ਸਾਸਤ੍ਰ ਕਿਉਂ ਵਰਜਿ ਹਟਾਵੈ ?**
**ਸੁਣ ਸਤਿਗੁਰੁ ਬੋਲੇ ਤਿਸੁ ਬੇਰੇ। ਹਮ ਲੈ ਜਾਣੋ ਪੰਥ ਉਚੇਰੇ।**
**ਨਾਹਿ ਅਧੋਗਤਿ ਬਿਖੈ ਪੁਚਾਵੈਂ। ਤਾਂ ਤੇ ਕਲਮਲ ਕਰਨ ਹਟਾਵੈਂ।**

ਇਹ ਜ਼ਿਕਰ ਸੰਨ ੧੬੯੮-੯੯ ਦਾ ਹੈ।

## *ਪੰਥਕ ਆਚਰਨ ਨੂੰ ਖ਼ਤਰਾ—*

ਪੈਰਾਂ ਹੇਠ ਲਿਤਾੜੇ ਜਾ ਰਹੇ ਬੰਦਿਆਂ ਦੀ ਬਾਂਹ ਫੜਨ ਦਾ ਆਦਰਸ਼ ਤਿਆਗਿਆ ਨਹੀਂ ਜਾ ਸਕਦਾ ਸੀ। ਇਸ ਦਾ ਕੁਦਰਤੀ ਨਤੀਜਾ ਇਹ ਨਿਕਲਦਾ ਸੀ ਕਿ ਇਸ ਬੀੜੇ ਨੂੰ ਚੁਕਣ ਵਾਲੇ ਬੰਦੇ ਵਿਰੋਧੀ ਬ੍ਰਾਹਮਣਾਂ, ਖੱਤ੍ਰੀ ਤੇ ਮੁਗ਼ਲ ਹਾਕਮਾਂ ਦੀ ਵਿਰੋਧਤਾ ਦਾ ਟਾਕਰਾ ਕਰਨ ਲਈ ਭੀ ਸਦਾ ਤਿਆਰ ਰਹਿਣ। ਇਸ ਲਹਿਰ ਦੀ ਵਧਦੀ ਤਾਕਤ ਨੂੰ ਮੁਕਾਣ ਲਈ ਇਹ ਵਿਰੋਧੀ ਲੋਕ ਤਲਵਾਰ ਭੀ ਫੜ ਚੁਕੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਵੇਖਿਆ ਕਿ ਆਦਰਸ਼ ਉਤੇ ਕਾਇਮ ਰਹਿ ਕੇ ਤਾਂ ਸਿੱਖਾਂ ਨੂੰ ਤਲਵਾਰ ਦਾ ਟਾਕਰਾ ਕਰਨਾ ਹੀ ਪਵੇਗਾ। ਪਰ ਜੰਗਾਂ-ਜੁੱਧਾਂ ਵਿਚ ਬਦਲੇ ਦੀ ਅੱਗ ਇੰਨੀ ਭੜਕਦੀ ਹੈ ਕਿ ਵਿਰਲੇ ਹੀ ਥਿੜਕਣ ਤੋਂ ਬਚਦੇ ਹਨ। ਗਿਰਾਵਟ ਵਿਚ ਆਏ ਹੋਏ ਬੰਦਿਆਂ ਦੀ ਜਥੇਬੰਦੀ ਦੂਜਿਆਂ ਦਾ ਕੁਝ ਸਵਾਰਨ ਦੇ ਥਾਂ ਆਪਣਾ ਆਪ ਭੀ ਤਬਾਹ ਕਰ ਲੈਂਦੀ ਹੈ।

ਸ਼ਖ਼ਸੀ ਤੌਰ ਤੇ ਸਾਥ ਸਦਾ ਨਹੀਂ ਨਿਭ ਸਕਦੇ। ਹੁਣ ਤਾਂ ਇਸ ਕੁਕਰਮ ਤੋਂ ਸਿੱਖਾਂ ਨੂੰ ਬਚਾ ਲਿਆ ਗਿਆ, ਪਰ ਕਿਸੇ ਐਸੀ ਵਿਉਂਤ ਦੀ ਲੋੜ ਸੀ, ਜਿਸ ਨਾਲ ਸਿੱਖ-ਜਥੇਬੰਦੀ ਸਦਾ ਲਈ ਪਰ-ਇਸਤ੍ਰੀ-ਗਾਮੀ ਹੋਣ ਦੇ ਕੁਕਰਮ ਤੋਂ ਬਚੀ ਰਹੇ। ਗੁਰਿਆਈ ਦਾ ਸ਼ਖ਼ਸੀ ਸਿਲਸਿਲਾ ਬੰਦ ਕੀਤਾ ਜਾਣ ਵਾਲਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਕੌਮ ਦੇ ਆਚਰਨ ਨੂੰ ਉੱਚਾ ਰੱਖਣ ਲਈ ਇਕ ਅਟੱਲ ਮਰਯਾਦਾ ਕਾਇਮ ਕਰਨ ਦਾ ਫ਼ੈਸਲਾ ਕਰ ਲਿਆ।

ਗੁਰੂ ਅਰਜਨ ਸਾਹਿਬ ਦੇ ਵੇਲੇ ਤੋਂ ਹੀ ਇਹ ਮਰਯਾਦਾ ਬਣਾ ਦਿੱਤੀ ਗਈ ਸੀ ਕਿ ਵੈਸਾਖੀ ਤੇ ਦੀਵਾਲੀ ਦੇ ਮੌਕੇ ਤੇ ਸਿੱਖ ਮਾਈ-ਭਾਈ ਸਿੱਖ-ਧਰਮ ਦੇ ਕੇਂਦਰੀ ਅਸਥਾਨ ਤੇ ਇਕੱਠੇ ਹੋਇਆ ਕਰਨ। ਦੋਹਾਂ ਮੌਕਿਆਂ ਤੇ ਰੁੱਤ ਮਿੱਠੀ ਮਿੱਠੀ ਤੇ ਸੁਖਾਵੀਂ ਹੁੰਦੀ ਹੈ, ਜਿਸ ਕਰਕੇ ਸਫ਼ਰ ਵਿਚ ਕੋਈ ਖ਼ਾਸ ਔਖਿਆਈ ਨਹੀਂ ਹੁੰਦੀ। ਹਾੜ੍ਹੀ ਸਾਵਣੀ ਦੇ ਫ਼ਸਲ ਆਦਿਕਾਂ ਦੇ ਰੁਝੇਵੇਂ ਭੀ ਇਹਨਾਂ ਤੋਂ ਪਿਛੋਂ ਹੀ ਸ਼ੁਰੂ ਹੁੰਦੇ ਹਨ। ਪਹਿਲਾਂ ਇਹ ਇਕੱਠ ਸ੍ਰੀ ਅੰਮ੍ਰਿਤਸਰ ਹੁੰਦੇ ਰਹੇ। ਜਦੋਂ ਗੁਰੂ ਹਰਿ ਗੋਬਿੰਦ ਸਾਹਿਬ ਕੀਰਤਪੁਰ ਜਾ ਟਿਕੇ, ਤਦੋਂ ਇਹ ਸਮਾਗਮ ਕੀਰਤਪੁਰ ਹੋਣ ਲੱਗ ਪਏ, ਫਿਰ ਅਨੰਦਪੁਰ ਵਿਚ।

ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੫੬ (ਸੰਨ ੧੬੯੯) ਦੀ ਵੈਸਾਖੀ ਦੇ ਇਕੱਠ ਵਾਸਤੇ ਸਿੱਖ ਸੰਗਤਾਂ ਨੂੰ ਉਚੇਚੇ ਸੱਦੇ ਦਿੱਤੇ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਨਰ-ਨਾਰ ਸਤਿਗੁਰੂ ਜੀ ਦੇ ਦਰਸ਼ਨ ਵਾਸਤੇ ਅਨੰਦਪੁਰ ਆ ਹਾਜ਼ਰ ਹੋਏ। ਸੰਮਤ ੧੭੫੬ ਦੀ ਵੈਸਾਖੀ ਵਾਲੇ ਦਿਨ ਈਸਵੀ ਸੰਨ ੧੬੯੯ ਦੇ ਮਹੀਨਾ ਮਾਰਚ ਦੀ ੩੦ ਤਰੀਕ ਸੀ। ਵੀਰਵਾਰ ਦਾ ਦਿਹਾੜਾ ਸੀ। ਚੰਦ ਦੇ ਹਿਸਾਬ ਚੇਤ ਸੁਦੀ ੧੦ ਸੀ, ਮੱਸਿਆ ਤੋਂ ਪਿਛੋਂ ਦਸਵਾਂ ਦਿਨ।

## *ਸਿਰ ਧਰਿ ਤਲੀ ਗਲੀ ਮੇਰੀ ਆਉ—*

ਇਨਸਾਨੀ ਜੀਵਨ ਦੇ ਕਈ ਪਹਿਲੂ ਹਨ। ਉਹਨਾਂ ਅਨੁਸਾਰ ਮਨੁੱਖ ਦੀਆਂ ਕਈ ਕਿਸਮ ਦੀਆਂ ਜ਼ਿਮੇਵਾਰੀਆਂ ਹਨ, ਜਿਨ੍ਹਾਂ ਦਾ ਅਹਿਸਾਸ ਪੈਦਾ ਕਰਨ ਲਈ ਮਨੁੱਖ ਦੀਆਂ ਸੁੱਤੀਆਂ ਤਾਕਤਾਂ ਨੂੰ ਜਗਾਣ ਹਿਤ ਕਈ ਤਰੀਕੇ ਵਰਤਣੇ ਪੈਂਦੇ ਹਨ। ਕਵੀ ਆਪਣੀ ਕਵਿਤਾ ਰਾਹੀਂ ਮਨੁੱਖ ਦੇ ਹਿਰਦੇ ਛੂਹਣ ਲਈ ਨੌਂ ਰਸਾਂ ਵਿਚੋਂ ਕਿਸੇ ਨਾ ਕਿਸੇ ਨੂੰ ਲੋੜ ਅਨੁਸਾਰ ਕਵਿਤਾ ਵਿਚ ਵਰਤਦਾ ਹੈ, ਜਿਸ ਦਾ ਸਦਕਾ ਮਨੁੱਖੀ ਹਿਰਦਾ ਹੁਲਾਰੇ ਵਿਚ ਆ ਜਾਂਦਾ ਹੈ।

ਉਸ ਸਮੇ ਦੇ ਹਾਲਾਤ ਅਨੁਸਾਰ ਸਿੱਖ ਕੌਮ ਦੀ ਆਤਮਕ ਜ਼ਿੰਦਗੀ-ਮੌਤ ਦਾ ਸਵਾਲ ਬਣ ਗਿਆ ਸੀ। ਜਿਵੇਂ ਗੁਰੂ ਨਾਨਕ ਦੇਵ ਜੀ ਨੇ ਹਰਿਦੁਆਰ ਆਏ ਯਾਤਰੂਆਂ ਦੀ ਸੁਰਤ ਆਪਣੇ ਵਲ ਖਿੱਚਣ ਲਈ ਲਹਿੰਦੇ ਪਾਸੇ ਪਾਣੀ ਦੇਣ ਦਾ ਇਕ ਅਨੋਖਾ ਢੰਗ ਵਰਤਿਆ ਸੀ, ਤਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਆਚਰਨਿਕ ਗਿਰਾਵਟ ਦੇ ਭਿਆਨਕ ਨਤੀਜਿਆਂ ਤੋਂ ਖ਼ਬਰਦਾਰ ਕਰਨ ਲਈ ਇਕ ਅਨੋਖਾ ਤਰੀਕਾ ਵਰਤਿਆ। ਮਾਇਕ ਚਸਕੇ ਤੇ ਵਿਕਾਰ ਮਨੁੱਖ ਦੇ ਮਨ ਨੂੰ ਛੇਤੀ ਫਸਾ ਲੈਂਦੇ ਹਨ। ਇਹਨਾਂ ਦੀ ਮਾਰ ਤੋਂ ਬਚਣ ਦਾ

ਜਤਨ, ਮਾਨੋ, ਪਹਾੜੀ ਚੜ੍ਹਾਈ ਦਾ ਰਸਤਾ ਹੈ। ਮਨ ਨੂੰ ਵਿਕਾਰਾਂ ਦੀ ਖਿੱਚ ਵਲੋਂ ਵਰਜਣਾ, ਮਾਨੋ, ਸਿਰ ਤਲੀ ਉੱਤੇ ਰਖ ਕੇ ਜੀਵਨ-ਬਾਜ਼ੀ ਖੇਡਣਾ ਹੈ।

ਜਦੋਂ ਦੂਰੋਂ ਦੂਰੋਂ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਅਨੰਦਪੁਰ ਆ ਇਕੱਠੇ ਹੋਏ, ਤਾਂ ਵੈਸਾਖੀ ਤੋਂ ਪਹਿਲੇ ਦਿਨ ਸਤਿਗੁਰੂ ਜੀ ਨੇ ਦੀਵਾਨ ਸਮੇ ਸ੍ਰੀ ਤਖ਼ਤ ਕੇਸਗੜ੍ਹ ਉੱਤੇ ਖਲੋ ਕੇ ਮਿਆਨ ਵਿਚੋਂ ਲਿਸ਼ਕਦੀ ਤਲਵਾਰ ਕੱਢ ਲਈ ਅਤੇ ਸ੍ਰੀ ਤਖ਼ਤ ਸਾਹਿਬ ਦੇ ਸਾਹਮਣੇ ਦੀਵਾਨ ਵਿਚ ਬੈਠੇ ਸਿੱਖਾਂ ਨੂੰ ਵੰਗਾਰ ਕੇ ਕਿਹਾ ਕਿ ਸਾਨੂੰ ਪੰਜ ਸਿੱਖਾਂ ਦੇ ਸਿਰਾਂ ਦੀ ਲੋੜ ਹੈ।

ਸਿੱਖ-ਇਤਿਹਾਸ ਲਿਖਦਾ ਹੈ ਕਿ ਪਹਿਲਾਂ ਤਾਂ ਕੁਝ ਸਮੇ ਲਈ ਕੁਝ ਦਹਿਸ਼ਤ ਜਿਹੀ ਖਿੱਲਰ ਗਈ। ਆਖ਼ਰ ਇਕ ਇਕ ਕਰ ਕੇ ਵਾਰੀ ਵਾਰੀ ਪੰਜ ਸਿੱਖ ਦੀਵਾਨ ਵਿਚੋਂ ਉੱਠ ਕੇ ਸਤਿਗੁਰੂ ਜੀ ਦੇ ਸਾਹਮਣੇ ਹੱਥ ਜੋੜ ਕੇ ਖਲੋ ਗਏ ਤੇ ਆਪਣੇ ਸਿਰ ਪੇਸ਼ ਕਰ ਦਿੱਤਿਓ ਨੇ। ਉਹਨਾਂ ਦੇ ਨਾਮ ਸਨ ਭਾਈ ਦਇਆ ਰਾਮ, ਧਰਮ ਚੰਦ, ਹਿੰਮਤ ਰਾਇ, ਸਾਹਿਬ ਚੰਦ ਅਤੇ ਮੁਹਕਮ ਚੰਦ।

ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਸਿਰ ਤਲੀ ਉੱਤੇ ਰੱਖਣ ਦਾ ਭਾਵ ਸਮਝਾਇਆ ਅਤੇ ਦੱਸਿਆ ਕਿ ਜੇ ਉਚ-ਜਾਤੀ ਦੇ ਲੋਕਾਂ ਅਤੇ ਮੁਗ਼ਲ ਹਾਕਮਾਂ ਦੇ ਜੂਲੇ ਹੇਠੋਂ ਬਚ ਕੇ ਰਹਿਣਾ ਹੈ ਤਾਂ ਆਚਰਨ ਉੱਚਾ ਰੱਖਣਾ ਸਭ ਤੋਂ ਪਹਿਲਾ ਕਦਮ ਹੈ। ਆਪਣੇ ਸੁਆਰਥ ਦੀ ਖ਼ਾਤਰ ਜੀਊਣ ਦੇ ਥਾਂ ਦੂਜਿਆਂ ਦੀ ਖ਼ਾਤਰ ਜੀਊਣ ਦੀ ਜਾਚ ਸਿੱਖਣੀ ਪਏਗੀ। ਇਹੀ ਹੈ ਸਿਰ ਤਲੀ ਉੱਤੇ ਰੱਖਣਾ, ਇਹੀ ਹੈ ਆਪਾ ਵਾਰਨਾ, ਇਹੀ ਹੈ ਮਨ ਮਾਰਨਾ। ਸਤਿਗੁਰੂ ਜੀ ਨੇ ਤੁਰਕ ਇਸਤ੍ਰੀ ਵਾਲੀ ਘਟਨਾ ਸੁਣਾ ਕੇ ਸਭ ਨੂੰ ਖ਼ਬਰਦਾਰ ਕੀਤਾ ਕਿ ਅਜਿਹੇ ਕੁਕਰਮ ਦਾ ਸਿੱਖ ਨੂੰ ਕਦੇ ਸੁਪਨੇ ਵਿਚ ਭੀ ਖ਼ਿਆਲ ਨਹੀ ਆਉਣਾ ਚਾਹੀਦਾ।

## *ਬ੍ਰਾਹਮਣਾਂ ਦਾ ਰੁਸੇਵਾਂ—*

ਸ੍ਰੀ ਅਨੰਦਪੁਰ ਵਿਚ ਵੈਸਾਖੀ ਦੀਵਾਲੀ ਦੇ ਸਮਾਗਮ ਤਾਂ ਅੱਗੇ ਹੀ ਕਈ ਸਾਲਾਂ ਤੋਂ ਹੁੰਦੇ ਆ ਰਹੇ ਸਨ, ਪਰ ਸੰਨ ੧੬੯੯ ਦੀ ਵੈਸਾਖੀ ਦਾ ਸਮਾਗਮ ਇਕ ਉਚੇਚਾ ਉੱਦਮ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਇਕੱਠ ਵਾਸਤੇ ਖ਼ਾਸ ਹਿਦਾਇਤਾਂ ਭੇਜੀਆਂ ਸਨ, ਇਸ ਵਾਸਤੇ ਇਸ ਵਾਰੀ ਭੀੜ ਬਹੁਤ ਜ਼ਿਆਦਾ ਸੀ। ਲੰਗਰ ਅਤੇ ਰਿਹਾਇਸ਼ ਵਾਸਤੇ ਬਹੁਤ ਪਰਬੰਧ ਕਰਨੇ ਪਏ। ਹਿੰਦੂ ਬੋਲੀ ਵਿਚ, ਇਉਂ ਜਾਪਦਾ ਸੀ ਜਿਵੇਂ ਕੋਈ ਮਹਾਨ ਜੱਗ ਰਚਿਆ ਗਿਆ

ਹੈ। ਵੱਡੇ ਖੁੱਲ੍ਹੇ ਲੰਗਰਾਂ ਵਾਸਤੇ ਲੋਕ ਸਾਧਾਰਨ ਤੌਰ ਤੇ ਭੀ ਲਫ਼ਜ਼ ਜੱਗ ਵਰਤ ਦਿਆ ਕਰਦੇ ਹਨ।

ਹਿੰਦੂ ਕੌਮ ਦੀਆਂ ਸਾਰੀਆਂ ਰੀਤਾਂ ਰਸਮਾਂ ਬ੍ਰਾਹਮਣ ਦੀ ਅਗਵਾਈ ਵਿਚ ਹੀ ਹੁੰਦੀਆਂ ਹਨ। ਜੱਗ ਦੇ ਮੌਕੇ ਤੇ ਇਹਨਾਂ ਦੀਆਂ ਪੰਜੇ ਉਂਗਲੀਆਂ ਘਿਉ ਵਿਚ ਹੁੰਦੀਆਂ ਹਨ।

ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਰਹਿੰਦੇ ਬਵੰਜਾ ਕਵੀਆਂ ਵਿਚੋਂ ਕਈ ਵਿਦਵਾਨ ਬ੍ਰਾਹਮਣ ਪੰਡਿਤ ਭੀ ਸਨ। ਜੱਗ ਦਾ ਜ਼ਿਕਰ ਸੁਣ ਸੁਣ ਕੇ ਇਹਨਾਂ ਨੂੰ ਹਿੰਦੂ ਰਾਜਿਆਂ ਦੇ ਜੱਗਾਂ ਵਿਚ ਹੁੰਦੀ ਆਪਣੀ ਇੱਜ਼ਤ ਚੇਤੇ ਆਉਣ ਲੱਗ ਪਈ। ਕਈਆਂ ਦੇ ਮਨ ਦੇ ਵਿਚ ਇਹ ਲਾਲਸਾ ਤੇ ਤਾਂਘ ਪੈਦਾ ਹੋਈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਰਚਾਏ ਇਸ ਜੱਗ ਵਿਚ ਭੀ ਉਹਨਾਂ ਨੂੰ ਭੋਜਨ ਪਾਣ ਵਾਸਤੇ ਪਹਿਲਾ ਹੱਕ ਮਿਲੇ। ਪਰ ਇਹਨਾਂ ਦੇ ਬਣਾਏ ਹੋਏ ਇਹੀ ਹੱਕ ਮੁਕਾਣ ਲਈ ਤਾਂ ਗੁਰੂ ਨਾਨਕ ਦੇਵ ਜੀ ਨੇ ਬੀੜਾ ਚੁੱਕਿਆ ਸੀ। ਬ੍ਰਾਹਮਣਾਂ ਨੂੰ ਕੋਈ ਉਚੇਚਾ ਆਦਰ ਨਾ ਮਿਲਿਆ। ਉਹਨਾਂ ਨੇ ਸਤਿਗੁਰੂ ਜੀ ਪਾਸ ਰੋਸ ਪਰਗਟ ਕੀਤਾ।

ਗੁਰੂ ਗੋਬਿੰਦ ਸਿੰਘ ਜੀ ਇਨਸਾਨੀ ਜੀਵਨ ਨਾਲ ਸੰਬੰਧ ਰੱਖਣ ਵਾਲੇ ਕਈ ਅਸੂਲਾਂ ਦਾ ਸ੍ਰੋਤਿਆਂ ਤੇ ਦਰਸ਼ਕਾਂ ਦੇ ਮਨ ਵਿਚ ਡੂੰਘਾ ਪ੍ਰਭਾਵ ਪਾਣ ਲਈ ਹਾਸ-ਰਸ ਦੇ ਕੌਤਕ ਜਾਂ ਬਚਨ ਵਰਤ ਦਿਆ ਕਰਦੇ ਸਨ। ਬ੍ਰਾਹਮਣਾਂ ਦਾ ਕ੍ਰੋਧ ਮੱਠਾ ਕਰਨ ਲਈ ਸਤਿਗੁਰੂ ਜੀ ਉਹਨਾਂ ਨੂੰ ਹੱਸ ਕੇ ਆਖਣ ਲੱਗੇ ਕਿ ਸਾਨੂੰ ਤੁਹਾਡਾ ਚੇਤਾ ਹੀ ਨਹੀਂ ਸੀ ਰਿਹਾ। ਗੁਰੂ ਪਾਤਿਸ਼ਾਹ ਨੇ ਤਾਂ ਰਮਜ਼-ਭਰੇ ਤਰੀਕੇ ਨਾਲ ਉਨ੍ਹਾਂ ਨੂੰ ਸਮਝਾਇਆ ਸੀ ਕਿ ਚੇਤਾ ਉਹਨਾਂ ਬਾਰੇ ਵਿੱਸਰਦਾ ਹੈ ਜਿਨ੍ਹਾਂ ਦੀ ਲੋੜ ਨਾ ਰਹੇ। ਪਰ ਉਹ ਅਜੇ ਭੀ ਆਪਣਾ ਹੱਕ ਜਤਾਉਣੋਂ ਨਾ ਟਲੇ। ਆਖ਼ਰ ਸਤਿਗੁਰੂ ਜੀ ਨੇ ਖੁੱਲ੍ਹੇ ਲਫ਼ਜ਼ਾਂ ਵਿਚ ਬ੍ਰਹਾਮਣਾਂ ਨੂੰ ਕਹਿ ਦਿਤਾ ਕਿ ਸੇਵਾ ਦਾ ਹੱਕ ਉਹਨਾਂ ਦਾ ਹੀ ਹੁੰਦਾ ਹੈ ਜਿਨ੍ਹਾਂ ਨੇ ਆਪਣਾ ਆਪ ਦੂਜਿਆਂ ਦੀ ਖ਼ਾਤਰ ਕੁਰਬਾਨ ਕਰ ਦਿਤਾ ਹੋਵੇ, ਜਿਹੜੇ ਦੁਖੀਏ ਗ਼ਰੀਬਾਂ ਦੀ ਖ਼ਾਤਰ ਸਿਰ ਤਲੀ ਉੱਤੇ ਰੱਖੀ ਫਿਰਦੇ ਹੋਣ। ਤੁਸਾਂ ਉਚ ਜਾਤੀਏ ਬ੍ਰਾਹਮਣਾਂ ਨੇ ਸਦੀਆਂ ਤੋਂ ਕ੍ਰੋੜਾਂ ਬੰਦਿਆਂ ਨੂੰ ਸ਼ੂਦਰ ਆਖ ਆਖ ਕੇ ਪੈਰਾਂ ਹੇਠ ਲਤਾੜਿਆ ਹੋਇਆ ਸੀ। ਗੁਰੂ ਨਾਨਕ ਪਾਤਿਸ਼ਾਹ ਆਏ, ਉਹਨਾਂ ਦਾ ਸੱਦ ਸੁਣ ਕੇ ਇਹਨਾਂ ਲੋਕਾਂ ਨੇ ਤੁਹਾਡੀ ਗੁਲਾਮੀ ਦਾ ਜੂਲਾ ਲਾਹੁਣ ਲਈ ਸਿਰ ਤਲੀ ਉੱਤੇ ਰੱਖ

ਲਿਆ। ਤੁਸੀ ਇਹਨਾਂ ਨੂੰ ਆਪਣੇ ਨਾਲੋਂ ਨੀਵੀਂ ਜਾਤ ਦੇ ਸਮਝਦੇ ਹੋ, ਪਰ ਅਸਲ ਵਿਚ ਇਹੀ ਹਨ ਦਾਨ ਸੇਵਾ ਦੇ ਹੱਕਦਾਰ, ਕਿਉਂਕਿ ਇਹਨਾਂ ਨੇ ਆਪਣਾ ਸਭ ਕੁਝ ਦੂਜਿਆਂ ਦੀ ਖ਼ਾਤਰ ਕੁਰਬਾਨ ਕੀਤਾ ਹੋਇਆ ਹੈ। ਇਹ ਸੁਣ ਕੇ ਉਹਨਾਂ ਬ੍ਰਾਹਮਣਾਂ ਦੀ ਆਸ ਦਾ ਲੱਕ ਟੁੱਟ ਗਿਆ।

ਸਤਿਗੁਰੂ ਜੀ ਨੇ ਉਹਨਾਂ ਬ੍ਰਾਹਮਣਾਂ ਨੂੰ ਦੱਸੇ ਆਪਣੇ ਖ਼ਿਆਲ ਸਵਈਆਂ ਵਿਚ ਇਉਂ ਦਰਜ ਕੀਤੇ :

**ਜੋ ਕਿਛੁ ਲੇਖੁ ਲਿਖਿਓ ਬਿਧਨਾ, ਸੋਈ ਪਾਈਅਤ ਮਿਸ੍ਰ ਜੂ ਸ਼ੋਕ ਨਿਵਾਰੋ।**
**ਮੇਰੋ ਕਛੂ ਅਪਰਾਧ ਨਹੀਂ, ਗਯੋ ਯਾਦ ਤੇ ਭੂਲਿ, ਨ ਕੋਪ ਚਿਤਾਰੋ।**
**ਬਾਗੋ ਨਿਹਾਲੀ ਪਠੈ ਦੈ ਹੌਂ ਆਜ ਭਲੇ ਤੁਮ ਕਉ, ਨਿਹਚੈ ਜੀਅ ਧਾਰੋ।**
**ਛਤ੍ਰੀ ਸਭੈ ਕ੍ਰਿਤ ਬਿਪ੍ਰਨ ਕੇ, ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ।੧।**

**ਜੁੱਧ ਜਿੱਤੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ।**
**ਅਘ ਓਘ ਟਰੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ।**
**ਇਨ ਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ, ਇਨ ਹੀ ਕੀ ਕ੍ਰਿਪਾ ਸਭਿ ਸਤ੍ਰੂ ਮਰੇ।**
**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ। ਨਹੀ ਮੋ ਸੇ ਗਰੀਬ ਕਰੋਰ ਪਰੇ।੨।**

**ਸੇਵ ਕਰੀ ਇਨ ਹੀ ਕੀ ਭਾਵਤ, ਔਰ ਕੀ ਸੇਵ ਸੁਹਾਤ ਨ ਜੀ ਕਉ।**
**ਦਾਨ ਦੀਯੋ ਇਨ ਹੀ ਕਉ ਭਲੋ, ਅਰੁ ਆਨ ਕਉ ਦਾਨ ਨ ਲਾਗਤ ਨੀਕੋ।**
**ਆਗੈ ਫਲੈ ਇਨ ਹੀ ਕਉ ਦੀਯੋ, ਜਗ ਮਹਿ ਜਸੁ, ਔਰ ਦੀਯੋ ਸਭ ਫੀਕੋ।**
**ਮੋ ਗ੍ਰਿਹ ਮਹਿ ਤਨ ਤੇ ਮਨ ਤੇ ਸਿਰ ਲੌ ਧਨ ਹੈ, ਸਭ ਹੀ ਇਨ ਹੀ ਕੋ।੩।**

**ਦੋਹਰਾ : ਚਟਪਟਾਇ ਚਿੱਤ ਮਹਿ ਜਰਿਓ, ਤ੍ਰਿਣ ਜਿਉਂ ਕ੍ਰੁਧਤ ਹੋਇ।**
**ਖੋਜ ਰੋਜ ਕੇ ਹੇਤਿ ਲੱਗਿ, ਦਯੋ ਮਿਸ੍ਰ ਜੂ ਰੋਇ।੪।**

## *ਜੀਵਨ-ਪ੍ਰਣ—*

ਅਗਲੇ ਦਿਨ ਪਹਿਲੀ ਵੈਸਾਖ ਨੂੰ ਸਵੇਰੇ ਪਹਿਲੇ ਦਿਨ ਦੇ ਚੁਣੇ ਪੰਜਾਂ ਸਿੱਖਾਂ ਨੂੰ ਸਤਿਗੁਰੂ ਜੀ ਨੇ ਹਿਦਾਇਤ ਕੀਤੀ ਕਿ ਸਣੇ ਕੇਸੀਂ ਇਸ਼ਨਾਨ ਕਰ ਕੇ ਤਖ਼ਤ ਸ੍ਰੀ ਕੇਸਗੜ੍ਹ ਦੇ ਸਾਹਮਣੇ ਪੇਸ਼ ਹੋਵੋ। ਹਜ਼ੂਰ ਨੇ ਲੋਹੇ ਦੇ ਇਕ ਬਾਟੇ ਵਿਚ ਜਲ ਤੇ ਪਤਾਸੇ ਪਾ ਕੇ ਜਪੁ, ਜਾਪੁ, ਸਵਈਏ, ਚੌਪਈ, ਅਨੰਦ—ਇਹਨਾਂ ਪੰਜ ਬਾਣੀਆਂ ਦਾ ਪਾਠ ਕਰ ਕੇ "ਅੰਮ੍ਰਿਤ" ਤਿਆਰ ਕੀਤਾ। ਉਹਨਾਂ ਪੰਜ

ਸਿੱਖਾਂ ਨੂੰ ਇਹ ਤਿਆਰ ਕੀਤਾ "ਅੰਮ੍ਰਿਤ" ਸਤਿਗੁਰੂ ਜੀ ਨੇ ਆਪ ਛਕਾਇਆ। ਸਿਰ ਤਲੀ ਉੱਤੇ ਰੱਖਣ ਦੇ ਸਿਲਸਿਲੇ ਵਿਚੋਂ ਉਹਨਾਂ ਨੂੰ ਹੇਠ-ਲਿਖੀਆਂ ਚਾਰ ਬੱਜਰ ਕੁਰਹਿਤਾਂ ਤੋਂ ਵਰਜਿਆ :

### *ਤੁਰਕਣੀ ਦਾ ਸੰਗ—*

ਪਰ-ਇਸਤ੍ਰੀ ਦੇ ਸੰਗ ਵਲੋਂ ਤਾਂ ਗੁਰੂ ਨਾਨਕ ਦੇਵ ਜੀ ਦੇ ਵੇਲੇ ਹੀ ਵਰਜਿਆ ਗਿਆ ਸੀ। 'ਅਖੀ ਸੂਤਕੁ ਵੇਖਣਾ, ਪਰ ਤ੍ਰਿਅ ਪਰ ਧਨ ਰੂਪੁ'—ਇਹ ਹੁਕਮ ਗੁਰੂ ਨਾਨਕ ਦੇਵ ਜੀ ਨੇ ਹੀ ਕੀਤਾ ਸੀ, ਸੋ ਆਸਾ ਦੀ ਵਾਰ ਵਿਚ ਸਿੱਖ ਹਰ ਰੋਜ਼ ਚੇਤੇ ਕਰਦੇ ਆ ਰਹੇ ਸਨ। 'ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ—ਇਹ ਬਚਨ ਗੁਰੂ ਅਰਜਨ ਦੇਵ ਜੀ ਦਾ ਭੀ ਸਿੱਖ ਰੋਜ਼ ਸੁਖਮਨੀ ਸਾਹਿਬ ਵਿਚ ਪੜ੍ਹਦੇ ਸਨ। ਤੇ, ਇਸ ਦੇ ਅਨੁਸਾਰ ਆਪਣਾ ਆਚਰਨ ਪਵਿੱਤਰ ਰੱਖਣ ਦਾ ਨਿਸ਼ਾਨਾ ਆਪਣੇ ਸਾਹਮਣੇ ਰੱਖਦੇ ਸਨ। ਪਰ ਗੁਰੂ ਗੋਬਿੰਦ ਸਿੰਘ ਜੀ ਨੇ ਵੇਖਿਆ ਕਿ ਤੁਰਕਾਂ ਨਾਲ ਛਿੜੇ ਝਗੜਿਆਂ ਦੇ ਕਾਰਨ ਬਦਲੇ ਦੇ ਅਸਰ ਹੇਠ, ਤੁਰਕ ਇਸਤ੍ਰੀ ਦੇ ਕੁਸੰਗ ਦੇ ਵਿਕਾਰ ਦੀ ਸੰਭਾਵਨਾ ਭੀ ਹੋ ਸਕਦੀ ਹੈ। ਇਸ ਵਾਸਤੇ ਉਹਨਾਂ 'ਪਰ-ਇਸਤ੍ਰੀ' ਦੇ ਥਾਂ ਲਫ਼ਜ਼ 'ਤੁਰਕਣੀ' ਵਰਤਿਆ, ਜਿਸ ਦਾ ਭਾਵ ਸੀ ਕਿ ਵੈਰੀ ਦੀ ਇਸਤ੍ਰੀ ਵਲ ਭੀ ਭੈੜੀ ਨਿਗਾਹ ਨਹੀਂ ਰੱਖਣੀ।

### *ਕੁੱਠਾ ਮਾਸ—*

ਮੁਸਲਮਾਨ ਲੋਕ ਪਸ਼ੂ ਨੂੰ ਤਲਵਾਰ ਦੇ ਇਕੋ ਵਾਰ ਨਾਲ ਮਾਰਨ ਦੇ ਥਾਂ ਛੁਰੀ ਨਾਲ ਕੋਹ ਕੋਹ ਕੇ ਮਾਰਦੇ ਹਨ। ਇਸੇ ਵਾਸਤੇ ਉਸ ਨੂੰ ਕੋਹਿਆ ਹੋਇਆ ਜਾਂ ਕੁੱਠਾ ਮਾਸ ਕਿਹਾ ਜਾਂਦਾ ਹੈ। 'ਕੁਹਣਾ' ਤੋਂ 'ਕੁੱਠਾ' ਭੂਤ ਕਾਰਦੰਤਕ (Past Participle) ਹੈ।

ਜਦੋਂ ਭੀ ਕਿਸੇ ਇਕ ਦੇਸ਼ ਦੇ ਲੋਕ ਕਿਸੇ ਦੂਜੇ ਦੇਸ਼ ਨੂੰ ਆਪਣਾ ਗ਼ੁਲਾਮ ਬਣਾਂਦੇ ਹਨ, ਤਾਂ ਸਭ ਤੋਂ ਪਹਿਲਾਂ ਉਹਨਾਂ ਲੋਕਾਂ ਨੂੰ ਸ਼ਸਤ੍ਰ-ਹੀਣ ਕੀਤਾ ਜਾਂਦਾ ਹੈ। ਹਿੰਦੁਸਤਾਨ ਵਿਚ ਤਾਂ ਬ੍ਰਾਹਮਣਾਂ ਦੀ ਕਿਰਪਾ ਨਾਲ ਅੱਗੇ ਹੀ ਤਿੰਨ-ਚੌਥਾਈ ਲੋਕ ਸ਼ਸਤ੍ਰ-ਹੀਣ ਸਨ। ਖਤ੍ਰੀ (ਰਾਜਪੂਤ, ਮਰਹੱਟੇ ਆਦਿਕ) ਲੋਕ ਹੀ ਸ਼ਸਤ੍ਰ ਧਾਰਨ ਦੇ ਹੱਕਦਾਰ ਸਨ। ਸੋ, ਹਿੰਦੂ ਕੌਮ ਨੂੰ ਸ਼ਸਤ੍ਰ-ਹੀਣ ਕਰਨ ਲਈ ਪਠਾਣਾਂ ਤੇ ਮੁਗ਼ਲਾਂ ਨੂੰ ਬਹੁਤੀ ਮਿਹਨਤ ਨਹੀਂ ਕਰਨੀ ਪਈ ਸੀ। ਫਿਰ ਭੀ ਜੋ ਕੁਝ ਉਹਨਾਂ ਨੇ ਕੀਤਾ, ਆਪਣੇ ਕਾਜ਼ੀਆਂ ਦੀ ਮਦਦ ਨਾਲ ਸ਼ਰਹ ਦੇ ਹੁਕਮ ਅਨੁਸਾਰ ਕੀਤਾ। ਕਸਾਈ ਦੇ ਹੱਥ ਦੇ ਬਣੇ ਮਾਸ ਤੋਂ ਛੁਟ ਬਾਕੀ

ਸਭ ਦੀ ਮਨਾਹੀ ਕਰ ਦਿੱਤੀ ਗਈ। ਇਸ ਦਾ ਭਾਵ ਇਹ ਸੀ ਕਿ ਮਾਸ ਬਣਾਣ ਦੇ ਬਹਾਨੇ ਭੀ ਕਿਸੇ ਹਿੰਦੂ ਕੋਲ ਕੋਈ ਸ਼ਸਤ੍ਰ ਨਾ ਰਹਿ ਜਾਏ।

ਸਿੱਖ ਧਰਮ ਦਾ ਨਿਸ਼ਾਨਾ ਹੈ ਕਿ ਨਾ ਕਿਸੇ ਤੋਂ ਡਰੇ ਤੇ ਨਾ ਕਿਸੇ ਨੂੰ ਡਰਾਏ। ਸ਼ਸਤ੍ਰ-ਹੀਣ ਹੋਣਾ ਆਪਣੀ ਮੌਤ ਸਹੇੜਨੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਅਣਖ-ਘਾਤਕ ਹੇਠੀ ਭਰੀ ਅਤੇ ਗ਼ੁਲਾਮੀ ਵਿਚ ਜਕੜਨ ਵਾਲੀ ਸ਼ਰਹ ਦੀ ਬੰਦਸ਼ ਨੂੰ ਠੁਕਰਾ ਦਿਤਾ ਅਤੇ ਹੁਕਮ ਕਰ ਦਿਤਾ ਕਿ ਕੋਈ ਸਿੱਖ ਕੁੱਠਾ ਨਾ ਖਾਏ।

*ਤਮਾਕੂ—*

ਭੰਗ, ਚਰਸ, ਸ਼ਰਾਬ਼ ਆਦਿਕ ਸਭ ਨਸ਼ਿਆਂ ਦੀ ਹਰੇਕ ਧਰਮ ਮਜ਼ਹਬ ਅੰਦਰ ਮਨਾਹੀ ਹੈ। ਹਰੇਕ ਦੇ ਭਾਈਚਾਰੇ ਵਿਚ ਇਹਨਾਂ ਵਲੋਂ ਨਫ਼ਰਤ ਹੈ। ਸ਼ਰਾਬੀ ਭੰਗੀ ਚਰਸੀ ਲੋਕ ਇਹ ਦਲੇਰੀ ਨਹੀਂ ਕਰ ਸਕਦੇ ਕਿ ਭਾਈਚਾਰਕ ਸਭਾ ਵਿਚ ਬਹਿ ਕੇ ਖੁੱਲ੍ਹਮ-ਖੁੱਲ੍ਹਾ ਸ਼ਰਾਬ ਭੰਗ ਆਦਿਕ ਵਰਤ ਸਕਣ। ਫਿਰ ਵੀ ਕੁਸੰਗ ਵਿਚ ਫਸ ਕੇ ਕੁਸੰਗੀ ਲੋਕ ਲੁਕ-ਛਿਪ ਕੇ ਇਹ ਚੀਜ਼ਾਂ ਵਰਤਦੇ ਆ ਰਹੇ ਹਨ। ਗੁਰਬਾਣੀ ਵਿਚ ਭੀ ਇਨ੍ਹਾਂ ਵਲੋਂ ਵਰਜਿਆ ਗਿਆ ਹੈ।

ਪਰ ਤਮਾਕੂ ਇਕ ਐਸਾ ਨਸ਼ਾ ਹੈ ਜੋ ਸਸਤਾ ਭੀ ਹੈ, ਤੇ ਸ਼ਰਾਬ ਭੰਗ ਆਦਿਕ ਵਾਂਗ ਮਤਿ-ਹੀਣ ਭੀ ਨਹੀਂ ਕਰਦਾ। ਫਿਰ ਭੀ ਬਾਕੀ ਨਸ਼ਿਆਂ ਵਾਂਗ ਇਹ ਭੀ ਸਰੀਰ ਅਤੇ ਆਚਰਨ ਦੋਹਾਂ ਉੱਤੇ ਮਾੜਾ ਅਸਰ ਪਾਂਦਾ ਹੈ। ਜਹਾਂਗੀਰ ਦੇ ਸਮੇ ਤਮਾਕੂ ਹਿੰਦੁਸਤਾਨ ਵਿਚ ਆਇਆ। ਲੋਕਾਂ ਦੇ ਇਤਨਾ ਮੂੰਹ ਲੱਗਾ ਕਿ ਭਾਈਚਾਰੇ ਵਿਚ ਖੁੱਲ੍ਹਮ-ਖੁੱਲ੍ਹਾ ਇਸ ਦੀ ਵਰਤੋਂ ਸ਼ੁਰੂ ਹੋ ਗਈ। ਇਸ ਦੇ ਰੋਕਣ ਲਈ ਜਹਾਂਗੀਰ ਨੂੰ ਭੀ ਫ਼ੁਰਮਾਨ ਜਾਰੀ ਕਰਨੇ ਪਏ।

ਸਤਿਗੁਰੂ ਜੀ ਨੇ ਚਾਰ ਬੱਜਰ ਕੁਰਹਿਤਾਂ ਵਿਚ ਤਮਾਕੂ ਦਾ ਨਾਮ ਖ਼ਾਸ ਤੌਰ ਤੇ ਵਰਤ ਦਿੱਤਾ ਤੇ ਇਨਸਾਨੀ ਜੀਵਨ ਨੂੰ ਇਸ ਦੇ ਵਿਹੁਲੇ ਅਸਰ ਤੋਂ ਬਚਾਣ ਦਾ ਜਤਨ ਕੀਤਾ।

*ਕੇਸਾਂ ਦੀ ਬੇ-ਅਦਬੀ—*

ਪਿਆਰ ਦੀ ਇਹ ਸਿਫ਼ਤ ਹੈ ਕਿ ਜਿਸ ਨਾਲ ਪਿਆਰ ਹੋਵੇ ਉਸਦਾ ਸਰੀਰਕ ਸਰੂਪ ਅਤੇ ਆਤਮਕ ਜੀਵਨ ਦੋਵੇਂ ਹੀ ਪਿਆਰੇ ਲੱਗਦੇ ਹਨ। ਗੁਰੂ ਨਾਨਕ ਦੇਵ ਜੀ ਦੇ ਕੇਸ ਸਾਬਤ ਸਨ। ਇਹੀ ਗੱਲ ਉਹਨਾਂ ਦੀਆਂ ਪੁਰਾਤਨ

ਜਨਮ-ਸਾਖੀਆਂ ਤੋਂ ਸਿੱਧ ਹੁੰਦੀ ਹੈ। ਪਰ ਉਹਨਾਂ ਇਹ ਕੋਈ ਅਲੌਕਿਕ ਗੱਲ ਨਹੀਂ ਸੀ ਕੀਤੀ। ਸਭ ਰਿਸ਼ੀ ਮੁਨੀ ਅਵਤਾਰ ਪੈਗ਼ੰਬਰ ਕੇਸਾ-ਧਾਰੀ ਹੋਇਆ ਕਰਦੇ ਸਨ।

ਸਤਿਗੁਰੂ ਜੀ ਦੇ ਕਈ ਨਾਮ-ਲੇਵਾ ਸਿੱਖ ਭੀ ਆਪਣੇ ਆਪ ਹੀ ਕੇਸ ਰੱਖਣ ਲੱਗ ਪਏ। ਗੁਰ-ਵਿਅਕਤੀਆਂ ਬਾਰੇ ਤਾਂ ਸਤੇ ਬਲਵੰਡ ਨੇ ਲਿਖ ਦਿਤਾ—

**ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ।**

ਗੁਰੂ ਤੇਗ ਬਹਾਦਰ ਸਾਹਿਬ ਦੇ ਵੇਲੇ ਤਕ ਕੇਸਾਂ ਬਾਰੇ ਸਿੱਖਾਂ ਵਾਸਤੇ ਕੋਈ ਖ਼ਾਸ ਮਰਯਾਦਿਕ ਹੁਕਮ ਨਹੀਂ ਸੀ। ਪਰ ਜਦੋਂ ਉਹਨਾਂ ਦੀ ਸ਼ਹਾਦਤ ਤੋਂ ਪਿਛੋਂ ਦਿੱਲੀ-ਨਿਵਾਸੀ ਸਿੱਖ ਚਾਂਦਨੀ ਚੌਕ ਵਿਚ ਪਏ ਸਤਿਗੁਰੂ ਜੀ ਦੇ ਸ਼ਹੀਦ ਹੋਏ ਧੜ ਦੀ ਉੱਘੜ ਕੇ ਅੰਤਮ ਸੇਵਾ ਕਰਨ ਦੀ ਦਲੇਰੀ ਨਾ ਕਰ ਸਕੇ, ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਕੇਸ ਰੱਖਣ ਦਾ ਹੁਕਮ ਦੇ ਦਿਤਾ।

ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਬ੍ਰਾਹਮਣਾਂ, ਖੱਤ੍ਰੀ ਕਰਮਚਾਰੀਆਂ ਅਤੇ ਮੁਗ਼ਲ ਹਾਕਮਾਂ ਨਾਲ ਟੱਕਰ ਲੱਗ ਚੁੱਕੀ ਸੀ, ਅਤੇ ਦਿਨੋ-ਦਿਨ ਵਧਦੀ ਚਲੀ ਆ ਰਹੀ ਸੀ। ਜਿਨ੍ਹਾਂ ਨੇ ਕ੍ਰੋੜਾਂ ਸ਼ੂਦਰ ਅਖਵਾਂਦੇ ਬੰਦਿਆਂ ਦੇ ਸਿਰ ਤੋਂ ਧਾਰਮਿਕ, ਭਾਈਚਾਰਕ ਅਤੇ ਰਾਜਸੀ ਗ਼ੁਲਾਮੀ ਦਾ ਜੂਲਾ ਲਾਹੁਣਾ ਸੀ, ਉਹਨਾਂ ਦਾ ਜੀਵਨ-ਪੰਧ ਕੁਦਰਤੀ ਤੌਰ ਤੇ ਕਸ਼ਟਾਂ ਔਖਿਆਈਆਂ ਨਾਲ ਹੀ ਭਰਪੂਰ ਹੋ ਸਕਦਾ ਸੀ। ਇਨ੍ਹਾਂ ਤੋਂ ਡੋਲਣ ਵਾਲੇ ਬੰਦੇ ਸਤਿਗੁਰੂ ਜੀ ਦੇ ਇਸ ਸੂਰਮਿਆਂ ਵਾਲੇ ਆਦਰਸ਼ ਉਤੇ ਤੁਰਨ-ਜੋਗੇ ਨਹੀਂ ਸਨ ਹੋ ਸਕਦੇ। ਭਾਈਚਾਰੇ ਵਿਚੋਂ ਅਜ਼ਮਾਇਸ਼ਾਂ ਵੇਲੇ ਇਕ ਭੀ ਥਿੜਕਿਆ ਹੋਇਆ ਬੰਦਾ ਹੋਰ ਕਈ ਸਾਥੀਆਂ ਦੀ ਘਬਰਾਹਟ ਦਾ ਕਾਰਨ ਬਣ ਸਕਦਾ ਸੀ।

**ਦਾਗੇ ਹੋਇ ਸੁ ਰਣ ਮਹਿ ਜੂਝਹਿ,**
**ਬਿਨੁ ਦਾਗੇ ਭਗਿ ਜਾਹੀ।**

ਦੇ ਨਿਯਮ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਦਿਤਾ ਕਿ ਜਿਨ੍ਹਾਂ ਨੇ ਆਪਣਾ ਸਿਰ ਤਲੀ ਉਤੇ ਰੱਖਣਾ ਹੈ, ਜਿਨ੍ਹਾਂ ਨੇ ਇਸ ਪਹਾੜੀ ਉਚਾਣ ਦੇ ਪੈਂਡੇ ਪੈਣਾ ਹੈ, ਉਹ ਉਘੜ ਕੇ ਇਧਰ ਪੈਰ ਧਰਨ।

ਕੇਸਾਂ ਦੀ ਬੇ-ਅਦਬੀ ਭੀ ਚਾਰ ਬੱਜਰ ਕੁਰਹਿਤਾਂ ਵਿਚ ਸ਼ਾਮਲ ਕੀਤੀ ਗਈ।

## *ਨਾਮ ਦੀ ਤਬਦੀਲੀ—*

ਪੰਜਾਂ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਅਤੇ ਉਹਨਾਂ ਤੋਂ ਜੀਵਨ-ਪ੍ਰਣ ਲੈ ਕੇ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਦੇ ਅੰਦਰ ਨਵਾਂ ਆਤਮਕ ਹੁਲਾਰਾ ਪੈਦਾ ਕੀਤਾ ਉਥੇ ਉਹਨਾਂ ਦੇ ਨਾਮ ਵਿਚ ਤਬਦੀਲੀ ਕਰ ਕੇ ਭੀ ਉਸ ਹੁਲਾਰੇ ਨੂੰ ਹੋਰ ਉਤਸ਼ਾਹਿਤ ਕੀਤਾ। ਅੰਮ੍ਰਿਤ-ਧਾਰੀ ਸਿੱਖ ਦੇ ਨਾਮ ਨਾਲ ਲਫ਼ਜ਼ 'ਸਿੰਘ' ਵਰਤਣਾ ਜ਼ਰੂਰੀ ਕਰ ਦਿਤਾ ਗਿਆ।

ਪਹਿਲੇ ਪੰਜ ਅੰਮ੍ਰਿਤਧਾਰੀ ਸਿੱਖਾਂ ਨੂੰ ਸਤਿਗੁਰੂ ਜੀ ਨੇ 'ਪੰਜ ਪਿਆਰੇ' ਦੇ ਪਿਆਰ-ਭਰੇ ਲਫ਼ਜ਼ਾਂ ਨਾਲ ਯਾਦ ਕੀਤਾ। ਅੰਮ੍ਰਿਤ ਛਕਣ ਤੋਂ ਪਿਛੋਂ ਉਹਨਾਂ ਦੇ ਨਾਮ ਇਉਂ ਪ੍ਰਸਿੱਧ ਹੋਏ :

ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਸਾਹਿਬ ਸਿੰਘ, ਭਾਈ ਮੁਹਕਮ ਸਿੰਘ।

## *ਆਪੇ ਗੁਰੁ ਚੇਲਾ—*

ਜਦੋਂ ਪੰਜ ਪਿਆਰੇ ਅੰਮ੍ਰਿਤ ਛਕ ਚੁਕੇ ਤਾਂ ਸਤਿਗੁਰੂ ਜੀ ਨੇ ਉਹਨਾਂ ਨੂੰ ਪ੍ਰੇਰਨਾ ਕੀਤੀ ਤੇ ਆਖਿਆ ਕਿ ਉਹੀ ਪੰਜ ਬਾਣੀਆਂ ਪੜ੍ਹ ਕੇ 'ਅੰਮ੍ਰਿਤ' ਤਿਆਰ ਕਰ ਕੇ ਸਾਨੂੰ ਭੀ ਅੰਮ੍ਰਿਤ ਛਕਾਓ ਅਤੇ ਸਾਥੋਂ ਭੀ ਉਹੀ ਜੀਵਨ-ਪ੍ਰਣ ਲਵੋ।

ਇਹ ਇਕ ਅਲੌਕਿਕ ਖੇਡ ਸੀ ਕਿ ਇਤਨਾ ਸਮਰੱਥ ਬੀਰ ਗੁਰੂ ਆਪਣੇ ਹੀ ਸਜਾਏ ਹੋਏ ਸਿੰਘਾਂ ਦਾ ਸਿੱਖ ਬਣੇ। 'ਪੰਜ ਪਿਆਰੇ' ਪਹਿਲਾਂ ਤਾਂ ਬੜੇ ਹੈਰਾਨ ਹੋਏ। ਫਿਰ ਹੁਕਮ ਅਨੁਸਾਰ ਉਹਨਾਂ ਨੇ ਸਤਿਗੁਰੂ ਜੀ ਨੂੰ ਅੰਮ੍ਰਿਤ ਛਕਾ ਕੇ ਉਹਨਾਂ ਤੋਂ ਭੀ ਜੀਵਨ-ਪ੍ਰਣ ਲੈ ਕੇ ਉਹਨਾਂ ਦਾ ਨਾਮ ਗੋਬਿੰਦ ਸਿੰਘ ਰੱਖਿਆ।

## *ਖੁਲ੍ਹਾ ਅੰਮ੍ਰਿਤ ਪ੍ਰਚਾਰ—*

ਸਤਿਗੁਰੂ ਜੀ ਦੀ ਹਿਦਾਇਤ ਅਨੁਸਾਰ ਪੰਜ ਪਿਆਰਿਆਂ ਨੇ ਫਿਰ ਨਵੇਂ ਸਿਰੇ ਤਿਆਰ ਕਰ ਕੇ ਪੰਜੀ ਹੋਰ ਸਿੰਘਾਂ ਨੂੰ ਅੰਮ੍ਰਿਤ ਛਕਾਇਆ। ਇਸ ਤਰ੍ਹਾਂ ਅਗਾਂਹ ਅੰਮ੍ਰਿਤ ਛਕਾਣ ਲਈ ਛੇ ਜੱਥੇ ਤਿਆਰ ਹੋ ਗਏ। ਇਸੇ ਹੀ ਤਰ੍ਹਾਂ ਹੋਰ ਹੋਰ ਜਥੇ ਤਿਆਰ ਹੁੰਦੇ ਗਏ ਅਤੇ ਸ਼ਾਮ ਤਕ ਪਹਿਲੇ ਹੀ ਦਿਨ ਹਜ਼ਾਰਾਂ ਸਿੰਘਾਂ ਨੇ ਅੰਮ੍ਰਿਤ ਛਕ ਲਿਆ।

## *ਧਿਆਨ-ਯੋਗ ਗੱਲਾਂ—*

ਅੰਮ੍ਰਿਤ ਤਿਆਰ ਕਰਨ ਵਾਲੇ ਸਿੰਘਾਂ ਵਾਸਤੇ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਉਹ ਪੰਜ ਬਾਣੀਆਂ ਜ਼ਬਾਨੀ ਯਾਦ ਹੋਣ ਜਿਹੜੀਆਂ ਅੰਮ੍ਰਿਤ ਤਿਆਰ ਕਰਨ ਵੇਲੇ ਪੜ੍ਹੀਦੀਆਂ ਹਨ। ਉਹਨਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀਆਂ ਭੀ ਤਿੰਨ ਬਾਣੀਆਂ ਹਨ—'ਜਾਪੁ, ਸਵਈਏ ਅਤੇ ਚੌਪਈ'।

ਇਸ ਤੋਂ ਸੁਤੇ ਹੀ ਅਨੁਮਾਨ ਲੱਗ ਸਕਦਾ ਹੈ ਕਿ ਸਤਿਗੁਰੂ ਜੀ ਦੇ ਸਮੇ ਸਿੱਖ ਸੰਗਤਾਂ ਵਿਚ ਗੁਰਬਾਣੀ ਜ਼ਬਾਨੀ ਯਾਦ ਕਰਨ ਦਾ ਆਮ ਉਤਸ਼ਾਹ ਸੀ, ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਣੀਆਂ ਭੀ ਅਨੇਕਾਂ ਸਿੱਖਾਂ ਨੂੰ ਯਾਦ ਸਨ।

ਗੁਰੂ ਗੋਬਿੰਦ ਸਿੰਘ ਜੀ ਨੇ ਉਸੇ ਦਿਨ ਗੁਰੂ ਨਾਨਕ ਦੇਵ ਜੀ ਦੇ ਨਾਮ-ਲੇਵਾ ਸਿੱਖਾਂ ਨੂੰ ਸਮੁੱਚੇ ਤੌਰ ਤੇ 'ਖ਼ਾਲਸਾ ਪੰਥ' ਦਾ ਨਾਮ ਦਿੱਤਾ ਅਤੇ ਹੁਕਮ ਕੀਤਾ ਕਿ ਸਿੱਖ ਇਕ ਦੂਜੇ ਨੂੰ ਮਿਲਣ ਤੇ ਜਾਂ ਇਕੱਠਾਂ ਵਿਚ ਇਕ ਦੂਜੇ ਨੂੰ ਸੰਬੋਧਨ ਕਰਨ ਲਈ ਸਦਾ—

**'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ'**

ਆਖਿਆ ਕਰਨ, ਤਾਂ ਕਿ ਹਰੇਕ ਸਿੱਖ-ਮਾਤ੍ਰ ਨੂੰ ਇਹ ਦ੍ਰਿੜ੍ਹ ਨਿਸਚਾ ਬਣਿਆ ਰਹੇ ਕਿ ਸਿਰਜਣਹਾਰ ਵਾਹਿਗੁਰੂ ਪੰਥ ਦਾ ਰਾਖਾ ਹੈ, ਇਸ ਵਾਸਤੇ ਪੰਥ ਨੇ ਸਦਾ ਚੜ੍ਹਦੀਆਂ ਕਲਾਂ ਵਿਚ ਰਹਿਣਾ ਹੈ।

ਖ਼ਾਲਸਾ ਪੰਥ ਸਾਜਣ ਤੋਂ ਪਹਿਲਾਂ ਹਰੇਕ ਗੁਰ-ਵਿਅਕਤੀ ਸ਼ਖ਼ਸੀ ਤੌਰ ਤੇ ਇਕੱਲੇ ਇਕੱਲੇ ਹੀ ਲੋਕਾਂ ਨੂੰ ਸਿੱਖ ਬਣਾਂਦੇ ਚਲੇ ਆ ਰਹੇ ਸਨ। ਪੰਜ ਪਿਆਰਿਆਂ ਦੀ ਮਰਯਾਦਾ ਚਲਾ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਖ਼ਸੀ ਗੁਰੂ ਵਾਲਾ ਸਿਲਸਿਲਾ ਅਸਲ ਵਿਚ ਉਸੇ ਹੀ ਦਿਨ ਤੋਂ ਬੰਦ ਕਰ ਦਿਤਾ। ਹਜ਼ੂਰ ਨੇ ਖੁਲ੍ਹਮ-ਖੁਲ੍ਹਾ ਇਹ ਐਲਾਨ ਭੀ ਕਰ ਦਿਤਾ ਕਿ ਖ਼ਾਲਸਾ ਗੁਰੂ ਕਾ ਰੂਪ ਹੈ, ਗੁਰੂ ਖ਼ਾਲਸੇ ਵਿਚ ਵੱਸਦਾ ਹੈ। ਕੋਈ ਸਿੱਖ ਗੁਰੂ ਅਤੇ ਖ਼ਾਲਸੇ ਵਿਚ ਕੋਈ ਫ਼ਰਕ ਨਾ ਸਮਝੇ।

ਉਹਨਾਂ ਦੇ ਇਹ ਖ਼ਿਆਲ ਉਹਨਾਂ ਦੀ ਆਪਣੀ ਬਾਣੀ ਵਿਚ ਇਉਂ ਮਿਲਦੇ ਹਨ:

## *ਪੰਚਾਇਤੀ ਜਥੇ-ਬੰਦੀ—*

ਖਾਲਸਾ ਮੇਰੋ ਰੂਪ ਹੈ ਖਾਸ।
ਖਾਲਸੇ ਮਹਿ ਹਉ ਕਰਉ ਨਿਵਾਸ॥
ਖਾਲਸਾ ਮੇਰੋ ਪਿੰਡ ਪਰਾਣ।
ਖਾਲਸਾ ਮੇਰੀ ਜਾਨ ਕੀ ਜਾਨ॥
ਖਾਲਸਾ ਮੇਰੋ ਸਤਿਗੁਰੁ ਪੂਰਾ।
ਖਾਲਸਾ ਮੇਰੋ ਸੱਜਨ ਸੂਰਾ॥
ਯਾ ਮਹਿ ਰੰਚ ਨ ਮਿਥਿਆ ਭਾਖੀ।
ਪਾਰਬ੍ਰਹਮ ਗੁਰੂ ਨਾਨਕ ਸਾਖੀ॥

## *ਖ਼ਾਸ ਉਘੇ ਨਤੀਜੇ—*

**੧. ਬ੍ਰਾਹਮਣ ਦਾ ਜੂਲਾ**—ਧਰਮ-ਸ਼ਾਸਤ੍ਰਾਂ ਅਨੁਸਾਰ ਜੰਮਣ ਤੋਂ ਮਰਨ ਸਮੇ ਤਕ ਹਿੰਦੂ ਦਾ ਸਾਰਾ ਜੀਵਨ ਬ੍ਰਾਹਮਣ ਦੀ ਅਗਵਾਈ ਦਾ ਮੁਥਾਜ ਹੈ। ਕਰਮ-ਕਾਂਡ ਦਾ ਇਕ ਭਾਰਾ ਗੁੰਝਲਦਾਰ ਸਿਲਸਿਲਾ ਹਿੰਦੂ ਦੀ ਜ਼ਿੰਦਗੀ ਦੇ ਚੁਫੇਰੇ ਤਣਿਆ ਹੋਇਆ ਹੈ। ਇਸਦੇ ਉਲੰਘਣ ਦੀ ਦਲੇਰੀ ਨਹੀਂ ਕੀਤੀ ਜਾ ਸਕਦੀ। ਇਸੇ ਦੀ ਓਟ ਲੈ ਕੇ ਹੀ ਹਰੇਕ ਹਿੰਦੂ ਦੇ ਧਾਰਮਿਕ, ਸਮਾਜਿਕ, ਤੇ ਭਾਈਚਾਰਕ ਵਿਹਾਰਾਂ ਸਮੇ ਬ੍ਰਾਹਮਣ ਸਭ ਤੋਂ ਪਹਿਲੀ ਪੂਜਾ ਸੇਵਾ-ਦੱਛਣਾ ਦਾ ਹੱਕਦਾਰ ਹੈ।

ਇਹੀ ਹੱਕ ਉਹਨਾਂ ਨੇ ਅਨੰਦਪੁਰ ਸਾਹਿਬ ਦੇ ਉਸ ਮਹਾਨ ਇਕੱਠ ਸਮੇ ਜਮਾਣ ਦਾ ਯਤਨ ਕੀਤਾ ਸੀ, ਪਰ ਅਸਫਲ ਰਹੇ। ਸਤਿਗੁਰੂ ਜੀ ਨੇ ਹਜ਼ਾਰਾਂ ਦੇ ਇਕੱਠ ਵਿਚ ਖੁੱਲ੍ਹਮ-ਖੁੱਲ੍ਹਾ ਕਹਿ ਦਿਤਾ ਕਿ ਸੇਵਾ-ਪੂਜਾ ਕਿਸੇ ਦਾ ਭੀ ਕੋਈ ਖ਼ਾਨਦਾਨੀ ਹੱਕ ਨਹੀਂ ਹੈ। ਸੇਵਾ ਉਹਨਾਂ ਦੀ ਕਰੋ ਜੋ ਕੌਮ, ਦੇਸ਼ ਅਤੇ ਮਨੁੱਖਤਾ ਦੀ ਖ਼ਾਤਰ ਆਪਣਾ ਆਪ ਕੁਰਬਾਨ ਕਰਦੇ ਹਨ।

**੨. ਜਾਤ ਦਾ ਅਭਿਮਾਨ (ਛੂਤ-ਛਾਤ)**—ਛੂਤ-ਛਾਤ ਦਾ ਕੋੜ੍ਹ ਅਤੇ ਬ੍ਰਾਹਮਣ ਦਾ ਜਾਤ-ਅਭਿਮਾਨ ਦੂਰ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਹੀ ਬੀੜਾ ਚੁੱਕਿਆ ਸੀ। ਸਤਸੰਗ ਵਿਚ ਕੜਾਹ ਪ੍ਰਸ਼ਾਦ ਅਤੇ ਸਾਂਝਾ ਗੁਰੂ ਕਾ ਲੰਗਰ ਇਹ ਦੋਵੇਂ ਮਰਯਾਦਾ ਇਸੇ ਕਰਕੇ ਚਲਾਈਆਂ ਗਈਆਂ ਸਨ। ਗੋਡੇ ਨਾਲ ਗੋਡਾ ਜੋੜੀ ਬੈਠੇ ਬੰਦਿਆਂ ਦੇ ਮਨਾਂ ਵਿਚੋਂ ਉੱਚੀ ਨੀਵੀਂ ਜਾਤ ਵਾਲੇ ਵਿਤਕਰੇ ਸੁਤੇ ਹੀ ਸਹਿਜੇ ਸਹਿਜੇ ਦੂਰ ਹੋਣ ਲੱਗ ਪਏ, ਜਦੋਂ ਉਹਨਾਂ

ਨੇ ਸਤਸੰਗ ਵਿਚੋਂ ਕੜਾਹ ਪ੍ਰਸ਼ਾਦ ਅਤੇ ਲੰਗਰ ਵਿਚੋਂ ਰੋਟੀ ਖਾਣੀ ਸ਼ੁਰੂ ਕੀਤੀ।

ਬ੍ਰਾਹਮਣਾਂ ਨੂੰ ਸ਼ਾਇਦ ਅਜੇ ਭੀ ਮੋੜਾ ਪੈਣ ਦੀ ਆਸ ਸੀ, ਤਾਹੀਏਂ ਤਾਂ ਉਹਨਾਂ ੧੬੯੯ ਦੀ ਵੈਸਾਖੀ ਦੇ ਇਕੱਠ ਸਮੇ ਭੋਜਨ ਦੇ ਪਹਿਲੋਂ ਹੱਕ ਦੀ ਮੰਗ ਕੀਤੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਜਾਤ ਵਰਨ ਪੁੱਛਣ ਤੋਂ ਬਿਨਾ ਹੀ ਇਕੋ ਬਾਟੇ ਵਿਚ ਸਭ ਨੂੰ ਅੰਮ੍ਰਿਤ ਛਕਾ ਕੇ ਵਰਨ-ਵਿਤਕਰੇ ਦਾ ਲੱਕ ਹੀ ਤੋੜ ਕੇ ਰੱਖ ਦਿਤਾ। ਇਹ ਵਰਨ-ਵਿੱਥਾਂ ਹੀ ਬ੍ਰਾਹਮਣ ਦੀਆਂ ਮੌਜਾਂ ਦਾ ਮੂਲ ਕਾਰਨ ਸਨ। ਹੁਣ ਉਸ ਨੂੰ ਖ਼ਾਲਸੇ ਪਾਸੋਂ ਇਹਨਾਂ ਮੌਜਾਂ ਦੀ ਕੋਈ ਆਸ ਨਾ ਰਹਿ ਗਈ। ਜਾਗੇ ਹੋਏ ਲੋਕਾਂ ਨੂੰ ਸਭ ਇਕੋ ਜਿਹੇ ਭਰਾ ਦਿੱਸਣ ਲੱਗ ਪਏ।

[ਨੋਟ : ਕਈ ਅਮੀਰ ਸਿੱਖ ਸਰਦਾਰ ਆਪਣੇ ਬੱਚਿਆਂ ਨੂੰ ਅੰਮ੍ਰਿਤ ਛਕਾਣ ਦਾ ਵੱਖਰਾ ਪ੍ਰਬੰਧ ਆਪਣੇ ਘਰਾਂ ਵਿਚ ਕਰ ਲੈਂਦੇ ਹਨ। ਨੌਕਰੀ ਆਦਿਕ ਦੇ ਆਪਣੇ ਕਿਸੇ ਅਸਰ-ਰਸੂਖ਼ ਹੇਠ ਪੰਜ ਸਿੰਘਾਂ ਨੂੰ ਘਰ ਸੱਦ ਕੇ ਅੰਮ੍ਰਿਤ ਤਿਆਰ ਕਰਾ ਲੈਂਦੇ ਹਨ। ਇਸ ਤਰ੍ਹਾਂ ਬੱਜਰ ਕੁਰਹਿਤਾਂ ਤੇ ਰਹਿਤ ਆਦਿਕ ਬਾਰੇ ਜ਼ਰੂਰੀ ਵਾਕਫ਼ੀਅਤ ਤਾਂ ਉਹਨਾਂ ਨੂੰ ਮਿਲ ਜਾਂਦੀ ਹੈ, ਪਰ ਸਾਧਾਰਨ ਗ਼ਰੀਬ ਸਿੱਖ ਜਨਤਾ ਤੋਂ ਵਿੱਥ ਉਹਨਾਂ ਦੇ ਅੰਦਰ ਬਣੀ ਰਹਿੰਦੀ ਹੈ।]

# ਸਿਮਰਨ ਹੀ
# ਕਰਮ-ਰੇਖ ਦੇ ਮਿਟਾਣ ਦਾ ਵਸੀਲਾ ਹੈ

*ਧਨਾਸਰੀ ਤ੍ਰਿਲੋਚਨ ਜੀ—*

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ।
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ।੧। ਰਹਾਉ।
ਸੰਕਰਾ ਮਸਤਕਿ ਬਸਤਾ, ਸੁਰਸਰੀ ਇਸਨਾਨ ਰੇ।
ਕੁਲ ਜਨ ਮਧੇ ਮਿਲ੍ਯਿੋ ਸਾਰਗਪਾਨ ਰੇ।
ਕਰਮ ਕਰਿ ਕਲੰਕੁ ਮਫੀਟਸਿ ਰੀ।੧।
ਬਿਸ੍ਵ ਕਾ ਦੀਪਕੁ ਸ੍ਵਾਮੀ, ਤਾ੍ਚੇ ਰੇ ਸੁਆਰਥੀ,
ਪੰਖੀ ਰਾਇ ਗਰੁੜ ਤਾ ਚੇ ਬਾਧਵਾ।
ਕਰਮ ਕਰਿ ਅਰੁਣ ਪਿੰਗੁਲਾ ਰੀ।੨।
ਅਨਿਕ ਪਾਤਿਕ ਹਰਤਾ, ਤ੍ਰਿਭਵਣ ਨਾਥੁ ਰੀ।
ਤੀਰਥਿ ਤੀਰਥਿ ਭ੍ਰਮਤਾ, ਲਹੈ ਨ ਪਾਰੁ ਰੀ।
ਕਰਮ ਕਰਿ ਕਪਾਲੁ ਮਫੀਟਸਿ ਰੀ।੩।
ਅੰਮ੍ਰਿਤ ਸਸੀਅ ਧੇਨੁ ਲਛਮੀ,
ਕਲਪਤਰ ਸਿਖਰਿ ਸੁਨਾਗਰ, ਨਦੀ ਚੇ ਨਾਥੰ।
ਕਰਮ ਕਰਿ ਖਾਰੁ ਮਫੀਟਸਿ ਰੀ।੪।
ਦਾਧੀਲੇ ਲੰਕਾ ਗੜੁ, ਉਪਾੜੀਲੇ ਰਾਵਣ ਬਣੁ,
ਸਲਿ ਬਿਸਲਿ ਆਣਿ ਤੋਖੀਲੇ ਹਰੀ।
ਕਰਮ ਕਰਿ ਕਛਉਟੀ ਮਫੀਟਸਿ ਰੀ।੫।
ਪੂਰਬਲੋ ਕ੍ਰਿਤ ਕਰਮੁ ਨ ਮਿਟੈ, ਰੀ ਘਰ ਗੇਹਣਿ,
ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ।
ਬਦਤਿ ਤ੍ਰਿਲੋਚਨ ਰਾਮ ਜੀ।੬।੧।

[*ਪਦ ਅਰਥ :* ਨਿੰਦਸਿ ਕਾਇ—ਤੂੰ ਕਿਉਂ ਨਿੰਦਦੀ ਹੈਂ? ਭੂਲੀ ਗਵਾਰੀ—ਹੇ ਭੁੱਲੀ ਹੋਈ ਮੂਰਖ ਜੀਵ-ਇਸਤ੍ਰੀ! ਦੁਕ੍ਰਿਤੁ—ਪਾਪ। ਸੁਕ੍ਰਿਤੁ—ਕੀਤਾ ਹੋਇਆ ਭਲਾ ਕੰਮ। ਥਾਰੋ—ਤੇਰਾ (ਆਪਣਾ)। ਰੇ—ਹੇ (ਜੀਵ-ਇਸਤ੍ਰੀ)! ।੧। ਰਹਾਉ।

ਸੰਕਰਾ ਮਸਤਕਿ—ਸ਼ਿਵ ਦੇ ਮੱਥੇ ਉੱਤੇ। ਸੁਰਸਰੀ—ਗੰਗਾ। ਮਧੇ—ਵਿਚ। ਮਿਲ੍ਹਿ—ਆ ਕੇ ਮਿਲਿਆ, ਜੰਮਿਆ। ਸਾਰਗਪਾਨ—ਵਿਸ਼ਨੂੰ। ਕਰਮ ਕਰਿ—ਕੀਤੇ ਕਰਮਾਂ ਦੇ ਕਾਰਨ। ਮਫੀਟਸਿ—ਨਾ ਫਿੱਟਿਆ, ਨਾ ਹਟਿਆ।੧।

ਬਿਸ੍ਵ—ਸਾਰਾ ਜਗਤ। ਦੀਪਕੁ—ਦੀਵਾ, ਚਾਨਣ ਦੇਣ ਵਾਲਾ। ਸੁਆਰਥੀ—ਸਾਰਥੀ, ਰਥਵਾਹੀ, ਰਥ ਚਲਾਣ ਵਾਲਾ। ਪੰਛੀ ਰਾਇ—ਪੰਛੀਆਂ ਦਾ ਰਾਜਾ। ਚੇ—ਦੇ। ਬਾਧਵਾ—ਰਿਸ਼ਤੇਦਾਰ। ਅਰੁਣ—ਪ੍ਰਭਾਤ, ਪਹੁ-ਫੁਟਾਲਾ, ਪ੍ਰਭਾਤ ਦੀ ਲਾਲੀ। ਪੁਰਾਣਕ ਕਥਾ ਅਨੁਸਾਰ 'ਅਰੁਣ' ਗਰੁੜ ਦਾ ਵੱਡਾ ਭਰਾ ਸੀ, ਸੂਰਜ ਦਾ ਰਥਵਾਹੀ ਮਿਥਿਆ ਗਿਆ ਹੈ। ਇਹ ਜਮਾਂਦਰੂ ਹੀ ਪਿੰਗਲਾ ਸੀ।੨।

ਪਾਤਿਕ—ਪਾਪ। ਹਰਤਾ—ਨਾਸ ਕਰਨ ਵਾਲਾ। ਨਾਥੁ—ਖਸਮ। ਤੀਰਥਿ ਤੀਰਥਿ—ਹਰੇਕ ਤੀਰਥ ਉੱਤੇ। ਪਾਰੁ—ਪਾਰਲਾ ਬੰਨਾ, ਖ਼ਲਾਸੀ। ਕਪਾਲ—ਖੋਪਰੀ।੩।

**ਨੋਟ** : ਪੁਰਾਣਕ ਕਥਾ ਅਨੁਸਾਰ ਬ੍ਰਹਮਾ ਆਪਣੀ ਲੜਕੀ ਸਰਸ੍ਵਤੀ ਉੱਤੇ ਮੋਹਿਤ ਹੋ ਗਿਆ, ਸ਼ਿਵ ਜੀ ਨੇ ਉਸ ਦਾ ਪੰਜਵਾਂ ਸਿਰ ਕੱਟ ਦਿਤਾ, ਸ਼ਿਵ ਜੀ ਤੋਂ ਇਹ ਬ੍ਰਹਮ-ਹੱਤਿਆ ਹੋ ਗਈ, ਉਹ ਖੋਪਰੀ ਹੱਥ ਦੇ ਨਾਲ ਚੰਬੜ ਗਈ, ਕਈ ਤੀਰਥਾਂ ਤੇ ਗਏ, ਆਖ਼ਰ ਕਪਾਲ-ਮੋਚਨ ਤੀਰਥ ਉਤੇ ਜਾ ਕੇ ਲੱਥੀ।

ਸਸੀਅ—ਚੰਦ੍ਰਮਾ। ਧੇਨ—ਗਾਂ। ਕਲਪ ਤਰ—ਕਲਪ ਰੁੱਖ, ਮਨੋ-ਕਾਮਨਾ ਪੂਰੀ ਕਰਨ ਵਾਲਾ ਰੁੱਖ। ਸਿਖਰਿ—(शिखरिनु, ਭਾਵ ਲੰਮੇ ਕੰਨਾਂ ਵਾਲਾ, उच्चैः श्रवस् Long eared) ਲੰਮੇ ਕੰਨਾਂ ਵਾਲਾ ਸਤ-ਮੂੰਹਾਂ ਘੋੜਾ, ਜੋ ਸਮੁੰਦਰ ਵਿਚੋਂ ਨਿਕਲਿਆ ਜਦੋਂ ਸਮੁੰਦਰ ਨੂੰ ਦੇਵਤਿਆਂ ਰਿੜਕਿਆ। ਸੁਨਾਗਰ—ਬੜਾ ਸਿਆਣਾ ਧਨੰਤਰ ਵੈਦ (Skt. धन्वन्तरि)। ਨਦੀ ਚੇ—ਨਦੀਆਂ ਦੇ। ਖਾਰਿ—ਖਾਰਾ-ਪਨ।੪।

ਦਾਧੀਲੇ—ਸਾੜ ਦਿੱਤਾ। ਉਪਾੜੀਲੇ—ਪੁੱਟ ਦਿਤਾ। ਬਣੁ—ਬਾਗ਼। ਸਲਿ

ਬਿਸਲਿ—ਸੱਲ ਬਿਸੱਲ (Skt. शल्य विशल्या)। ਸਲਿ—ਸੱਲ, ਪੀੜ। ਬਿਸਲਿ—ਵਿਸੱਲ, ਦੂਰ ਕਰਨ ਵਾਲੀ। ਆਨਿ—ਲਿਆ ਕੇ। ਤੋਖੀਲੇ—ਖ਼ੁਸ਼ ਕੀਤਾ।੫।

ਕ੍ਰਿਤ—ਕੀਤਾ ਹੋਇਆ। ਪੂਰਬਲੋ—ਪਹਿਲਾ, ਪਹਿਲੇ ਜਨਮ ਦਾ। ਘਰ ਗੇਹਣਿ—ਹੇ (ਸਰੀਰ-) ਘਰ ਦੀ ਮਾਲਕ! ਹੇ ਮੇਰੀ ਜਿੰਦੇ! ਤਾ ਚੇ—ਤਾ ਤੇ। ਮੋਹਿ—ਮੈਂ।੬।

***ਅਰਥ :*** ਹੇ ਭੁੱਲੜ ਮੂਰਖ ਜਿੰਦੇ! ਤੂੰ ਪਰਮਾਤਮਾ ਨੂੰ ਕਿਉਂ ਦੋਸ਼ ਦੇਂਦੀ ਹੈਂ? ਪਾਪ ਪੁੰਨ ਤੇਰਾ ਆਪਣਾ ਕੀਤਾ ਹੋਇਆ ਕੰਮ ਹੈ (ਜਿਸ ਦੇ ਕਾਰਨ ਦੁੱਖ ਸੁੱਖ ਸਹਾਰਨਾ ਪੈਂਦਾ ਹੈ।)।੧। ਰਹਾਉ।

(ਹੇ ਮੇਰੀ ਜਿੰਦੇ!) ਆਪਣੇ ਕੀਤੇ ਕਰਮਾਂ ਦੇ ਕਾਰਨ (ਚੰਦ੍ਰਮਾ ਦਾ) ਦਾਗ਼ ਨਾ ਹਟ ਸਕਿਆ, ਭਾਵੇਂ ਉਹ ਸ਼ਿਵ ਜੀ ਦੇ ਮੱਥੇ ਉੱਤੇ ਵੱਸਦਾ ਹੈ, ਨਿੱਤ ਗੰਗਾ ਵਿਚ ਇਸ਼ਨਾਨ ਕਰਦਾ ਹੈ, ਤੇ ਉਸ ਦੀ ਕੁਲ ਵਿਚ ਵਿਸ਼ਨੂੰ ਜੀ ਨੇ (ਕ੍ਰਿਸ਼ਨ-ਰੂਪ ਧਾਰ ਕੇ) ਜਨਮ ਲਿਆ ਸੀ।੧।

(ਹੇ ਘਰ-ਗੇਹਣਿ!) ਆਪਣੇ ਕਰਮਾਂ ਕਰਕੇ ਅਰੁਣ ਪਿੰਗਲਾ ਹੀ ਰਿਹਾ, ਭਾਵੇਂ ਸਾਰੇ ਜਗਤ ਨੂੰ ਚਾਨਣ ਦੇਣ ਵਾਲਾ ਸੂਰਜ ਉਸ ਦਾ ਸੁਆਮੀ ਹੈ, ਉਸ ਸੂਰਜ ਦਾ ਉਹ ਰਥਵਾਹੀ ਹੈ, ਤੇ ਪੰਛੀਆਂ ਦਾ ਰਾਜਾ ਗਰੁੜ ਉਸ ਦਾ ਰਿਸ਼ਤੇਦਾਰ ਹੈ।੨।

(ਬ੍ਰਹਮ-ਹੱਤਿਆ ਦੇ) ਕੀਤੇ ਕਰਮ ਅਨੁਸਾਰ (ਸ਼ਿਵ ਜੀ ਦੇ ਹੱਥ ਨਾਲੋਂ) ਖੋਪਰੀ ਨਾ ਲਹਿ ਸਕੀ, ਭਾਵੇਂ (ਸ਼ਿਵ ਜੀ) ਸਾਰੇ ਜਗਤ ਦਾ ਨਾਥ (ਸਮਝਿਆ ਜਾਂਦਾ) ਹੈ, (ਹਰ ਜੀਵਾਂ ਦੇ) ਅਨੇਕਾਂ ਪਾਪਾਂ ਦਾ ਨਾਸ ਕਰਨ ਵਾਲਾ ਹੈ, ਪਰ ਉਹ ਹਰੇਕ ਤੀਰਥ ਉੱਤੇ ਭਟਕਦਾ ਫਿਰਿਆ, ਤਾਂ ਭੀ (ਉਸ ਖੋਪਰੀ ਤੋਂ) ਖ਼ਲਾਸੀ ਨਹੀਂ ਸੀ ਹੁੰਦੀ।੩।

(ਹੇ ਮੇਰੀ ਜਿੰਦੇ!) ਆਪਣੇ ਕੀਤੇ (ਮੰਦ-ਕਰਮ) ਅਨੁਸਾਰ (ਸਮੁੰਦਰ ਦਾ) ਖਾਰਾ-ਪਣ ਨਹੀਂ ਹਟ ਸਕਿਆ, ਭਾਵੇਂ ਉਹ ਸਾਰੀਆਂ ਨਦੀਆਂ ਦਾ ਨਾਥ ਹੈ ਤੇ ਉਸ ਵਿਚੋਂ ਅੰਮ੍ਰਿਤ, ਚੰਦ੍ਰਮਾ, ਕਾਮਧੇਨ, ਲੱਛਮੀ, ਕਲਪ-ਰੁੱਖ, ਸਤ-ਮੂੰਹਾ ਘੋੜਾ, ਧਨੰਤਰੀ ਵੈਦ (ਆਦਿਕ ਚੌਦਾਂ ਰਤਨ) ਨਿਕਲੇ ਸਨ।੪।

(ਹੇ ਘਰ-ਗੇਹਣਿ!) ਆਪਣੇ ਕੀਤੇ ਕਰਮਾਂ ਦੇ ਅਧੀਨ (ਹਨੂਮਾਨ ਦੇ

ਭਾਗਾਂ ਵਿਚੋਂ) ਉਸ ਦੀ ਨਿੱਕੀ ਜਿਹੀ ਕੱਛ ਨਾ ਹੱਟ ਸਕੀ, ਭਾਵੇਂ ਉਸ ਨੇ (ਸ੍ਰੀ ਰਾਮ ਚੰਦਰ ਜੀ ਦੀ ਖ਼ਾਤਰ) ਲੰਕਾ ਦਾ ਕਿਲ੍ਹਾ ਸਾੜਿਆ, ਰਾਵਣ ਦਾ ਬਾਗ਼ ਉਜਾੜ ਦਿੱਤਾ, ਸੱਲ ਦੂਰ ਕਰਨ ਵਾਲੀ ਬੂਟੀ ਲਿਆ ਕੇ ਰਾਮ ਚੰਦਰ ਜੀ ਨੂੰ ਪ੍ਰਸੰਨ ਭੀ ਕੀਤਾ।੫।

ਹੇ ਮੇਰੀ ਜਿੰਦੇ! ਪਿਛਲਾ ਕੀਤਾ ਕੋਈ ਭੀ ਕਰਮ (ਅਵਤਾਰ-ਪੂਜਾ, ਤੀਰਥ-ਇਸ਼ਨਾਨ ਆਦਿਕ ਦੀ ਰਾਹੀਂ) ਮਿਟਦਾ ਨਹੀਂ ਹੈ, ਤਾਹੀਏਂ ਮੈਂ ਤਾਂ ਪਰਮਾਤਮਾ ਦਾ ਨਾਮ ਹੀ ਸਿਮਰਦਾ ਹਾਂ। ਤ੍ਰਿਲੋਚਨ ਆਖਦਾ ਹੈ ਕਿ ਮੈਂ ਤਾਂ 'ਰਾਮ ਰਾਮ' ਹੀ ਜਪਦਾ ਹਾਂ (ਭਾਵ, ਪਰਮਾਤਮਾ ਦੀ ਓਟ ਹੀ ਲੈਂਦਾ ਹਾਂ ਤੇ ਆਪਣੇ ਕਿਸੇ ਕੀਤੇ ਕਰਮ ਕਰਕੇ ਆਏ ਦੁੱਖ ਤੋਂ ਪ੍ਰਭੂ ਨੂੰ ਦੋਸ਼ ਨਹੀਂ ਦੇਂਦਾ)।੬।੧।]

**ਜ਼ਰੂਰੀ ਨੋਟ** : ਭਗਤ ਤ੍ਰਿਲੋਚਨ ਜੀ ਜਾਤ ਦੇ ਬ੍ਰਾਹਮਣ ਸਨ। ਬ੍ਰਾਹਮਣ-ਆਗੂਆਂ ਦੀ ਚਲਾਈ ਹੋਈ ਪਰਪਾਟੀ ਅਨੁਸਾਰ ਲੋਕ ਅਵਤਾਰ-ਪੂਜਾ ਨੂੰ ਹੀ ਸ੍ਰੇਸ਼ਟ ਭਗਤੀ ਮੰਨ ਰਹੇ ਸਨ, ਅਤੇ ਦਾਨ-ਪੁੰਨ ਤੀਰਥ-ਇਸ਼ਨਾਨ ਆਦਿਕ ਕੰਮਾਂ ਨੂੰ ਪਾਪਾਂ ਦੀ ਨਿਵਿਰਤੀ ਤੇ ਸੁਰਗ ਆਦਿਕ ਸੁਖਾਂ ਦੀ ਪ੍ਰਾਪਤੀ ਦਾ ਸਾਧਨ ਸਮਝਦੇ ਸਨ।

ਪਰ ਇਸ ਸ਼ਬਦ ਦੀ ਰਾਹੀਂ ਭਗਤ ਜੀ ਨੇ ਇਹਨਾਂ ਦੋਹਾਂ ਕੰਮਾਂ ਦਾ ਖੰਡਨ ਕੀਤਾ ਹੈ। ਜਿਨ੍ਹਾਂ ਦੇਵਤਿਆਂ ਤੇ ਅਵਤਾਰਾਂ ਦੀ ਪੂਜਾ ਆਮ ਪ੍ਰਚਲਤ ਹੈ, ਉਹਨਾਂ ਦਾ ਜ਼ਿਕਰ ਸ਼ਬਦ ਦੇ ਚਹੁੰਆਂ ਬੰਦਾਂ ਵਿਚ ਕਰ ਕੇ ਆਖਦੇ ਹਨ:

੧. ਤੁਸੀ ਵਿਸ਼ਨੂੰ ਦੀ (ਕ੍ਰਿਸ਼ਨ-ਮੂਰਤੀ ਦੀ) ਪੂਜਾ ਕਰਦੇ ਹੋ ਤੇ ਗੰਗਾ ਵਿਚ ਇਸ਼ਨਾਨ ਕਰਨ ਨੂੰ ਪੁੰਨ-ਕਰਮ ਸਮਝਦੇ ਹੋ। ਪਰ ਤੁਸੀ ਇਹ ਭੀ ਦੱਸਦੇ ਹੋ ਕਿ ਆਪਣੀ ਇਸਤ੍ਰੀ ਅਹੱਲਿਆ ਦੇ ਸੰਬੰਧ ਵਿਚ ਗੌਤਮ ਨੇ ਚੰਦ੍ਰਮਾ ਨੂੰ ਦਾਗ ਲਾ ਦਿਤਾ ਸੀ। ਇਹ ਦਾਗ ਚੰਦ੍ਰਮਾ ਦੇ ਮੱਥੇ ਉਤੇ ਉਸਦੇ ਕੁਕਰਮ ਦਾ ਕਲੰਕ ਹੈ। ਨਿੱਤ ਦਾ ਗੰਗਾ ਦਾ ਇਸ਼ਨਾਨ ਤੇ ਵਿਸ਼ਨੂੰ ਜੀ ਦਾ (ਕ੍ਰਿਸ਼ਨ ਰੂਪ ਧਾਰ ਕੇ) ਚੰਦ੍ਰਮਾ ਦੀ ਕੁਲ ਵਿਚ ਜੰਮਣਾ ਭੀ ਚੰਦ੍ਰਮਾ ਦੇ ਉਸ ਕਲੰਕ ਨੂੰ ਅਜੇ ਤਕ ਦੂਰ ਨਹੀਂ ਕਰ ਸਕੇ। ਦੱਸੋ, ਗੰਗਾ ਦੇ ਇਸ਼ਨਾਨ ਨਾਲ ਤੇ ਕ੍ਰਿਸ਼ਨ-ਮੂਰਤੀ ਦੀ ਪੂਜਾ ਕਰ ਕੇ ਤੁਹਾਡੇ ਪਾਪ ਤੇ ਕੁਕਰਮ ਕਿਵੇਂ ਧੁਪ ਜਾਣਗੇ ?

੨. ਤੁਸੀ ਗਰੁੜ ਨੂੰ ਪੰਖੀਆਂ ਦਾ ਰਾਜਾ ਮੰਨਦੇ ਹੋ, ਤੇ, ਦੁਸਹਿਰੇ ਵਾਲੇ ਦਿਨ ਉਸਦਾ ਦਰਸ਼ਨ ਕਰਨ ਲਈ ਦੌੜਦੇ ਫਿਰਦੇ ਹੋ, ਸੂਰਜ ਨੂੰ ਦੇਵਤਾ ਜਾਣ

ਕੇ ਹਰ ਸੰਗ੍ਰਾਂਦ ਨੂੰ ਉਸ ਦੀ ਪੂਜਾ ਕਰਦੇ ਹੋ। ਵੇਖੋ, ਤੁਸੀ ਪਿੰਗੁਲੇ ਅਰੁਣ ਨੂੰ ਸੂਰਜ ਦਾ ਰਥਵਾਹੀ ਮੰਨਦੇ ਹੋ, ਤੇ ਗਰੁੜ ਦਾ ਰਿਸ਼ਤੇਦਾਰ ਸਮਝਦੇ ਹੋ। ਜੇ ਗਰੁੜ ਆਪਣੇ ਰਿਸ਼ਤੇਦਾਰ ਦਾ, ਤੇ ਸੂਰਜ ਆਪਣੇ ਰਥਵਾਹੀ ਦਾ ਅਜੇ ਤਕ ਪਿੰਗੁਲਾ-ਪਨ ਦੂਰ ਨਹੀਂ ਕਰ ਸਕੇ, ਤਾਂ ਇਹ ਦੋਵੇਂ ਤੁਹਾਡਾ ਕੀ ਸਵਾਰਨਗੇ ?

੩. ਤੁਸੀ ਇਕ ਟਟੀਹਰੀ ਦੇ ਬੱਚਿਆਂ ਦੀ ਕਹਾਣੀ ਸੁਣਾ ਕੇ ਦੱਸਦੇ ਹੋ ਕਿ ਟਟੀਹਰੀ ਦੇ ਬੱਚਿਆਂ ਨੂੰ ਰੋੜ੍ਹ ਲੈ ਜਾਣ ਦੇ ਅਪਰਾਧ ਵਿਚ ਸਮੁੰਦਰ ਅੱਜ ਤਕ ਖਾਰਾ ਚਲਿਆ ਆਉਂਦਾ ਹੈ। ਪਰ ਨਾਲ ਹੀ ਤੁਸੀ ਇਹ ਭੀ ਆਖਦੇ ਹੋ ਕਿ ਸਮੁੰਦਰ ਵਿਚੋਂ ਚੌਦਾਂ ਰਤਨ ਨਿਕਲੇ ਸਨ, ਜਿਨ੍ਹਾਂ ਵਿਚ ਕਾਮਧੇਨ ਤੇ ਕਲਪ-ਰੁੱਖ ਭੀ ਸਨ, ਤੇ, ਸਮੁੰਦਰ ਵਿਚ ਹੀ ਤੁਸੀ ਵਿਸ਼ਨੂੰ ਜੀ ਦਾ ਨਿਵਾਸ ਭੀ ਦੱਸਦੇ ਹੋ। ਪਰ ਜੇ ਇਹ ਵਿਸ਼ਨੂੰ ਜੀ, ਕਾਮਧੇਨ ਤੇ ਕਲਪ ਰੁੱਖ ਅਜੇ ਤਕ ਸਮੁੰਦਰ ਦੇ ਅਪਰਾਧ ਦਾ ਅਸਰ ਨਹੀਂ ਮਿਟਾ ਸਕੇ, ਸਮੁੰਦਰ ਦਾ ਖਾਰਾਪਨ ਦੂਰ ਨਹੀਂ ਕਰ ਸਕੇ, ਤਾਂ ਤੁਸੀ ਇਸੇ ਵਿਸ਼ਨੂੰ ਜੀ ਦੀ ਪੂਜਾ ਵਿਚੋਂ ਕਿਸ ਲਾਭ ਦੀ ਆਸ ਰੱਖਦੇ ਹੋ ? ਤੁਸੀ ਪੁੰਨ-ਦਾਨ ਦੇ ਆਸਰੇ ਸੁਰਗ ਵਿਚ ਅੱਪੜ ਕੇ ਇਸੇ ਕਾਮਧੇਨ ਤੇ ਕਲਪ ਰੁੱਖ ਤੋਂ ਮਨ ਦੀਆਂ ਮੁਰਾਦਾਂ ਕਿਵੇਂ ਪੂਰੀਆਂ ਕਰ ਲਵੋਗੇ ?

੪. ਤੁਸੀ ਸ੍ਰੀ ਰਾਮ ਚੰਦਰ ਜੀ ਦੀ ਮੂਰਤੀ ਪੂਜਦੇ ਹੋ, ਤੇ ਆਪ ਹੀ ਆਖਦੇ ਹੋ ਕਿ ਹਨੂੰਮਾਨ ਨੂੰ ਇਹਨਾਂ ਦੀ ਅਤੁੱਟ ਸੇਵਾ ਕਰਨ ਤੇ ਭੀ ਇਕ ਨਿੱਕੀ ਜਿਹੀ ਕੱਛ ਹੀ ਮਿਲੀ। ਕੀ ਤੁਸੀ ਸ੍ਰੀ ਰਾਮ ਚੰਦਰ ਜੀ ਨੂੰ ਹਨੂੰਮਾਨ ਨਾਲੋਂ ਵਧੀਕ ਪ੍ਰਸੰਨ ਕਰ ਲਵੋਗੇ ?

੫. ਜਿਸ ਸ਼ਿਵ ਜੀ ਨੂੰ ਬਲੀ ਦੇਵ ਸਮਝ ਕੇ ਮੰਦਰਾਂ ਵਿਚ ਟਿਕਾਏ ਸ਼ਿਵ ਦੀ ਪੂਜਾ ਕਰਦੇ ਹੋ, ਉਸੇ ਬਾਬਤ ਇਹ ਭੀ ਆਖਦੇ ਹੋ ਕਿ ਜਦੋਂ ਬ੍ਰਹਮਾ ਆਪਣੀ ਹੀ ਲੜਕੀ ਉਤੇ ਮੋਹਿਤ ਹੋ ਗਿਆ, ਤਾਂ ਸ਼ਿਵ ਜੀ ਨੇ ਉਸ ਦਾ ਇਕ ਸਿਰ ਕੱਟ ਦਿੱਤਾ, ਤੇ, ਇਹ ਸਿਰ ਸ਼ਿਵ ਜੀ ਦੇ ਹੱਥ ਨਾਲ ਜੁੜ ਗਿਆ। ਕਈ ਤੀਰਥਾਂ ਤੇ ਭਟਕਦੇ ਫਿਰੇ, ਸਿਰ ਸ਼ਿਵ ਜੀ ਦੇ ਹੱਥ ਨਾਲੋਂ ਲਹਿੰਦਾ ਹੀ ਨਹੀਂ ਸੀ। ਦੱਸੋ, ਜੋ ਸ਼ਿਵ ਜੀ ਆਪ ਇਤਨੇ ਆਤੁਰ ਤੇ ਦੁਖੀ ਹੋਏ, ਉਹ ਤੁਹਾਡਾ ਕੀ ਸਵਾਰਨਗੇ ?

ਆਪਣੀ ਘਰ-ਗੇਹਣਿ ਨੂੰ, ਜਿੰਦ ਨੂੰ, ਸੰਬੋਧਨ ਕਰ ਕੇ ਅਵਤਾਰ-ਪੂਜਾ ਨੂੰ ਸਮਝਾਂਦੇ ਹੋਏ ਤ੍ਰਿਲੋਚਨ ਜੀ ਅਖ਼ੀਰ ਤੇ ਆਖਦੇ ਹਨ ਕਿ ਇੱਕ ਪਰਮਾਤਮਾ

ਦੀ ਭਗਤੀ ਹੀ ਪਿਛਲੇ ਕੁਕਰਮਾਂ ਦੇ ਸੰਸਕਾਰ ਮਿਟਾਣ ਦੇ ਸਮਰੱਥ ਹੈ।

ਤ੍ਰਿਲੋਚਨ ਜੀ ਦੇ ਇਸ ਸ਼ਬਦ ਨੂੰ ਗੁਰਮਤਿ ਨਾਲ ਅਜੁੜਵਾਂ ਸਮਝ ਕੇ ਭਗਤ-ਬਾਣੀ ਦੇ ਵਿਰੋਧੀ ਸੱਜਣ ਇਸ ਬਾਰੇ ਇਉਂ ਲਿਖਦੇ ਹਨ—"ਇਸ ਸ਼ਬਦ ਵਿਚ ਪੁਰਾਣਕ ਗੱਲਾਂ ਲਿਖ ਕੇ ਕਰਮਾਂ ਨੂੰ ਪ੍ਰਬਲ ਮੰਨਿਆ ਹੈ, ਪਰੰਤੂ ਸ਼ਿਵ ਜੀ ਦੀਆਂ ਜਟਾਂ ਵਿਚ-ਦੀ ਗੰਗਾ ਦਾ ਆਉਣਾ ਅਤੇ ਚੰਦ੍ਰਮਾ ਦਾ ਮੱਥੇ ਤੇ ਹੋਣਾ ਅਤੇ ਗਰੁੜ ਉਤੇ ਵਿਸ਼ਨੂੰ ਦੀ ਸਵਾਰੀ ਹੋਣੀ ਆਦਿ ਦੱਸਿਆ ਹੈ। ਇਹ ਸਭ ਖ਼ਿਆਲ ਸ੍ਰਿਸ਼ਟੀ-ਨਿਯਮ ਤੋਂ ਬਿਲਕੁਲ ਉਲਟ ਹੈ।"

ਅਤੇ

"ਇਹ ਝਗੜਾ ਭਗਤ ਜੀ ਤੇ ਉਹਨਾਂ ਦੀ ਇਸਤ੍ਰੀ ਦਾ ਹੈ, ਜੋ ਨਾਰਾਇਣ ਦੀ ਨਿੰਦਿਆ ਕਰਦੀ ਹੈ। ਇਸ ਸ਼ਬਦ ਨਾਲ ਲੋਕਾਂ ਨੇ ਰੱਬ ਨੂੰ ਇਹਨਾਂ ਦੇ ਘਰ ਰਸੋਈਆ ਬਣ ਕੇ ਰਹਿਣ ਦੀ ਸਾਖੀ ਘੜੀ ਹੈ।"

ਅਤੇ

"ਇਹਨਾਂ ਦੇ ਨਾਮ ਨਾਲ ਬਹੁਤ ਸਾਰੀਆਂ ਕਥਾਵਾਂ ਭੀ ਲਾਈਆਂ ਹੋਈਆਂ ਹਨ। ਕਹਿੰਦੇ ਹਨ ਕਿ ਇਹਨਾਂ ਦੇ ਘਰ ਰੱਬ ਰਸੋਈਆ ਬਣ ਕੇ ਰੋਟੀਆਂ ਪਕਾਉਂਦਾ ਰਿਹਾ। ਪਰ ਇਹ ਪੁਰਾਣੇ ਮਨ-ਘੜਤ ਮਸਲੇ ਹਨ।"

ਉਪਰ-ਦਿੱਤੀ ਲਿਖਤ ਵਿਚੋਂ ਤਿੰਨ ਇਤਰਾਜ਼ ਮਿਲਦੇ ਹਨ—(੧) ਭਗਤ ਜੀ ਨੇ ਕਰਮਾਂ ਨੂੰ ਪ੍ਰਬਲ ਮੰਨਿਆ ਹੈ। (੨) ਸ਼ਬਦ ਵਿਚ ਦਿੱਤੀਆਂ ਗੱਲਾਂ ਦਾ ਖ਼ਿਆਲ ਸ੍ਰਿਸ਼ਟੀ-ਨਿਯਮਾਂ ਦੇ ਬਿਲਕੁਲ ਉਲਟ ਹੈ। (੩) ਰੱਬ ਦੇ ਰਸੋਈਆ ਬਣ ਕੇ ਭਗਤ ਜੀ ਦੇ ਘਰ ਰੋਟੀਆਂ ਪਕਾਣ ਵਾਲੀ ਕਹਾਣੀ ਇਕ ਮਨ-ਘੜਤ ਮਸਲਾ ਹੈ।

ਇਹਨਾਂ ਇਤਰਾਜ਼ਾਂ ਨੂੰ ਰਤਾ ਧੀਰਜ ਨਾਲ ਵਿਚਾਰੀਏ। ਰੱਬ ਦੇ ਰਸੋਈਆ ਬਣਨ ਵਾਲੀ ਕਹਾਣੀ ਬਿਲਕੁਲ ਮਨ-ਘੜਤ ਹੈ। ਨਾ ਹੀ ਇਸ ਦਾ ਇਸ ਸ਼ਬਦ ਨਾਲ ਕੋਈ ਜੋੜ ਦਿੱਸਦਾ ਹੈ। ਸ਼ਬਦ ਵਿਚ ਇਸ ਘੜੀ ਕਹਾਣੀ ਦਾ ਕੋਈ ਰਤਾ ਭੀ ਜ਼ਿਕਰ ਨਹੀਂ ਹੈ, ਲੋਕਾਂ ਨੇ ਇਹ ਕਹਾਣੀ ਘੜ ਲਈ ਹੈ। ਇਹ ਕਹਾਣੀ ਮੰਨੀ ਨਹੀਂ ਜਾ ਸਕਦੀ। ਬੱਸ! ਇਸ ਕਹਾਣੀ ਨੂੰ ਨਾ ਮੰਨੀਏ। ਸ਼ਬਦ ਨਾਲ ਰੁੱਸਣ ਦਾ ਕੋਈ ਕਾਰਨ ਨਹੀਂ ਦਿੱਸਦਾ। ਸ਼ਬਦ ਦੇ ਅਰਥ ਦੇ ਹੇਠ ਦਿੱਤੇ ਜ਼ਰੂਰੀ ਨੋਟ ਨੂੰ ਮੁੜ ਗਹੁ ਨਾਲ ਪੜ੍ਹੋ। ਧਾਰਮਿਕ ਆਗੂ ਬ੍ਰਾਹਮਣ ਦੀਆਂ

ਚਲਾਈਆਂ ਹੋਈਆਂ ਪੁਰਾਣਕ ਕਹਾਣੀਆਂ ਦਾ ਹਵਾਲਾ ਦੇ ਕੇ ਭਗਤ ਜੀ (ਜੋ ਆਪ ਭੀ ਜਾਤ ਦੇ ਬ੍ਰਾਹਮਣ ਹੀ ਹਨ) ਉਹਨਾਂ ਕਹਾਣੀਆਂ ਦੇ ਮੰਨਣ ਵਾਲਿਆਂ ਨੂੰ ਸਮਝਾ ਰਹੇ ਹਨ ਕਿ ਇਸ ਅਵਤਾਰ-ਪੂਜਾ, ਮੂਰਤੀ-ਪੂਜਾ ਤੇ ਗੰਗਾ-ਇਸ਼ਨਾਨ ਨੇ ਪਿਛਲੇ ਕਰਮਾਂ ਦੇ ਸੰਸਕਾਰ ਨਹੀਂ ਮਿਟਾ ਸਕਣੇ। ਜੇ ਪਿਛਲੇ ਬੰਧਨਾਂ ਵਿਚੋਂ ਖ਼ਲਾਸੀ ਦੀ ਲੋੜ ਹੈ ਤਾਂ ਇਕ ਪਰਮਾਤਮਾ ਦਾ ਨਾਮ ਜਪੋ।

ਇਹ ਖ਼ਿਆਲ ਨਿਰੋਲ ਗੁਰਮਤਿ ਨਾਲ ਰਲਦਾ ਹੈ। ਪੁਰਾਣੀਆਂ ਕਹਾਣੀਆਂ ਮੰਨਣ ਵਾਲਿਆਂ ਨੂੰ ਉਹਨਾਂ ਹੀ ਕਹਾਣੀਆਂ ਦਾ ਹਵਾਲਾ ਦੇ ਕੇ ਸਮਝਾਣਾ ਕੋਈ ਮਾੜੀ ਗੱਲ ਨਹੀਂ ਹੈ। ਸਤਿਗੁਰੂ ਜੀ ਨੇ ਆਪ ਭੀ ਸੈਂਕੜੇ ਥਾਈਂ ਅਜਿਹੇ ਹਵਾਲੇ ਦਿੱਤੇ ਹਨ। ਮਿਸਾਲ ਦੇ ਤੌਰ ਤੇ ਵੇਖੋ, ਰਾਮਕਲੀ ਕੀ ਵਾਰ ਮਹਲਾ ੩, ਪਉੜੀ ਨੰ: ੧੪, ਪੰਨਾ ੯੫੩-੫੪, ਸਲੋਕੁ ਮਹਲਾ ੧—

**ਸਹੰਸਰ ਦਾਨ ਦੇਇ ਇੰਦ੍ਰੂ ਰੋਆਇਆ।**
**ਪਰਸਰਾਮੁ ਰੋਵੈ ਘਰਿ ਆਇਆ।**
**ਅਜੈ ਸੁ ਰੋਵੈ ਭੀਖਿਆ ਖਾਇ।**
**ਐਸੀ ਦਰਗਹ ਮਿਲੈ ਸਜਾਇ।...**
**ਰੋਵੈ ਜਨਮੇਜਾ ਖੁਇ ਗਇਆ।**
**ਏਕੀ ਕਾਰਣਿ ਪਾਪੀ ਭਇਆ।...**
**......ਨਾਨਕ ਦੁਖੀਆ ਸਭੁ ਸੰਸਾਰੁ।**
**ਮੰਨੇ ਨਾਉ ਸੋਈ ਜਿਣਿ ਜਾਇ।**
**ਅਉਗੀ ਕਰਮ ਨ ਲੇਖੈ ਲਾਇ।੧।੧੪।**

ਇਥੇ ਕਈ ਪੁਰਾਣਕ ਕਹਾਣੀਆਂ ਦਿੱਤੀਆਂ ਗਈਆਂ ਹਨ। ਇਹਨਾਂ ਕਹਾਣੀਆਂ ਦੇ ਮੰਨਣ ਵਾਲਿਆਂ ਨੂੰ ਇਹਨਾਂ ਕਹਾਣੀਆਂ ਦੀ ਰਾਹੀਂ ਹੀ ਸਮਝਾਂਦੇ ਹਨ 'ਮੰਨੇ ਨਾਉ, ਸੋਈ ਜਿਣਿ ਜਾਇ।' ਹੂ-ਬ-ਹੂ ਇਹੀ ਤਰੀਕਾ ਭਗਤ ਤ੍ਰਿਲੋਚਨ ਜੀ ਨੇ ਵਰਤਿਆ ਹੈ।

ਬਾਕੀ ਰਿਹਾ ਇਤਰਾਜ਼ ਕਰਮਾਂ ਦੀ ਪ੍ਰਬਲਤਾ ਦਾ। ਇਸ ਬਾਰੇ ਭੀ ਇੱਕ ਨਹੀਂ, ਸੈਂਕੜੇ ਪ੍ਰਮਾਣ ਗੁਰਬਾਣੀ ਵਿਚ ਮਿਲਦੇ ਹਨ ਕਿ ਕੀਤੇ ਕਰਮਾਂ ਦਾ ਸੰਸਕਾਰ ਮਿਟਾਣ ਲਈ ਇਕੋ ਇਕ ਵਸੀਲਾ ਹੈ, ਤੇ, ਉਹ ਹੈ ਪਰਮਾਤਮਾ ਦਾ ਨਾਮ ਸਿਮਰਨਾ। ਮਿਸਾਲ ਦੇ ਤੌਰ ਤੇ ਵੇਖੋ—

**(੧) ਨਾਨਕ ਪਇਐ ਕਿਰਤਿ ਕਮਾਵਣਾ, ਕੋਇ ਨ ਮੇਟਣਹਾਰ।੨।੧੭।**

*[ਸਲੋਕ ਮ: ੧, ਸੂਹੀ ਕੀ ਵਾਰ ਮ: ੩*

**(੨) ਨਾਨਕ ਪਇਐ ਕਿਰਤਿ ਕਮਾਵਦੇ, ਮਨਮੁਖਿ ਦੁਖਿ ਪਾਇਆ।**

*[ਪਉੜੀ ੧੭, ਸਾਰੰਗ ਕੀ ਵਾਰ*

**(੩) ਪਇਐ ਕਿਰਤਿ ਕਮਾਵਣਾ, ਕੋਇ ਨ ਮੇਟਣਹਾਰੁ।**

*[ਸੂਹੀ ਮ: ੩, ਘਰੁ ੧੦*

**(੪) ਪਇਐ ਕਿਰਤਿ ਕਮਾਵਣਾ, ਕਹਣਾ ਕਛੂ ਨ ਜਾਇ।**

*[ਸਲੋਕ ਮ: ੩, ਵਡਹੰਸ ਕੀ ਵਾਰ*

**(੫) ਪਇਐ ਕਿਰਤਿ ਕਮਾਵਦੇ, ਜਿਵ ਰਾਖਹਿ ਤਿਵੈ ਰਹੰਨਿ।੧।੧੨।**

*[ਸਲੋਕ ਮ: ੩, ਬਿਲਾਵਲ ਕੀ ਵਾਰ*

ਘੜੀ ਹੋਈ ਕਹਾਣੀ ਦੇ ਕਾਰਨ ਅਸਾਂ ਸੱਚਾਈ ਤੋਂ ਨਹੀਂ ਰੁੱਸਣਾ। ਭਗਤ ਤ੍ਰਿਲੋਚਨ ਜੀ ਬ੍ਰਾਹਮਣ ਹੁੰਦੇ ਹੋਏ ਭੀ ਬ੍ਰਾਹਮਣ ਦੇ ਬਣਾਏ ਧਰਮ-ਜਾਲ ਦਾ ਪਾਜ ਖੋਲ੍ਹ ਰਹੇ ਹਨ। ਉਹਨਾਂ ਦੀ ਅਵਾਜ਼ ਨੂੰ ਕਮਜ਼ੋਰ ਕਰਨ ਵਾਸਤੇ ਉਹਨਾਂ ਦੇ ਜੀਵਨ ਨਾਲ ਵਿਅਰਥ ਤੇ ਵਿਰੋਧੀ ਕਹਾਣੀਆਂ ਘੜੀਆਂ ਜਾ ਸਕਦੀਆਂ ਹਨ।

# ਅਧਿਆਤਮਕ ਕਵਿਤਾ ਅਤੇ ਸਮਾਜ

ਲਫ਼ਜ਼ 'ਅਧਿਆਤਮਕ' ਦਾ ਅਰਥ ਹੈ 'ਆਤਮਾ ਨਾਲ ਸੰਬੰਧ ਰੱਖਣ ਵਾਲੀ।' 'ਅਧਿਆਤਮਕ ਕਵਿਤਾ' ਉਹ ਕਵਿਤਾ ਹੈ ਜੋ ਮਨੁੱਖ ਦੀ ਆਤਮਾ ਨਾਲ ਸੰਬੰਧ ਰੱਖਦੀ ਹੋਵੇ। ਦੂਜੇ ਲਫ਼ਜ਼ਾਂ ਵਿਚ ਇਸ ਨੂੰ 'ਧਾਰਮਿਕ ਕਵਿਤਾ' ਭੀ ਆਖ ਸਕਦੇ ਹਾਂ।

## *ਮਨੁੱਖ ਨਿਰਾ ਆਤਮਾ ਨਹੀਂ—*

ਅਧਿਆਤਮਕ ਕਵਿਤਾ ਦਾ ਸੰਬੰਧ ਮਨੁੱਖ ਦੇ ਨਿਰੇ ਆਤਮਾ ਨਾਲ ਹੀ ਨਹੀਂ ਰਹਿ ਸਕਦਾ, ਕਿਉਂਕਿ ਮਨੁੱਖ ਨਿਰਾ ਆਤਮਾ ਹੀ ਨਹੀਂ ਹੈ। ਆਤਮਾ ਤੇ ਆਤਮਾ ਨੂੰ ਮਿਲੇ ਕੱਪੜੇ (ਸਰੀਰ ਦੀ) ਮਿਲਵੀਂ ਵਿਅਕਤੀ ਦਾ ਨਾਮ ਮਨੁੱਖ ਹੈ। ਸਰੀਰ ਦੀ ਰਾਹੀਂ ਮਨੁੱਖ ਸਾਰੀ ਉਮਰ ਅਨੇਕਾਂ ਕੰਮ ਕਰਦਾ ਹੈ। 'ਅਧਿਆਤਮਕ ਕਵਿਤਾ' ਦਾ ਅਸਰ ਇਹਨਾਂ ਕੰਮਾਂ ਉਤੇ ਪੈਣਾ ਭੀ ਜ਼ਰੂਰੀ ਹੈ। ਦੂਜੇ ਲਫ਼ਜ਼ਾਂ ਵਿਚ ਇਉਂ ਕਹਿ ਲਵੋ ਕਿ ਇਸ ਕਵਿਤਾ ਨੇ ਮਨੁੱਖ ਦੇ ਸ਼ਖ਼ਸੀ ਜੀਵਨ ਉੱਤੇ ਅਸਰ ਪਾਣਾ ਹੈ।

ਫਿਰ, ਮਨੁੱਖ ਆਪਣੇ ਆਪ ਵਿਚ ਇਕੱਲਾ ਰਹਿ ਕੇ ਨਹੀਂ ਜੀਊ ਸਕਦਾ। ਇਸ ਨੇ ਆਂਢ-ਗੁਆਂਢ ਹੋਰ ਮਨੁੱਖਾਂ ਨਾਲ ਭੀ ਵਰਤਣਾ ਹੈ। ਸੋ, 'ਅਧਿਆਤਮਕ ਕਵਿਤਾ' ਨੇ ਇਸ ਦੇ ਉਸ ਵਰਤਾਰੇ ਉੱਤੇ ਭੀ ਅਸਰ ਪਾਣਾ ਹੈ। ਇਸ ਨੂੰ 'ਭਾਈਚਾਰਕ ਅਸਰ' ਕਹਾਂਗੇ।

ਮਨੁੱਖ-ਜਾਤੀ ਦੇ ਆਪੋ ਵਿਚ ਦੇ ਵਰਤਾਰੇ ਵਿਚ ਅਨੇਕਾਂ ਗੁੰਝਲਾਂ ਪੈਣੀਆਂ ਹੋਈਆਂ। ਕਈ ਤਰ੍ਹਾਂ ਦੇ ਪ੍ਰਬੰਧ ਕਰਨੇ ਪੈਣੇ ਹੋਏ, ਤਾਕਿ ਸਾਰੇ ਬੰਦੇ ਅਮਨ ਸ਼ਾਂਤੀ ਸਲੂਕ ਨਾਲ ਨਿਰਬਾਹ ਕਰ ਸਕਣ, ਆਂਢ-ਗੁਆਂਢ ਦੀਆਂ ਕੌਮਾਂ ਨਾਲ, ਦੇਸਾਂ ਨਾਲ ਵਿਗਾੜ ਨਾ ਪਏ। 'ਅਧਿਆਤਮਕ ਕਵਿਤਾ' ਦਾ ਪ੍ਰਭਾਵ ਮਨੁੱਖੀ ਜੀਵਨ ਦੇ ਇਸ ਪਹਿਲੂ ਉੱਤੇ ਭੀ ਜ਼ਰੂਰੀ ਹੈ। ਇਸ ਨੂੰ 'ਰਾਜਨੀਤਕ ਅਸਰ' ਕਿਹਾ ਜਾਏਗਾ।

## *ਰੱਬੀ ਯਾਦ ਦੇ ਵਖ ਵਖ ਪਹਿਲੂ—*

ਇਸੇ ਕਰਕੇ ਜਦੋਂ ਕਬੀਰ ਜੀ ਮਨੁੱਖ ਨੂੰ ਪਰਮਾਤਮਾ ਦੀ ਯਾਦ ਵਲ ਪ੍ਰੇਰਦੇ ਹਨ, ਤਾਂ ਨਿਰੀ ਯਾਦ ਉੱਤੇ ਹੀ ਬੱਸ ਨਹੀਂ ਕਰ ਦੇਂਦੇ। ਇਸ ਨੂੰ ਇਹ ਪ੍ਰੇਰਨਾ ਭੀ ਕਰਦੇ ਹਨ ਕਿ ਜਿਸ ਪਰਮਾਤਮਾ ਨੂੰ ਤੂੰ ਆਪਣੇ ਹਿਰਦੇ ਵਿਚ ਟਿਕਾ ਕੇ ਉਸ ਦੀ ਯਾਦ ਵਿਚ ਜੁੜਨਾ ਹੈ ਉਸ ਨੂੰ ਸਾਰੀ ਖ਼ਲਕਤ ਵਿਚ ਭੀ ਵੇਖਣਾ ਹੈ। ਆਪ ਫ਼ੁਰਮਾਂਦੇ ਹਨ:

**ਨੀਚੇ ਲੋਇਣ ਕਰ ਰਹਉ, ਲੇ ਸਾਜਨ ਘਟ ਮਾਹਿ।**
**ਸਭ ਰਸ ਖੇਲਉ ਪੀਅ ਸਉ, ਕਿਸੀ ਲਖਾਵਉ ਨਾਹਿ।੨੩੪।**
**ਆਠ ਜਾਮ ਚਉਸਠਿ ਘਰੀ, ਤੁਅ ਨਿਰਖਤ ਰਹੈ ਜੀਉ।**
**ਨੀਚੇ ਲੋਇਨ ਕਿਉ ਕਰਉ, ਸਭ ਘਟ ਦੇਖਉ ਪੀਉ।੨੩੫।**

ਇਸ ਦਾ ਭਾਵ ਇਹ ਹੈ ਕਿ:

(ੳ) ਮਨੁੱਖ ਨੇ ਆਪਣਾ ਸ਼ਖ਼ਸੀ ਜੀਵਨ ਪਵਿੱਤਰ ਬਣਾਉਣਾ ਹੈ, ਕਾਮ ਕ੍ਰੋਧ ਆਦਿਕ ਵਿਕਾਰਾਂ ਦੀ ਮਾਰ ਤੋਂ ਬਚਣਾ ਹੈ।

(ਅ) ਦੂਜੇ ਮਨੁੱਖਾਂ ਤੋਂ ਨਫ਼ਰਤ ਨਹੀਂ ਕਰਨੀ, ਕਿਸੇ ਨਾਲ ਠੱਗੀ-ਫ਼ਰੇਬ ਨਹੀਂ ਕਰਨਾ, ਕਿਸੇ ਦੀ ਨਿੰਦਿਆ ਵਿਚ ਖ਼ੁਸ਼ੀ ਨਹੀਂ ਮਨਾਣੀ। ਸਭਨਾਂ ਨਾਲ ਪਿਆਰ ਵਾਲਾ ਸਲੂਕ ਰੱਖਣਾ ਹੈ।

(ੲ) ਜਥੇਬੰਦ ਹੋ ਕੇ ਮਨੁੱਖ ਨੇ ਹੋਰਨਾਂ ਉਤੇ ਵਧੀਕੀ ਨਹੀਂ ਕਰਨੀ।

ਜੇ ਮਨੁੱਖ ਆਪਣਾ ਜੀਵਨ ਇਸ ਕਿਸਮ ਦੇ ਸੱਚੇ ਵਿਚ ਨਹੀਂ ਢਾਲਦਾ ਤਾਂ 'ਅਧਿਆਤਮਕ ਕਵਿਤਾ' ਜਿਹੀ ਪੜ੍ਹੀ ਜਿਹੀ ਨਾ ਪੜ੍ਹੀ। ਭਗਤ ਪਰਮਾਨੰਦ ਜੀ ਲਿਖਦੇ ਹਨ—

**ਤੈ ਨਰ ਕਿਆ ਪੁਰਾਨੁ ਸੁਨਿ ਕੀਨਾ।**
**ਅਨਪਾਵਨੀ ਭਗਤਿ ਨਹੀ ਉਪਜੀ, ਭੂਖੈ ਦਾਨੁ ਨ ਦੀਨਾ।੧। ਰਹਾਉ।**
**ਕਾਮੁ ਨ ਬਿਸਰਿਓ, ਕ੍ਰੋਧੁ ਨ ਬਿਸਰਿਓ, ਲੋਭੁ ਨ ਛੂਟਿਓ ਦੇਵਾ।**
**ਪਰਨਿੰਦਾ ਮੁਖ ਤੇ ਨਹੀ ਛੂਟੀ, ਨਿਫਲ ਭਈ ਸਭ ਸੇਵਾ।੧।**
**ਬਾਟ ਪਾਰਿ ਘਰੁ ਮੂਸਿ ਬਿਰਾਨੋ, ਪੇਟੁ ਭਰੈ ਅਪ੍ਰਾਧੀ।**
**ਜਿਹਿ ਪਰਲੋਕ ਜਾਇ ਅਪ ਕੀਰਤਿ, ਸੋਈ ਅਬਿਦਿਆ ਸਾਧੀ।੨।**

**ਹਿੰਸਾ ਤਉ ਮਨ ਤੇ ਨਹੀ ਛੂਟੀ, ਜੀਅ ਦਇਆ ਨਹੀ ਪਾਲੀ।**
**ਪਰਮਾਨੰਦ ਸਾਧ ਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ।੩।੧।੬।**
*[ਸਾਰੰਗ, ਪੰਨਾ ੧੨੫੩*

## ਸ਼ਖ਼ਸੀ ਜੀਵਨ ਔਖੀ ਖੇਡ—

ਪਰ ਸ਼ਖ਼ਸੀ ਜੀਵਨ ਪਵਿਤਰ ਬਨਾਉਣਾ ਕੋਈ ਸੌਖੀ ਖੇਡ ਨਹੀਂ ਹੈ। ਮਾਇਆ ਦੇ ਸੂਰਮੇ ਕਾਮਾਦਿਕ ਇਤਨੇ ਬਲੀ ਹਨ ਕਿ ਮਨੁੱਖ ਦੀ ਇਹਨਾਂ ਅੱਗੇ ਪੇਸ਼ ਨਹੀਂ ਜਾਂਦੀ। ਭਗਤ ਰਵਿਦਾਸ ਜੀ ਲਿਖਦੇ ਹਨ:

**ਨਾਥ ਕਛੂਅ ਨ ਜਾਨਊ।**
**ਮਨੁ ਮਾਇਆ ਕੈ ਹਾਥਿ ਬਿਕਾਨਊ।੧। ਰਹਾਉ।**
**ਤੁਮ ਕਹੀਅਤ ਹੌ ਜਗਤ ਗੁਰ ਸੁਆਮੀ।**
**ਹਮ ਕਹੀਅਤ ਕਲਿਜੁਗ ਕੇ ਕਾਮੀ।੧।**
**ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ।**
**ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ।੨।**
**ਜਤ ਦੇਖਊ ਤਤ ਦੁਖ ਕੀ ਰਾਸੀ।**
**ਅਜੌਂ ਨ ਪਤ੍ਹਾਇ ਨਿਗਮ ਭਏ ਸਾਖੀ।੩।**
**ਗੋਤਮ ਨਾਰਿ ਉਮਾਪਤਿ ਸ੍ਵਾਮੀ।**
**ਸੀਸੁ ਧਰਨਿ ਸਹਸ ਭਗ ਗਾਂਮੀ।੪।**
**ਇਨ ਦੂਤਨ ਖਲੁ ਬਧੁ ਕਰਿ ਮਾਰਿਓ।**
**ਬਡੋ ਨਿਲਾਜੁ ਅਜਹੂ ਨਹੀ ਹਾਰਿਓ।੫।**
**ਕਹਿ ਰਵਿਦਾਸ ਕਹਾ ਕੈਸੇ ਕੀਜੈ।**
**ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ।੬।੧।** *[ਜੈਤਸਰੀ*

ਇਹਨਾਂ ਪੰਜਾਂ ਦੀ ਤਾਕਤ ਬਾਰੇ ਗੁਰੂ ਅਰਜਨ ਸਾਹਿਬ ਭੀ ਫ਼ੁਰਮਾਂਦੇ ਹਨ ਕਿ ਮਨੁੱਖ ਕਿਸੇ ਭੀ ਵਰਨ ਦਾ ਹੋਵੇ, ਕੋਈ ਭੀ ਸਾਧੂ-ਭੇਖ ਇਹ ਧਾਰੀ ਫਿਰੇ, ਕਿਤਨਾ ਭੀ ਸੋਹਣਾ ਹੋਵੇ, ਸਿਆਣਾ ਹੋਵੇ, ਪਰ ਇਹ ਪੰਜੇ ਸੂਰਮੇ ਹਰੇਕ ਨੂੰ ਆਪਣੇ ਹੱਥਾਂ ਦੀਆਂ ਤਲੀਆਂ ਉਤੇ ਪਏ ਨਚਾਂਦੇ ਹਨ। ਆਸਾ ਰਾਗ ਵਿਚ ਆਪ ਇਉਂ ਲਿਖਦੇ ਹਨ:

**ਚਾਰਿ ਬਰਨ ਚਉਹਾਂ ਕੇ ਮਰਦਨ, ਖਟੁ ਦਰਸਨ ਕਰ ਤਲੀ ਰੇ।**
**ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ।੧।**

**ਜਿਨਿ ਮਿਲਿ ਮਾਰੇ ਪੰਚ ਸੂਰਬੀਰ, ਐਸੋ ਕਉਨੁ ਬਲੀ ਰੇ।**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ, ਸੋ ਪੂਰਾ ਇਹ ਕਲੀ ਰੇ। ਰਹਾਉ।**
**ਵਡੀ ਕੋਮਿ ਵਸਿ ਭਾਗਹਿ ਨਾਹੀ, ਮੁਹਕਮ ਫਉਜ ਹਠਲੀ ਰੇ।**
**ਕਹੁ ਨਾਨਕ ਤਿਨਿ ਜਨਿ ਨਿਰਦਲਿਆ, ਸਾਧ ਸੰਗਤਿ ਕੈ ਝਲੀ ਰੇ।੨।੩।੧੩੨।**

ਤੀਜੀ 'ਉਦਾਸੀ' ਤੋਂ ਵਾਪਸ ਆਉਂਦੇ ਹੋਏ ਸੰਨ ੧੫੨੧ ਵਿਚ ਜਦੋਂ ਗੁਰੂ ਨਾਨਕ ਦੇਵ ਜੀ ਬਗ਼ਦਾਦ, ਕਾਬਲ, ਹਸਨ ਅਬਦਾਲ, ਭੇਰੇ ਦੇ ਰਸਤੇ ਐਮਨਾਬਾਦ ਪਹੁੰਚੇ, ਤਦੋਂ ਬਾਬਰ ਨੇ ਉਸ ਸ਼ਹਿਰ ਉੱਤੇ ਹਮਲਾ ਕੀਤਾ। ਬਾਬਰ ਦੀ ਫ਼ੌਜ ਨੇ ਜੋ ਜੋ ਅੱਤਿਆਚਾਰ ਉੱਥੋਂ ਦੇ ਵਸਨੀਕ ਨਰ-ਨਾਰੀਆਂ ਉੱਤੇ ਕੀਤੇ, ਸਤਿਗੁਰੂ ਜੀ ਨੇ ਉਹ ਸਭ ਆਪਣੀ ਅੱਖੀਂ ਵੇਖੇ ਸਨ ਤੇ ਗ਼ਰੀਬ ਜਨਤਾ ਨੂੰ ਇਸ ਤਰ੍ਹਾਂ ਬੇ-ਬਸੀ ਵਿਚ ਕੁਹੀਂਦਿਆਂ ਵੇਖ ਕੇ ਹਜ਼ੂਰ ਨੇ ਪਰਮਾਤਮਾ ਦੀ ਦਰਗਾਹ ਵਿਚ ਇਉਂ ਪੁਕਾਰ ਕੀਤੀ ਸੀ—

**ਏਤੀ ਮਾਰ ਪਈ ਕਰਲਾਣੇ**
**ਤੈਂ ਕੀ ਦਰਦੁ ਨ ਆਇਆ।**

ਐਮਨਾਬਾਦ ਦੀ ਜੰਗ ਵੇਖਣ ਪਿਛੋਂ ਕਰਤਾਰਪੁਰ ਪਹੁੰਚ ਕੇ ਸਤਿਗੁਰੂ ਜੀ ਨੇ ਇਕ 'ਵਾਰ' ਲਿਖੀ, ਜੋ ਗੁਰੂ ਗ੍ਰੰਥ ਸਾਹਿਬ ਦੇ ਮਲਾਰ ਰਾਗ ਵਿਚ ਦਰਜ ਹੈ। ਉਸ ਵਿਚ ਆਪ ਲਿਖਦੇ ਹਨ ਕਿ ਜਗਤ ਇਕ ਰਣ-ਭੂਮੀ ਹੈ, ਇਕ ਅਖਾੜਾ ਹੈ, ਜੋ ਮਹਾਂ ਸੂਰਮੇ ਪਰਮਾਤਮਾ ਨੇ ਆਪ ਰਚਿਆ ਹੈ। ਇਸ ਜਗਤ-ਅਖਾੜੇ ਵਿਚ ਉਸ ਦੇ ਭੇਜੇ ਹੋਏ ਸਾਰੇ ਜੀਵ ਅਖਾੜੇ ਦੇ (ਮੱਲ) ਭਲਵਾਨ ਹਨ। ਛਿੰਝ ਪੈ ਰਹੀ ਹੈ। ਕਾਮਾਦਿਕ ਮਾਇਆ ਦੇ ਸੂਰਮਿਆਂ ਨਾਲ ਜੀਵਾਂ ਦੇ ਘੋਲ ਹੋ ਰਹੇ ਹਨ। ਜੋ ਬੰਦੇ ਆਪਣੇ ਮਨ ਦੇ ਪਿੱਛੇ ਤੁਰਦੇ ਹਨ, ਉਹ ਕਾਮਾਦਿਕਾਂ ਤੋਂ ਬੜੀ ਮਾਰ ਖਾਂਦੇ ਹਨ। ਪਰ ਜੋ ਮਨੁੱਖ ਗੁਰੂ ਦੇ ਦੱਸੇ ਰਸਤੇ ਉੱਤੇ ਤੁਰਦੇ ਹਨ, ਉਹ ਇਹਨਾਂ ਦਾ ਚੰਗੀ ਤਰ੍ਹਾਂ ਟਾਕਰਾ ਕਰ ਕੇ ਇਹਨਾਂ ਨੂੰ ਭਾਂਜ ਪਾ ਦੇਂਦੇ ਹਨ। ਆਪ ਫ਼ੁਰਮਾਂਦੇ ਹਨ :

**ਆਪੇ ਛਿੰਝ ਪਵਾਇ, ਮਲਾਖਾੜਾ ਰਚਿਆ।**
**ਲਥੇ ਭੜਥੂ ਪਾਇ, ਗੁਰਮੁਖਿ ਮਚਿਆ।**
**ਮਨਮੁਖ ਮਾਰੇ ਪਛਾੜਿ, ਮੂਰਖ ਕਚਿਆ।**
**ਆਪਿ ਭਿੜੈ, ਮਾਰੇ ਆਪਿ, ਆਪਿ ਕਾਰਜੁ ਰਚਿਆ।੪।**

ਇਹ ਜਗਤ ਪਰਮਾਤਮਾ ਦਾ ਭਾਵੇਂ ਇਕ ਤਮਾਸ਼ਾ ਹੀ ਹੈ, ਪਰ ਜੀਵਾਂ

ਵਾਸਤੇ ਜੰਗ ਦਾ ਮੈਦਾਨ ਹੈ। ਜਿਨ੍ਹਾਂ ਬੰਦਿਆਂ ਨੂੰ ਇਹ ਸੂਝ ਆ ਜਾਂਦੀ ਹੈ, ਉਹਨਾਂ ਵਾਸਤੇ ਜੀਵਨ ਇਕ ਦੌੜ-ਭੱਜ ਹੈ, ਇੱਕ ਜੁੱਧ ਹੈ। ਇਹ ਜੰਗ ਲੜਿਆਂ ਹੀ ਆਤਮਕ ਜੀਵਨ ਬਣਦਾ ਹੈ। ਇਸੇ ਜੀਵਨ-ਸੰਗ੍ਰਾਮ ਵਿਚ ਅਗਾਂਹ ਅਗਾਂਹ ਪੈਰ ਰੱਖਣ ਲਈ ਸਤਿਗੁਰੂ ਅਰਜਨ ਸਾਹਿਬ ਜੀਵ ਨੂੰ ਪ੍ਰੇਰਨਾ ਕਰਦੇ ਹੋਏ ਆਖਦੇ ਹਨ ਕਿ ਵੇਖੀਂ! ਮੋਢਾ ਪਿਛਾਂਹ ਨ ਮੋੜੀਂ। ਹੰਭਲਾ ਮਾਰ, ਇਸ ਹੀ ਵਾਰੀ ਜੀਵਨ-ਜੁੱਧ ਵਿਚ ਕਾਮਯਾਬ ਹੋ ਜਾ, ਤਾਕਿ ਮੁੜ ਮੁੜ ਆ ਕੇ ਇਹ ਲੜਾਈ ਲੜਨੀ ਨਾ ਪਏ।

ਆਪ ਫ਼ੁਰਮਾਂਦੇ ਹਨ :

**ਅਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ।**
**ਨਾਨਕ ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ।੧੭।**

*[ਰਾਮਕਲੀ ਕੀ ਵਾਰ ਮ: ੫*

## *ਸੌਖਾ ਪਰ ਗ਼ਲਤ ਰਸਤਾ—*

ਪਰ ਦੁਨੀਆ ਵਿਚ ਐਸੇ ਬੰਦੇ ਬਹੁਤ ਹੀ ਥੋੜੇ ਹੋਇਆ ਕਰਦੇ ਹਨ ਜੋ ਜ਼ਿੰਦਗੀ ਦੇ ਘੋਲ ਨੂੰ ਇਸ ਨੁਕਰੋਂ ਵੇਖਦੇ ਹਨ। ਇਹ ਪਾਸਾ ਬਹੁਤ ਹੀ ਔਖਾ ਹੈ। ਆਮ ਲੋਕ ਇਸ ਔਖੇ ਰਸਤੇ ਦੇ ਥਾਂ ਆਪਣੀਆਂ ਮਿਥੀਆਂ ਹੋਈਆਂ ਰੀਤਾਂ-ਰਸਮਾਂ ਦੇ ਰਾਹੇ ਪੈ ਜਾਂਦੇ ਹਨ, ਜਿਨ੍ਹਾਂ ਨੂੰ ਮਨਾਣ ਵਿਚ ਹੀ ਉਹ ਆਪਣਾ ਧਾਰਮਿਕ ਜੀਵਨ ਬਣਦਾ ਸਮਝ ਲੈਂਦੇ ਹਨ। ਇਹ ਰੀਤਾਂ-ਰਸਮਾਂ ਪਹਿਲਾਂ ਪਹਿਲ ਭਾਵੇਂ ਕਿਸੇ ਛੋਟੀ-ਮੋਟੀ ਲੋੜ ਨੂੰ ਜਾਂ ਕਿਸੇ ਚਾ-ਮਲ੍ਹਾਰ ਨੂੰ ਪੂਰਾ ਕਰਨ ਵਾਸਤੇ ਸ਼ੁਰੂ ਹੁੰਦੀਆਂ ਹੋਣ, ਪਰ ਸਹਿਜੇ ਸਹਿਜੇ ਇਹ ਆਪਣਾ ਇਤਨਾ ਖਿਲਾਰਾ ਖਿਲਾਰ ਲੈਂਦੀਆਂ ਹਨ ਕਿ ਅਨ-ਪੜ੍ਹ ਸਾਦਾ-ਦਿਲ ਭੋਲੇ ਲੋਕਾਂ ਦੁਆਲੇ ਇਕ ਜਾਲ ਜਿਹਾ ਬਣ ਜਾਂਦਾ ਹੈ, ਜਿਸ ਵਿਚੋਂ ਕਈ ਕਾਰਨਾਂ ਕਰਕੇ ਫਿਰ ਉਹ ਨਿਕਲ ਨਹੀਂ ਸਕਦੇ। ਉਹ ਰੀਤਾਂ-ਰਸਮਾਂ ਹੁਣ ਮਨ-ਪਸੰਦ ਹੋਣ ਜਾਂ ਨਾ ਹੋਣ, ਉਹਨਾਂ ਨੂੰ ਨਿਬਾਹੁਣ ਵਿਚ ਹੁਣ ਔਖਿਆਈਆਂ ਭੀ ਪਈਆਂ ਹੋਣ, ਪਰ ਉਹਨਾਂ ਦੇ ਰਾਖੇ—ਆਗੂ ਲੋਕਾਂ ਨੂੰ ਉਹਨਾਂ ਦੇ ਜੂਲੇ ਹੇਠੋਂ ਨਿਕਲਣ ਨਹੀਂ ਦਿਆ ਕਰਦੇ।

ਗੁਰੂ ਨਾਨਕ ਦੇਵ ਜੀ ਦੇ ਵੇਲੇ ਅਜਿਹੀਆਂ ਕਈ ਰੀਤਾਂ-ਰਸਮਾਂ ਸਨ। ਪਰ ਸਤਿਗੁਰੂ ਜੀ ਨੇ ਮਨੁੱਖ-ਜਾਤੀ ਦੇ ਧਾਰਮਿਕ, ਭਾਈਚਾਰਕ ਅਤੇ ਰਾਜਸੀ ਜੀਵਨ ਵਿਚੋਂ ਹਰ ਤਰ੍ਹਾਂ ਦੇ ਕੁਹਜ ਦੂਰ ਕਰਨ ਦੇ ਜਤਨਾਂ ਨੂੰ ਆਪਣੀ ਜ਼ਿੰਦਗੀ

ਦਾ ਨਿਸ਼ਾਨਾ ਬਣਾਇਆ ਸੀ। ਉਹ ਇਹਨਾਂ ਗੀਤਾਂ-ਰਸਮਾਂ ਨੂੰ ਬੜੇ ਗਹੁ ਨਾਲ ਜਾਚ ਰਹੇ ਸਨ। ਕਈ ਰਸਮਾਂ ਨਾਲ ਤਾਂ ਉਹਨਾਂ ਨੂੰ ਆਪ ਭੀ ਛੋਟੀ ਹੀ ਉਮਰੇ ਵਾਹ ਪਿਆ, ਜਿਵੇਂ ਕਿ ਜੰਞੂ ਪਾਣ ਦੀ ਰੀਤ। ਮਾਪਿਆਂ ਦਾ ਤੇ ਸਾਰੇ ਭਾਈਚਾਰੇ ਦਾ ਦਬਾਉ ਹੁੰਦਿਆਂ ਭੀ ਨੌਂ ਸਾਲ ਦੀ ਉਮਰੇ ਹੀ ਗੁਰੂ ਸਾਹਿਬ ਨੇ ਇਸ ਦੇ ਅੱਗੇ ਲਿਫਣੋਂ ਨਾਂਹ ਕਰ ਦਿਤੀ। ਇਸੇ ਤਰ੍ਹਾਂ ਸੂਤਕ ਤੇ ਸਰਾਧ ਦੀਆਂ ਰਸਮਾਂ ਸਨ। ਇਹਨਾਂ ਸਭਨਾਂ ਬਾਰੇ ਗੁਰੂ ਨਾਨਕ ਸਾਹਿਬ ਨੇ ਜੋ ਖ਼ਿਆਲ ਆਪਣੀ ਬਾਣੀ ਵਿਚ ਜ਼ਾਹਰ ਕੀਤੇ, ਉਹ ਇਸ ਵੇਲੇ ਆਸਾ ਦੀ ਵਾਰ ਵਿਚ ਸਲੋਕਾਂ ਦੀ ਸ਼ਕਲ ਵਿਚ ਹਨ—

*ਜਨੇਊ—*

**ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ, ਸਤੁ ਵਟੁ।**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ।**
**ਨ ਏਹੁ ਤੁਟੈ, ਨ ਮਲੁ ਲਗੈ, ਨਾ ਏਹੁ ਜਲੈ, ਨ ਜਾਇ।**
**ਧੰਨ ਸੁ ਮਾਣਸ ਨਾਨਕਾ, ਜੋ ਗਲਿ ਚਲੇ ਪਾਇ।......**

*ਸੂਤਕ—*

**ਜੇ ਕਰਿ ਸੂਤਕੁ ਮੰਨੀਐ, ਸਭ ਤੈ ਸੂਤਕੁ ਹੋਇ।**
**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ।**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ।**
**ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ।.......**
**ਮਨ ਕਾ ਸੂਤਕੁ ਲੋਭੁ ਹੈ, ਜਿਹਵਾ ਸੂਤਕੁ ਕੂੜੁ।**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ।**
**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ।.......**
**ਸਭੋ ਸੂਤਕੁ ਭਰਮੁ ਹੈ, ਦੂਜੈ ਲਗੈ ਜਾਇ।**
**ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ।**
**ਖਾਣਾ ਪੀਣਾ ਪਵਿਤ੍ਰ ਹੈ, ਦਿਤੋਨੁ ਰਿਜਕੁ ਸੰਬਾਹਿ।**

*ਸਰਾਧ—*

**ਜੇ ਮੋਹਾਕਾ ਘਰੁ ਮੁਹੈ, ਘਰੁ ਮੁਹਿ ਪਿਤਰੀ ਦੇਇ।**
**ਅਗੈ ਵਸਤੁ ਸਿਵਾਣੀਐ, ਪਿਤਰੀ ਚੋਰ ਕਰੇਇ।**
**ਵਢੀਅਹਿ ਹਥ ਦਲਾਲ ਕੇ, ਮੁਸ਼ਫੀ ਏਹ ਕਰੇਇ।.......**

## *ਮਰਨ ਸਮੇ ਦੀਆਂ ਰੀਤਾਂ-ਰਸਮਾਂ—*

ਮਰਨ ਸਮੇ ਦੀਆਂ ਭੀ ਕਈ ਰਸਮਾਂ-ਰੀਤਾਂ ਹਨ, ਜਿਨ੍ਹਾਂ ਵਿਚੋਂ ਕਈ ਐਸੀਆਂ ਹਨ ਜੋ ਗੁਰੂ ਨਾਨਕ ਦੇਵ ਜੀ ਦੇ ਦ੍ਰਿਸ਼ਟੀ-ਕੋਣ ਤੋਂ ਮਨੁੱਖਾ ਜੀਵਨ ਉੱਤੇ ਵਾਧੂ ਭਾਰ ਹਨ। ਇਸੇ ਵਾਸਤੇ ਸਤਿਗੁਰੂ ਜੀ ਨੇ ਉਹਨਾਂ ਤੋਂ ਵਰਜਿਆ ਹੈ, ਤੇ ਉਹਨਾਂ ਦੇ ਥਾਂ ਚੰਗਾ ਸੁਚੱਜਾ ਰਾਹ ਦੱਸਿਆ ਹੈ।

ਮਰਨ ਵੇਲੇ ਪ੍ਰਾਣ-ਛੱਡ ਰਹੇ ਮਨੁੱਖ ਦੀ ਤਲੀ ਉਤੇ ਦੀਵਾ ਰੱਖ ਕੇ ਜਗਾਣਾ, ਤਾਂ ਕਿ ਇਸ ਚਾਨਣ ਦੀ ਮਦਦ ਨਾਲ ਉਹ ਪ੍ਰਾਣੀ ਆਪਣੇ ਨਵੇਂ ਅਣ-ਪਛਾਣੇ ਤੇ ਹਨੇਰੇ ਪੈਂਡੇ ਨੂੰ ਤੈ ਕਰ ਸਕੇ, ਮਰੇ ਪਿਛੋਂ ਉਸਦੀ ਖ਼ੁਰਾਕ ਲਈ ਪਿੰਡ ਭਰਾਣੇ, ਜਵਾਂ ਦੇ ਆਟੇ ਦੇ ਪੇੜੇ ਪੱਤਰਾਂ ਉੱਤੇ ਰੱਖ ਕੇ ਉਸ ਦੀ ਆਤਮਾ ਨਿਮਿਤ ਅਰਪਣ ਕਰਨੇ, ਤੇਰ੍ਹੀਂ ਦਿਨੀਂ ਉਸ ਦੀ ਕਿਰਿਆ ਕਰਾਣੀ, ਤਿੰਨ ਸੌ ਸੱਠ ਦੀਵੇ ਬਾਲ ਕੇ ਉਸ ਨੂੰ ਚਾਨਣਾ ਵਿਖਾਣਾ ਕਿ ਉਹ ਇਕ ਸਾਲ ਵਿਚ ਇਸ ਚਾਨਣ ਦੀ ਸਹਾਇਤਾ ਨਾਲ ਪਿਤਰ-ਲੋਕ ਵਿਚ ਅੱਪੜ ਜਾਏ, ਸਸਕਾਰ ਪਿਛੋਂ ਸੜੀਆਂ ਹੋਈਆਂ ਅਸਥੀਆਂ (ਫੁੱਲ) ਹਰਿਦੁਆਰ ਗੰਗਾ ਦੇ ਜਲ ਵਿਚ ਪਾਣੇ ਤਾਂ ਕਿ ਉਸ ਦੀ ਗਤੀ ਹੋ ਜਾਏ—ਇਹਨਾਂ ਸਾਰੀਆਂ ਰਸਮਾਂ ਬਾਰੇ ਗੁਰੂ ਨਾਨਕ ਦੇਵ ਜੀ ਨੇ ਆਪਣੇ ਖ਼ਿਆਲ ਪਰਗਟ ਕੀਤੇ।

ਪਹਿਲੀ ਉਦਾਸੀ ਸਮੇ ਗਇਆ ਤੀਰਥ ਦੇ ਪਾਂਡਿਆਂ ਨੇ ਜਦੋਂ ਸਤਿਗੁਰੂ ਜੀ ਨੂੰ ਪਿਤਰਾਂ ਨਿਮਿਤ ਪਿੰਡ ਭਰਾਣ ਲਈ ਆਖਿਆ, ਤਾਂ ਸਤਿਗੁਰੂ ਜੀ ਨੇ ਇਸ ਸਾਰੀ ਮ੍ਰਿਤੂ-ਕ੍ਰਿਆ ਦਾ ਜ਼ਿਕਰ ਕਰ ਕੇ ਇਕ ਪ੍ਰਭੂ-ਨਾਮ ਦੀ ਓਟ ਦੀ ਹੀ ਹਿਦਾਇਤ ਕੀਤੀ :

**ਆਸਾ ਮਹਲਾ ੧**
**ਦੀਵਾ ਮੇਰਾ ਏਕੁ ਨਾਮੁ, ਦੁਖੁ, ਵਿਚਿ ਪਾਇਆ ਤੇਲੁ।**
**ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ।੧।**
**ਲੋਕਾ ਮਤ ਕੋ ਫਕੜਿ ਪਾਇ।**
**ਲਖ ਮੜਿਆ ਕਰਿ ਏਕਠੇ, ਏਕ ਰਤੀ ਲੇ ਭਾਹਿ। ਰਹਾਉ।**
**ਪਿੰਡੁ ਪਤਲਿ ਮੇਰੀ ਕੇਸਉ, ਕਿਰਿਆ ਸਚੁ ਨਾਮੁ ਕਰਤਾਰੁ।**
**ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ।੨।**
**ਗੰਗ ਬਨਾਰਸਿ ਸਿਫਤਿ ਤੁਮਾਰੀ, ਨਾਵੈ ਆਤਮਰਾਉ।**
**ਸਚਾ ਨਾਵਣੁ ਤਾਂ ਥੀਐ, ਜਾਂ ਅਹਿਨਿਸਿ ਲਾਗੈ ਭਾਉ।੩।**

**ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ, ਖਾਇ।**
**ਨਾਨਕ ਪਿੰਡੁ ਬਖਸੀਸ ਕਾ, ਕਬਹੂੰ ਨਿਖੂਟਸਿ ਨਾਹਿ।੪।੨।੩੨।**

ਵਿਛੋੜਾ ਸਦਾ ਦੁਖਦਾਈ ਹੁੰਦਾ ਹੈ। ਮਰੇ ਸੱਜਣ ਦੀ ਜੁਦਾਈ ਪਿਛਲਿਆਂ ਦੇ ਅੰਦਰ ਵੈਰਾਗ ਲਿਆਵੇ, ਤੇ ਮਨ ਵਿਚ ਖੋਹ ਪੈਦਾ ਕਰੇ, ਇਹ ਇਕ ਕੁਦਰਤੀ ਗੱਲ ਹੈ। ਪਰ ਸਹਿਜੇ ਸਹਿਜੇ ਇਹ ਵੈਰਾਗ ਤੇ ਖੋਹ ਭੀ ਵਿਖਾਵੇ ਦਾ ਇਕ ਰਿਵਾਜ ਬਣ ਗਿਆ। ਸੱਥਾਂ ਬੰਨ੍ਹ ਕੇ ਜ਼ਨਾਨੀਆਂ ਸਿਆਪਿਆਂ ਦੀ ਰਾਹੀਂ ਮੌਤ ਨੂੰ ਬੇ-ਲੋੜਵੇਂ ਹੀ ਬਹੁਤ ਭਿਆਨਕ ਵਿਖਾਣ ਲੱਗ ਪਈਆਂ। ਇਹਨਾਂ ਸਿਆਪਿਆਂ ਵਿਚ ਪਿੰਡ ਦੀ ਮਿਰਾਸਣ ਅੱਗੇ ਲੱਗ ਕੇ ਸੁਰ ਵਿਚ 'ਅਲਾਹਣੀਆਂ' ਪੜ੍ਹਦੀ ਹੈ ਤੇ ਸ਼ਰੀਕੇ ਦੀਆਂ ਜ਼ਨਾਨੀਆਂ ਰਲ ਕੇ ਸੁਰ ਤਾਲ ਵਿਚ ਪਿੱਟਦੀਆਂ ਹਨ। ਇਸ ਕੁਹਜੀ ਰੀਤ ਨੂੰ ਗੁਰੂ ਨਾਨਕ ਦੇਵ ਜੀ ਨੇ ਦੂਰ ਕਰਨ ਦੀ ਕੋਸ਼ਸ਼ ਕੀਤੀ। ਜੋ ਬਾਣੀ ਇਸ ਬਾਰੇ ਉਚਾਰੀ ਉਹ 'ਵਡਹੰਸ' ਰਾਗ ਵਿਚ 'ਅਲਾਹਣੀਆਂ' ਦੇ ਸਿਰਲੇਖ ਹੇਠ ਦਰਜ ਹੈ:

**ਬਾਬਾ ਆਇਆ ਹੈ ਉਠਿ ਚਲਣਾ,**
**ਇਹੁ ਜਗੁ ਝੂਠੁ ਪਸਾਰੋ ਵਾ।.......**
**ਬਾਬਾ ਆਵਹੁ ਭਾਈਹੋ ਗਲਿ ਮਿਲਹ,**
**ਮਿਲਿ ਮਿਲਿ ਦੇਹਿ ਆਸੀਸਾ ਹੇ।........**
**ਬਾਬਾ ਨਾਂਗੜਾ ਆਇਆ ਜਗ ਮਹਿ,**
**ਦੁਖੁ ਸੁਖੁ ਲੇਖੁ ਲਿਖਾਇਆ।........**
**ਭੈ ਰੋਵੈ ਗੁਣ ਸਾਰਿ ਸਮਾਲੇ,**
**ਕੋ ਮਰੈ ਨ ਮੁਇਆ ਨਾਲੇ।........**

***ਵਰਤ—***

ਪਹਿਲਾਂ ਪਹਿਲ ਵਰਤ ਭਾਵੇਂ ਸਰੀਰਕ ਸਿਹਤ ਦੀ ਖ਼ਾਤਰ ਚਲਾਏ ਗਏ ਹੋਣ, ਪਰ ਇਹ ਭੀ ਧਾਰਮਿਕ ਅਗਵਾਈ ਹੇਠ ਆ ਕੇ ਕਈ ਵਹਿਮਾਂ-ਭਰਮਾਂ ਦਾ ਮੂਲ ਬਣਦੇ ਗਏ। ਹਿੰਦੂ-ਇਸਤ੍ਰੀਆਂ ਦੇ ਜੀਵਨ ਦਾ ਤਾਂ ਇਹ ਇਕ ਖ਼ਾਸ ਅੰਗ ਬਣ ਗਏ—ਸੰਘੜ ਦੇਵਤੇ ਦਾ ਵਰਤ, ਮਹਾਂ ਲਖਮੀ ਦਾ ਵਰਤ, ਕਰਵਾ-ਚੌਥ ਦਾ ਵਰਤ, ਨੌਂ-ਰਾਤ੍ਰਿਆਂ ਦੇ ਵਰਤ, ਇਕਾਦਸ਼ੀ ਚੌਦਸ ਦੇ ਵਰਤ, ਮੰਗਲਵਾਰ ਦਾ ਵਰਤ—ਇੱਤਿਆਦਿਕ ਅਨੇਕਾਂ ਵਰਤ ਚੱਲ ਪਏ, ਜਿਨ੍ਹਾਂ ਨੇ ਕਈ ਕਿਸਮ ਦੇ ਫਲਾਂ ਦੀਆਂ ਆਸਾਂ ਦਿਵਾ ਕੇ ਇਸਤ੍ਰੀ-ਜੀਵਨ ਨੂੰ

ਭਰਮਾਂ-ਵਹਿਮਾਂ ਦੇ ਜਾਲ ਵਿਚ ਕੈਦ ਕਰ ਦਿਤਾ। ਇਹਨਾਂ ਵਰਤਾਂ ਦੇ ਦਿਨਾਂ ਦੇ ਵਖ ਵਖ ਆਹਾਰ ਹਨ, ਤੇ ਵਖ ਵਖ ਰਸਮਾਂ ਹਨ। ਕਿਤੇ ਤੁਲਹੇ ਬਣਾ ਕੇ ਦੀਵੇ ਪਾਣੀ ਵਿਚ ਤਾਰਨੇ, ਕਿਤੇ ਮਲ੍ਹਿਆਂ ਨੂੰ ਆਟੇ ਦੇ ਬੇਰ ਲਾਣੇ ਤੇ 'ਤੈਨੂੰ ਪੱਤਰਾਂ ਦੀ ਛਾਂ, ਮੈਨੂੰ ਪੁੱਤਰਾਂ ਦੀ ਛਾਂ' ਆਖ ਆਖ ਕੇ ਉਹਨਾਂ ਤੋਂ ਪੁੱਤਰ ਮੰਗਣੇ, ਕਿਤੇ 'ਚੰਨ ਚੜ੍ਹੇ ਤੇ ਪਾਣੀ ਪੀਣਾ' ਦੇ ਗੀਤਾਂ ਨਾਲ ਥਾਲ ਵਟਾਣੇ ਇੱਤਿਆਦਿਕ। ਖ਼ੁਰਾਕ ਭੀ ਵਖ ਵਖ। ਕਿਤੇ ਸੇਵੀਆਂ, ਕਿਤੇ ਫੇਣੀਆਂ, ਕਿਤੇ ਚਰ੍ਹੀ ਦੀ ਚੂਰੀ, ਕਿਤੇ ਸੀਰਾ, ਕਿਤੇ ਸਿਊਲ, ਕਿਤੇ ਫਲ ਆਦਿਕ।

ਸਿਹਤ ਦੀ ਖ਼ਾਤਰ ਚਲਾਏ ਗਏ ਇਹਨਾਂ ਵਰਤਾਂ ਵਿਚੋਂ ਉਪਜੇ ਵਹਿਮਾਂ ਨੂੰ ਹਟਾਣ ਲਈ ਗੁਰੂ ਨਾਨਕ ਦੇਵ ਜੀ ਨੇ ਜਤਨ ਕੀਤੇ। ਕਈ ਵਰਤਾਂ ਦਾ ਖ਼ਾਸ ਜ਼ਿਕਰ ਕੀਤਾ, ਤੇ ਕਈਆਂ ਨੂੰ ਸਮੁਚੇ ਤੌਰ ਤੇ ਹੀ ਲਿਆ।

***ਤੁਲਹੇ ਬਣਾ ਕੇ ਦੀਵੇ ਤਾਰਨੇ—***

**ਰਾਮਕਲੀ ਮਹਲਾ ੧**
**ਸੁਰਤੀ ਸੁਰਤਿ ਰਲਾਈਐ ਏਤੁ। ਤਨੁ ਕਰਿ ਤੁਲਹਾ ਲੰਘਹਿ ਜੇਤੁ।**
**ਅੰਤਰਿ ਭਾਹਿ ਤਿਸੈ ਤੂ ਰਖੁ। ਅਹਿਨਿਸਿ ਦੀਵਾ ਬਲੈ ਅਥਕੁ।੧।**
**ਐਸਾ ਦੀਵਾ ਨੀਰਿ ਤਰਾਇ। ਜਿਤੁ ਦੀਵੈ ਸਭ ਸੋਝੀ ਪਾਇ।੧। ਰਹਾਉ।**
**ਹਛੀ ਮਿਟੀ ਸੋਝੀ ਹੋਇ। ਤਾ ਕਾ ਕੀਆ ਮਾਨੈ ਸੋਇ।**
**ਕਰਣੀ ਤੇ ਕਰਿ ਚਕਹੁ ਢਾਲਿ। ਐਥੈ ਓਥੈ ਨਿਬਹੀ ਨਾਲਿ।੨।**
**ਆਪੇ ਨਦਰਿ ਕਰੇ ਜਾ ਸੋਇ। ਗੁਰਮੁਖਿ ਵਿਰਲਾ ਬੂਝੈ ਕੋਇ।**
**ਤਿਤੁ ਘਟਿ ਦੀਵਾ ਨਿਹਚਲੁ ਹੋਇ।**
**ਪਾਣੀ ਮਰੈ ਨ ਬੁਝਾਇਆ ਜਾਇ। ਐਸਾ ਦੀਵਾ ਨੀਰਿ ਤਰਾਇ।੩।**
**ਡੋਲੈ ਵਾਉ ਨ ਵਡਾ ਹੋਇ। ਜਾਪੈ ਜਿਉ ਸਿੰਘਾਸਣਿ ਲੋਇ।**
**ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ। ਨਿਰਤਿ ਨ ਪਾਈਆ ਗਣੀ ਸਹੰਸ।**
**ਐਸਾ ਦੀਵਾ ਬਾਲੇ ਕੋਇ। ਨਾਨਕ ਸੋ ਪਾਰੰਗਤਿ ਹੋਇ।੪।੭।**

***ਏਕਾਦਸੀ ਦੁਆਦਸੀ ਦੇ ਵਰਤ—***

**ਬਿਲਾਵਲੁ ਮਹਲਾ ੧ ਥਿਤੀ ਘਰੁ ੧੦**
**ਏਕਾਦਸੀ ਇਕੁ ਰਿਦੈ ਵਸਾਵੈ। ਹਿੰਸਾ ਮਮਤਾ ਮੋਹੁ ਚੁਕਾਵੈ।**
**ਫਲੁ ਪਾਵੈ ਬ੍ਰਤੁ ਆਤਮੁ ਚੀਨੈ। ਪਾਖੰਡਿ ਰਾਚਿ ਤਤੁ ਨਹੀ ਬੀਨੈ।**

ਨਿਰਮਲੁ ਨਿਰਾਹਾਰੁ ਨਿਹਕੇਵਲੁ। ਸੂਚੈ ਸਾਚੇ ਨਾ ਲਾਗੈ ਮਲੁ।੧੩।.....
ਦੁਆਦਸੀ ਦਇਆ ਦਾਨੁ ਕਰਿ ਜਾਣੈ। ਬਾਹਰਿ ਜਾਤੋ ਭੀਤਰਿ ਆਣੈ।
ਬਰਤੀ ਬਰਤ ਰਹੈ ਨਿਹਕਾਮ। ਅਜਪਾ ਜਾਪੁ ਜਪੈ ਮੁਖਿ ਨਾਮੁ।
ਤੀਨਿ ਭਵਨ ਮਹਿ ਏਕੋ ਜਾਣੈ। ਸਭਿ ਸੁਚਿ ਸੰਜਮ ਸਾਚੁ ਪਛਾਣੈ।੧੬।

ਦੇਵੀ ਦੇਵਤਿਆਂ ਦੀ ਖ਼ਾਸ ਖ਼ਾਸ ਸਵਾਰੀ ਮੰਨੀ ਗਈ ਹੋਈ ਹੈ। ਜਿਵੇਂ ਗਣੇਸ਼ ਦੀ ਸਵਾਰੀ ਚੂਹਾ, ਬ੍ਰਹਮਾ ਦੀ ਸਵਾਰੀ ਹੰਸ, ਸ਼ਿਵ ਦੀ ਸਵਾਰੀ ਚਿੱਟਾ ਬਲਦ, ਦੁਰਗਾ ਦੀ ਸਵਾਰੀ ਸ਼ੇਰ, ਸੀਤਲਾ ਦੀ ਸਵਾਰੀ ਖੋਤਾ, ਇਤਿਆਦਿਕ। ਸੀਤਲਾ ਦੇ ਕ੍ਰੋਪ ਤੋਂ ਬਚਣ ਲਈ ਭੀ 'ਅਹੋਈ' ਵਰਤ ਰੱਖਿਆ ਜਾਂਦਾ ਹੈ। ਇਸ ਭਰਮ ਤੋਂ ਵਰਜਣ ਲਈ ਕਬੀਰ ਜੀ ਇਉਂ ਲਿਖਦੇ ਹਨ :

ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਅਹੋਈ ਰਾਖੈ ਨਾਰਿ।
ਗਦਹੀ ਹੋਇ ਕੈ ਅਉਤਰੈ, ਭਾਰੁ ਸਹੈ ਮਨ ਚਾਰਿ।੧੦੮।

## *ਟੂਣੇ ਤਵੀਤ—*

ਇਹਨਾਂ ਭਰਮਾਂ ਵਹਿਮਾਂ ਨੇ ਭਾਰਤ ਦੀ ਇਸਤ੍ਰੀ-ਜਾਤੀ ਨੂੰ ਘੋਰ ਭਿਆਨਕ ਨਿੱਘਰਦੀ ਦਸ਼ਾ ਵਿਚ ਅਪੜਾ ਦਿਤਾ। ਸਾਡੇ ਦੇਸ ਵਿਚ ਅਨਪੜ੍ਹਤਾ ਦੇ ਕਾਰਨ ਬੇਅੰਤ ਜਹਾਲਤ ਹੈ, ਪਿੰਡਾਂ ਵਿਚ ਤਾਂ ਹਨੇਰ ਮਚਿਆ ਪਿਆ ਹੈ। ਮੁੱਲਾਂ ਮੁਲਾਣੇ ਕਈ ਤਰ੍ਹਾਂ ਦੇ ਤਵੀਤ ਜਾਦੂ ਟੂਣੇ ਬਣਾ ਬਣਾ ਕੇ ਦੇਂਦੇ ਹਨ। ਮੁੱਲਾਂ ਮੁਲਾਣਿਆਂ ਦੀ ਇਸ ਘ੍ਰਿਣਿਤ ਕਰਤੂਤ ਬਾਰੇ ਹੀ ਗੁਰੂ ਨਾਨਕ ਦੇਵ ਜੀ ਨੇ ਜ਼ੋਰਦਾਰ ਲਫ਼ਜ਼ਾਂ ਵਿਚ ਆਖਿਆ ਸੀ :

ਸਲੋਕ ਮਹਲਾ ੧
ਧ੍ਰਿਗੁ ਤਿਨਾ ਕਾ ਜੀਵਿਆ, ਜਿ ਲਿਖਿ ਲਿਖਿ ਵੇਚਹਿ ਨਾਉ।
ਖੇਤੀ ਜਿਨ ਕੀ ਉਜੜੈ, ਖਲਵਾੜੇ ਕਿਆ ਥਾਉ।
ਸਚੈ ਸਰਮੈ ਬਾਹਰੇ, ਅਗੈ ਲਹਹਿ ਨ ਦਾਦਿ।
ਅਕਲਿ ਏਹ ਨ ਆਖੀਐ, ਅਕਲਿ ਗਵਾਈਐ ਬਾਦਿ।
ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ।
ਅਕਲੀ ਪੜ੍ਹਿ ਕੈ ਬੁਝੀਐ, ਅਕਲੀ ਕੀਚੈ ਦਾਨੁ।
ਨਾਨਕੁ ਆਖੈ ਰਾਹੁ ਏਹੁ, ਹੋਰ ਗਲਾਂ ਸੈਤਾਨੁ।੧।੨੦।

*[ਸਾਰੰਗ ਕੀ ਵਾਰ*

ਜਿਨ੍ਹਾਂ ਔਰਤਾਂ ਦੇ ਘਰ ਸੰਤਾਨ ਨਹੀਂ ਹੁੰਦੀ, ਆਮ ਤੌਰ ਤੇ ਉਹੀ ਇਹ ਜਾਦੂ ਤਵੀਤ ਕਰਾਂਦੀਆਂ ਫਿਰਦੀਆਂ ਹਨ। ਇਥੋਂ ਤਕ ਨਿਘਰਦੀਆਂ ਹਨ ਕਿ ਸੰਤਾਨ-ਹੀਨ ਤ੍ਰੀਮਤ ਮਸਾਣ-ਭੂਮੀ ਵਿਚ ਜਾ ਕੇ, ਕਿਸੇ ਨਵੇਂ ਸੜ ਰਹੇ ਮੁਰਦੇ ਦੀ ਚਿਖਾ ਕੋਲ ਖ਼ਾਸ ਟੂਣਾ ਆਦਿਕ ਕਰ ਕੇ, ਨੰਗੀ ਨਹਾ ਕੇ, ਰੋਟੀ ਪਕਾ ਕੇ ਖਾਂਦੀ ਹੈ। ਇਸ ਸਾਰੇ ਚੰਦਰੇ ਕਰਤੱਵ ਤੋਂ ਦੋ ਮਨੋਰਥ ਹੁੰਦੇ ਹਨ—ਜਿਸ ਦੀ ਚਿਖਾ ਪਾਸ ਇਹ ਟੂਣਾ ਕੀਤਾ ਜਾ ਰਿਹਾ ਹੈ, ਉਨ੍ਹਾਂ ਦੇ ਬਾਲ ਬੱਚੇ ਮਰ ਜਾਣ, ਤੇ ਦੂਜੇ, ਟੂਣਾ ਕਰਨ ਵਾਲੀ ਦੇ ਘਰ ਔਲਾਦ ਹੋ ਪਏ।

ਕਬੀਰ ਜੀ ਇਸ ਚੰਦਰੀ ਕਰਤੂਤ ਦੀ ਜ਼ੋਰ ਨਾਲ ਨਿਖੇਧੀ ਕਰਦੇ ਹਨ :

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਰਾਤਿ ਜਗਾਵਨ ਜਾਇ।**
**ਸਰਪਨਿ ਹੋਇ ਕੈ ਅਉਤਰੈ, ਜਾਏ ਅਪੁਨੇ ਖਾਇ।੧੦੭।**

## *ਹੱਕ ਦੀ ਕਮਾਈ—*

ਤੀਜੀ 'ਉਦਾਸੀ' ਵਾਸਤੇ ਸੰਨ ੧੫੧੯ ਵਿਚ—

**ਬਾਬਾ ਫਿਰਿ ਮੱਕੇ ਗਇਆ, ਨੀਲ ਬਸਤ੍ਰ ਧਾਰੇ ਬਨਵਾਲੀ।**

*[ਭਾਈ ਗੁਰਦਾਸ ਜੀ*

ਕਰਤਾਰਪੁਰੋਂ ਚੱਲ ਕੇ ਰਸਤੇ ਵਿਚ ਤੁਲੰਭੇ ਪਹੁੰਚੇ। ਤੁਲੰਭਾ ਜ਼ਿਲਾ ਮੁਲਤਾਨ ਵਿਚ ਇਕ ਉੱਘਾ ਨਗਰ ਹੈ, ਸਟੇਸ਼ਨ ਮੀਆਂ ਚੰਨੂੰ ਤੋਂ ਕੁਝ ਮੀਲਾਂ ਦੀ ਵਿੱਥ ਤੇ। ਗੁਰੂ ਨਾਨਕ ਪਾਤਿਸ਼ਾਹ ਦੀ ਬਰਕਤ ਨਾਲ ਸਿੱਖ-ਇਤਿਹਾਸ ਵਿਚ 'ਸੱਜਣ ਠੱਗ' ਦਾ ਨਾਮ ਬੜਾ ਪ੍ਰਸਿੱਧ ਹੋ ਚੁਕਿਆ ਹੈ। ਸੱਜਣ ਵੇਖਣ ਨੂੰ ਇਕ ਧਾਰਮਿਕ ਜੀਵਨ ਵਾਲਾ ਬੰਦਾ ਸੀ। ਦੀਨ ਈਮਾਨ ਦੀਆਂ ਰਸਮਾਂ ਵਿਚ ਪੱਕਾ ਸੀ। ਤਸਬੀ ਨਿਮਾਜ਼ ਆਦਿਕ ਵਿਚ ਪੂਰਾ ਸੀ। ਆਏ ਗਏ ਰਾਹੀ-ਮੁਸਾਫ਼ਿਰਾਂ ਦੇ ਸੁਖ-ਆਰਾਮ ਲਈ ਉਸ ਨੇ ਨਗਰ ਤੋਂ ਵਿੱਥ ਤੇ ਰਿਹਾਇਸ਼-ਰੋਟੀ ਆਦਿ ਦਾ ਪ੍ਰਬੰਧ ਭੀ ਕੀਤਾ ਹੋਇਆ ਸੀ। ਆਪਣੇ ਖ਼ਰਚ ਤੇ ਉਸ ਨੇ ਮਸੀਤ ਤੇ ਮੰਦਰ ਭੀ ਬਣਵਾਏ ਹੋਏ ਸਨ, ਕਿਉਂਕਿ ਉਹ ਹਿੰਦੂ ਮੁਸਲਮਾਨ ਵਾਲਾ ਵਿਤਕਰਾ ਨਹੀਂ ਸੀ ਕਰਦਾ।

ਪਰ ਸੱਜਣ ਦਾ ਰੁਜ਼ਗਾਰ ਦਾ ਵਸੀਲਾ ਬਣ ਗਿਆ ਠੱਗੀ। ਠੱਗ ਬੜੇ ਹੀ ਹੁਸ਼ਿਆਰ ਹੁੰਦੇ ਹਨ। ਉਹ ਠੱਗ ਕਾਹਦਾ, ਜਿਸ ਦਾ ਭੇਤ ਲੋਕਾਂ ਨੂੰ ਮਿਲ

ਜਾਏ, ਸੋ, ਇਕ ਖ਼ੂਨੀ ਠੱਗ ਹੁੰਦਿਆਂ ਭੀ ਸੱਜਣ ਆਪਣੇ ਬਾਹਰੇ ਵਿਚ ਇਕ ਸ਼ਰੀਫ਼ ਦੀਨਦਾਰ ਸਮਝਿਆ ਜਾਂਦਾ ਸੀ।

ਮੱਕੇ ਸ਼ਰੀਫ਼ ਨੂੰ ਜਾਂਦੇ ਗੁਰੂ ਨਾਨਕ ਦੇਵ ਜੀ ਤੁਲੰਭੇ ਆਏ, ਤੇ ਨਗਰੋਂ ਬਾਹਰ ਉਸ 'ਧਰਮੀ' ਸੱਜਣ ਦੇ ਮੁਸਾਫ਼ਿਰਖ਼ਾਨੇ ਵਿਚ ਬਿਸਰਾਮ ਲਈ ਜਾ ਟਿਕੇ। ਪਰ ਸੱਜਣ ਨੂੰ ਮਿਲ ਕੇ ਉਸ ਦੇ ਚਿਹਨ ਚੱਕ੍ਰਾਂ ਤੋਂ ਸਤਿਗੁਰੂ ਜੀ ਨੇ ਤੁਰਤ ਪਛਾਣ ਲਿਆ ਕਿ ਸੱਜਣ ਦੀ ਨੀਅਤ ਭੈੜੀ ਹੈ, ਸੱਜਣ ਦੀ ਰੋਜ਼ੀ ਮਲੀਨ ਹੈ। ਉਸ ਦੀ ਮੰਦ-ਭਾਗਤਾ ਇਹ ਸੀ ਕਿ ਉਸ ਕਮਾਈ ਵਿਚੋਂ ਧਰਮ-ਅਰਥ ਖ਼ਰਚ ਕੇ ਉਸ ਨੂੰ ਆਪਣੇ 'ਧਰਮੀ' ਹੋਣ ਦਾ ਭੁਲੇਖਾ ਸੀ। ਇਹ ਧਰਮ-ਭੁਲੇਖਾ ਹੈ ਭੀ ਬੜਾ ਬਲਵਾਨ। ਕੋਈ ਵਿਰਲੇ ਹਨ ਜੋ ਇਸ ਦੀ ਚੋਟ ਤੋਂ ਬਚਦੇ ਹਨ। ਨਹੀਂ ਤਾਂ, ਚੋਰ-ਬਜ਼ਾਰੀ, ਮੁਨਾਫ਼ਾ-ਖੋਰੀ ਆਦਿਕ ਉੱਦਮਾਂ ਦੀ ਰਾਹੀਂ ਬੇ-ਬਸ ਲੋਕਾਂ ਦੀ ਕਮਾਈ ਖੋਹ ਕੇ, ਉਸ ਵਿਚੋਂ ਮੰਦਰ ਗੁਰਦੁਆਰੇ ਮਸੀਤਾਂ ਧਰਮਸਾਲਾਂ ਆਦਿ ਬਣਵਾ ਦੇਣ ਵਾਲੇ ਅਤੇ ਅਨਾਥਾਲਿਆ, ਵਿੱਦਿਅਕ ਆਸ਼੍ਰਮਾਂ ਤੇ ਗਊਸ਼ਾਲਾ ਆਦਿਕ ਵਿਚ ਦਾਨ ਦੇਣ ਵਾਲੇ ਬੰਦੇ ਆਪਣੇ ਆਪ ਨੂੰ 'ਧਰਮੀ' ਅਖਵਾ ਰਹੇ ਹਨ ਤੇ ਸਮਝ ਰਹੇ ਹਨ।

ਸੱਜਣ ਦੇ ਭਾਗ ਜਾਗੇ। ਉਸ ਨੂੰ ਇਸ ਧਰਮ-ਭੁਲੇਖੇ ਵਿਚੋਂ ਕੱਢਣ ਲਈ ਗੁਰੂ ਨਾਨਕ ਦੇਵ ਜੀ ਉਸ ਪਾਸ ਪਹੁੰਚ ਗਏ। ਸਿੱਖ ਦੁਨੀਆ ਵਿਚ ਇਹ ਸਾਖੀ ਆਮ ਪ੍ਰਸਿੱਧ ਹੈ। ਜਦੋਂ ਮਰਦਾਨੇ ਦੀ ਰਬਾਬ ਨੇ ਇਲਾਹੀ ਸਰੂਰ ਦੇਣ ਵਾਲਾ ਸੂਹੀ ਰਾਗ ਅਲਾਪਿਆ, ਸੱਜਣ ਦੇ ਠੱਗੀ ਵਾਲੇ ਜੀਵਨ ਦੇ ਪੜਦੇ ਪਾੜਨ ਲਈ ਅਤੇ ਉਸ ਦੇ ਜਨਮਾਂ-ਜਨਮਾਂਤਰਾਂ ਦੇ ਛੌੜ ਕੱਟਣ ਲਈ ਸਤਿਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਗਾਂਵਿਆ :

**ਸੂਹੀ ਮਹਲਾ ੧**
**ਉਜਲੁ ਕੈਹਾ ਚਿਲਕਣਾ, ਘੋਟਿਮ ਕਾਲੜੀ ਮਸੁ।**
**ਧੋਤਿਆ ਜੂਠਿ ਨ ਉਤਰੈ, ਜੇ ਸਉ ਧੋਵਾ ਤਿਸੁ।੧।**
**ਸਜਣ ਸੇਈ ਨਾਲਿ ਮੈ, ਚਲਦਿਆ ਨਾਲਿ ਚਲੰਨਿ।**
**ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ੍।੧। ਰਹਾਉ।**
**ਕੋਠੇ ਮੰਡਪ ਮਾੜੀਆ, ਪਾਸਹੁ ਚਿਤਵੀਆਹਾ।**
**ਢਠੀਆ ਕੰਮਿ ਨ ਆਵਨੀ, ਵਿਚਹੁ ਸਖਣੀਆਹਾ।੨।**
**ਬਗਾ ਬਗੇ ਕਪੜੇ, ਤੀਰਥਿ ਮੰਝਿ ਵਸੰਨਿ।**

**ਘੁਟਿ ਘੁਟਿ ਜੀਆ ਖਾਵਣੇ, ਬਗੇ ਨ ਕਹੀਅਨ੍ਹਿ ।੩।**
**ਸਿੰਮਲ ਰੁਖੁ ਸਰੀਰ ਮੈ, ਮੈਜਨ ਦੇਖਿ ਭੁਲੰਨਿ ।**
**ਸੇ ਫਲ ਕੰਮਿ ਨ ਆਵਨ੍ਹੀ, ਤੇ ਗੁਣ ਮੈ ਤਨਿ ਹੰਨ੍ਹਿ ।੪।**
**ਅੰਧੁਲੈ ਭਾਰੁ ਉਠਾਇਆ, ਡੂਗਰ ਵਾਟ ਬਹੁਤੁ ।**
**ਅਖੀ ਲੋੜੀ ਨਾ ਲਹਾ, ਹਉ ਚੜਿ ਲੰਘਾ ਕਿਤੁ ।੫।**
**ਚਾਕਰੀਆ ਚੰਗਿਆਈਆ, ਅਵਰ ਸਿਆਣਪ ਕਿਤੁ ।**
**ਨਾਨਕ ਨਾਮੁ ਸਮਾਲਿ ਤੂ, ਬਧਾ ਛੁਟਹਿ ਜਿਤੁ ।੬।੧।**

ਸੱਜਣ ਉਸ 'ਧਾਰਮਿਕ' ਨੀਂਦ ਵਿਚੋਂ ਜਾਗ ਪਿਆ। ਗੁਰੂ ਨਾਨਕ ਪਾਤਿਸ਼ਾਹ ਦੇ ਚਰਨਾਂ ਉਤੇ ਢਹਿ ਕੇ ਅਸਲ ਮਨੁੱਖਤਾ ਦੇ ਪੂਰਨਿਆਂ ਉਤੇ ਤੁਰਨ ਦੀ ਜਾਚ ਸਿਖਾਲਣ ਲਈ ਅਰਜ਼ੋਈ ਕੀਤੀਓਸੁ। ਤਾਂ ਗੁਰੂ ਪਾਤਿਸ਼ਾਹ ਨੇ ਦਿਆਲ ਹੋ ਕੇ ਆਖਿਆ—ਸੱਜਣਾ!

**ਘਾਲਿ ਖਾਇ ਕਿਛੁ ਹਥਹੁ ਦੇਹਿ। ਨਾਨਕ ਰਾਹੁ ਪਛਾਣਹਿ ਸੇਇ।**

ਚੁਰਾਈ ਹੋਈ ਪੋਥੀ ਤੋਂ ਕਿਤਨੇ ਹੀ ਪਾਠ ਕਰੀ ਜਾਵੋ, ਉਸ ਪੋਥੀ ਨੂੰ ਵੇਖ ਕੇ ਚੋਰੀ ਕਰਨ ਦੇ ਸੰਸਕਾਰ ਸਦਾ ਮਨ ਵਿਚ ਜੀਊਂਦੇ ਜਾਗਦੇ ਰਹਿਣਗੇ। ਫਿਰ, ਮਲੀਨ ਮਨ ਤੇ ਸ਼ੁੱਧ-ਸਰੂਪ ਪਰਮਾਤਮਾ ਦਾ ਮੇਲ ਉਨ੍ਹਾਂ ਪਾਠਾਂ ਦੀ ਰਾਹੀਂ ਕਿਵੇਂ ਹੋਵੇ ?

ਸੱਜਣ ਨੇ ਲੋਕਾਂ-ਦੇ-ਲਹੂ-ਭਰੀ ਕਮਾਈ ਸਾਰੀ ਦੀ ਸਾਰੀ ਸੁੱਟ ਪਾਈ, ਵੰਡ ਦਿਤੀ, ਤੇ ਮਨੁੱਖਤਾ ਦਾ ਪੈਂਡਾ ਨਵੇਂ ਸਿਰਿਓਂ ਸ਼ੁਰੂ ਕੀਤੋਸੁ। ਉਸ ਪੈਂਡੇ ਦਾ ਪਹਿਲਾ ਕਦਮ ਹੈ—

**ਕਿਰਤ ਵਿਰਤ ਕਰਿ ਧਰਮ ਦੀ।**
**ਕਿਰਤ ਵਿਰਤ ਕਰਿ ਧਰਮ ਦੀ।** *[ਭਾਈ ਗੁਰਦਾਸ ਜੀ*

ਜਗਤ ਦੇ ਸਾਰੇ ਜੀਆ-ਜੰਤ ਪ੍ਰਭੂ-ਪਿਤਾ ਦੇ ਪੈਦਾ ਕੀਤੇ ਹੋਏ ਹਨ। ਉਹ ਇਹਨਾਂ ਸਭਨਾਂ ਵਾਸਤੇ ਬੇਅੰਤ ਪਦਾਰਥ ਪੈਦਾ ਕਰ ਰਿਹਾ ਹੈ। ਇਹ ਸਾਰਾ ਜਗਤ ਉਸ ਪਿਤਾ ਦਾ ਇਕ ਟੱਬਰ ਹੈ। ਟੱਬਰ ਦੇ ਸਾਰੇ ਜੀਆਂ ਜੰਤਾਂ ਦੀ ਪਰਸਪਰ ਪਿਆਰ-ਸਾਂਝ ਉਸ ਨੂੰ ਪਿਆਰੀ ਲੱਗਦੀ ਹੈ। ਪਰ ਅਸੀ ਖ਼ੁਦ-ਗ਼ਰਜ਼ ਹਾਂ। ਅਸੀ ਸਿਰਫ਼ ਆਪਣੇ ਆਪ ਨੂੰ ਪਿਆਰ ਕਰਦੇ ਹਾਂ। ਅਸੀ ਸੁਆਰਥੀ, ਉਹ ਪਰ-ਸੁਆਰਥੀ। ਉਹ ਸਭ ਨੂੰ ਪਿਆਰ ਕਰਨ ਵਾਲਾ, ਅਸੀ ਸਿਰਫ਼ ਆਪਣੇ

ਆਪ ਨੂੰ ਪਿਆਰ ਕਰਨ ਵਾਲੇ। ਉਸ ਦੇ ਤੇ ਸਾਡੇ ਸੁਭਾਵ ਵਿਚ ਬੇਅੰਤ ਵਿੱਥ ਹੈ। ਸਾਡਾ ਤੇ ਉਸ ਦਾ ਮੇਲ ਕਿਵੇਂ ਬਣੇ ? ਪਾਣੀ ਤੇ ਤੇਲ ਨੂੰ ਬੋਤਲ ਵਿਚ ਪਾ ਕੇ ਜਿਤਨਾ ਚਿਰ ਮਰਜ਼ੀ ਹੈ ਹਿਲਾਵੀ ਜਾਵੋ, ਉਹ ਵਖ ਦੇ ਵਖ ਹੀ ਰਹਿਣਗੇ। ਦੋਹਾਂ ਦਾ ਸੁਭਾਉ ਜੁ ਵਖ ਵਖ ਹੋਇਆ। ਉਹ ਚਾਹੁੰਦਾ ਹੈ ਅਸੀ ਵਿੱਥਾਂ ਨਾ ਬਣਾਈਏ, ਵਖੇਵੇਂ ਨਾ ਪਾਈਏ, ਪਰ ਅਸਾਂ ਉਸ ਦੀ ਬਖ਼ਸ਼ੀ ਸਾਂਝੀ ਦਾਤਿ ਵਿਚ ਵੱਟ-ਬੰਨੇ ਪਾ ਦਿੱਤੇ ਹਨ—

**ਸਾਹੁਰੜੀ ਵਥੁ ਸਭੁ ਕਿਛੁ ਸਾਂਝੀ, ਪੇਵਕੜੈ ਧਨ ਵਖੇ।**

*[ਗੁਰੂ ਨਾਨਕ*

## *ਗਾਡੀ ਰਾਹੁ—*

ਸੋ, ਉਸ ਨਾਲ ਸੁਭਾਉ ਤਦੋਂ ਹੀ ਮਿਲੇਗਾ, ਜਦੋਂ ਉਸ ਨਾਲ ਪਿਆਰ ਦੀ ਗੰਢ ਪਾਵਾਂਗੇ। ਪਿਆਰ ਵਧੇਗਾ ਉਸ ਨੂੰ ਮੁੜ ਮੁੜ ਯਾਦ ਕੀਤਿਆਂ। ਕੈਸਾ ਸਿੱਧਾ ਪੱਧਰਾ ਗਾਡੀ-ਰਾਹ ਹੈ! ਗੁਰੂ ਪਾਤਿਸ਼ਾਹ ਨੇ ਸ਼ਾਹੀ ਸੜਕ ਉਤੇ ਗੱਡੇ ਦੀਆਂ ਲੀਹਾਂ ਪਾ ਦਿੱਤੀਆਂ ਹਨ। ਗੁਰੂ ਉਤੇ ਯਕੀਨ ਰੱਖ ਕੇ ਸਿੱਖ ਉਸ ਦੀ ਮਿਹਰ ਦੀ ਬਰਕਤ ਨਾਲ ਉਸ ਗਾਡੀ-ਰਾਹ ਉਤੇ ਤੁਰਦਾ ਜਾਏ।

੪੦ਵੀਂ ਵਾਰ ਦੀ ੧੧ਵੀਂ ਪਉੜੀ ਵਿਚ ਭਾਈ ਗੁਰਦਾਸ ਜੀ ਇਸ ਗਾਡੀ-ਰਾਹ ਦੀ ਖੁਲ੍ਹੀ ਵਿਆਖਿਆ ਇਉਂ ਕਰਦੇ ਹਨ:

**ਗੁਰਸਿੱਖ ਭਲਕੇ ਉਠਿ ਕਰਿ, ਅੰਮ੍ਰਿਤ ਵੇਲੈ ਸਰਿ ਨਾਵੰਦਾ।**
**ਗੁਰ ਕੇ ਬਚਨ ਉਚਾਰਿ ਕੈ, ਧਰਮਸਾਲ ਦੀ ਸੁਰਤ ਕਰੰਦਾ।**
**ਸਾਧ ਸੰਗਤਿ ਵਿਚ ਜਾਇ ਕੈ, ਗੁਰਬਾਣੀ ਦੇ ਪ੍ਰੀਤਿ ਸੁਣੰਦਾ।**
**ਕਿਰਤ ਵਿਰਤ ਕਰਿ ਧਰਮ ਦੀ, ਲੈ ਪਰਸਾਦੁ ਆਣਿ ਵਰਤੰਦਾ।**
**ਗੁਰਸਿੱਖਾਂ ਨੋ ਦੇਇ ਕਰਿ, ਪਿਛਹੁ ਬਚਿਆ ਆਪ ਖਵੰਦਾ।**
**ਕਲੀ ਕਾਲ ਪਰਗਾਸੁ ਕਰਿ, ਗੁਰ ਚੇਲਾ, ਚੇਲਾ ਗੁਰ ਸੰਦਾ।**
**ਗੁਰਮੁਖਿ ਗਾਡੀ ਰਾਹਿ ਚਲੰਦਾ।੧੧।੪੦।**

# ਅਸਚਰਜ ਸ਼ਰਧਾ

੯ ਜੁਲਾਈ ੧੯੨੫ ਦਾ ਦਿਹਾੜਾ ਸਿੱਖ ਗੁਰਦੁਆਰਾ-ਇਤਿਹਾਸ ਵਿਚ ਖ਼ਾਸ ਤੌਰ ਤੇ ਚੇਤੇ ਰੱਖਣ ਵਾਲਾ ਹੈ।

ਗੁਰਦੁਆਰਿਆਂ ਵਲੋਂ ਸਿੱਖ ਕੌਮ ਦੀ ਲੰਮੀ ਗ਼ਫ਼ਲਤ ਦੇ ਕਾਰਨ ਗੁਰਦੁਆਰਿਆਂ ਦੇ ਸੇਵਾਦਾਰ ਆਪਣੇ ਆਪ ਨੂੰ ਗੁਰ-ਅਸਥਾਨਾਂ ਦੇ ਮਾਲਕ ਸਮਝਣ ਲੱਗ ਪਏ ਸਨ। ਤੇ ਕਈ ਗੁਰਦੁਆਰਿਆਂ ਦੇ ਸੇਵਕ 'ਸਿਰ ਤੇ ਨਾ ਕੁੰਡਾ, ਹਾਥੀ ਫਿਰਦਾ ਲੁੰਡਾ' ਦੇ ਅਖਾਣ ਅਨੁਸਾਰ ਮਨ-ਮੰਨੀਆਂ ਮੌਜਾਂ ਵਿਚ ਦਿਨ ਗੁਜ਼ਾਰਨੇ ਹੀ ਆਪਣਾ ਜੀਵਨ-ਕਰਤੱਬ ਮਿਥ ਬੈਠੇ ਸਨ।

ਇਸ ਵਿਚ ਕਿਸੇ ਦਾ ਕੋਈ ਖ਼ਾਸ ਦੋਸ਼ ਭੀ ਨਹੀਂ ਕਿਹਾ ਜਾ ਸਕਦਾ, ਕਿਸੇ ਨੂੰ ਭੰਡਿਆ ਭੀ ਨਹੀਂ ਜਾ ਸਕਦਾ। ਕੋਈ ਭੀ ਮਨੁੱਖ ਜਾਣ-ਬੁੱਝ ਕੇ ਵਿਕਾਰਾਂ-ਕੁਕਰਮਾਂ ਦੇ ਟੋਏ ਵਿਚ ਪੈ ਕੇ ਆਪਣੀ ਜੀਵਨ-ਨਈਆ ਨੂੰ ਡੋਬਣਾ ਨਹੀਂ ਚਾਹੁੰਦਾ। ਇਸ ਜੀਵਨ-ਅਖਾੜੇ ਵਿਚ ਢੋ ਹੀ ਐਸੇ ਢੁਕ ਪੈਂਦੇ ਹਨ ਕਿ ਕੁਸੰਗ ਮਿਲ ਜਾਣ ਕਰਕੇ ਬੇ-ਮਲੂਮੇ ਜਿਹੇ ਹੀ, ਮਨੁੱਖ ਵਿਕਾਰਾਂ ਦੀ ਮਾਰ ਹੇਠ ਆ ਜਾਂਦਾ ਹੈ।

ਸਾਡੇ ਸਤਿਗੁਰ ਪਾਤਿਸ਼ਾਹ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਭੀ ਹੈ—

**ਕੋਈ ਜਾਣਿ ਨ ਭੂਲੈ ਭਾਈ।**
**ਸੋ ਭੂਲੈ ਜਿਸੁ ਆਪਿ ਭੁਲਾਏ, ਬੂਝੈ ਜਿਸਹਿ ਬੁਝਾਈ। ਰਹਾਉ।੮।੪।**

*[ਪ੍ਰਭਾਤੀ*

ਪਿਛਲੇ ਲਿਖੇ ਅੱਖਰਾਂ ਨੂੰ ਹੀ ਮਨੁੱਖ ਮੁੜ ਮੁੜ ਗਾਉਂਦਾ ਹੈ, ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਨੂੰ ਹੀ ਪਿਆਰਦਾ ਹੈ। ਜਦ ਕਦੇ ਜੀਵਨ-ਸਫ਼ਰ ਵਿਚ ਉਹਨਾਂ ਸੁੱਤੇ ਹੋਏ ਸੰਸਕਾਰਾਂ ਨੂੰ ਜਾਗ ਪੈਣ ਦਾ ਅਵਸਰ ਮਿਲਦਾ ਹੈ, ਤਾਂ ਉਹ ਇਕ-ਦਮ ਮਨੁੱਖ ਦੀ ਅਕਲ ਦੁਆਲੇ ਝੁਰਮਟ ਪਾ ਕੇ ਇਸ ਦੀ ਸੁਧ-ਬੁਧ ਭੁਲਾ ਦੇਂਦੇ ਹਨ, ਤੇ ਕਿਸੇ ਸੱਜਰੇ ਕੁਕਰਮ ਦੀ ਨੈਂ ਵਿਚ ਰੋੜ੍ਹ ਲੈ ਜਾਂਦੇ ਹਨ।

ਅਜਿਹੇ ਅਵਸਰ ਵਿਹਲੜ ਮਨੁੱਖ ਦੇ ਜੀਵਨ-ਸਫ਼ਰ ਵਿਚ ਵਧੀਕ ਆਇਆ ਕਰਦੇ ਹਨ। ਕਿਰਤ ਕਾਰ ਵਿਚ ਰੁੱਝੇ ਮਨੁੱਖ ਦੀ ਸੁਰਤ ਕੰਮ-ਧੰਧੇ ਵਿਚ ਜੁੜੀ ਹੋਣ ਕਰਕੇ ਕਿਰਤੀ ਬੰਦੇ ਉਤੇ ਉਹਨਾਂ ਸੰਸਕਾਰਾਂ ਦਾ ਘੱਟ ਦਬਾਉ ਪੈਂਦਾ ਹੈ।

ਗੁਰਦੁਆਰਿਆਂ ਦੇ ਨਾਲ ਜਾਗੀਰਾਂ ਜਾਇਦਾਦਾਂ ਬਥੇਰੀਆਂ ਸਨ। ਮਹੰਤ ਪੁਜਾਰੀ ਸੱਜਣਾਂ ਨੂੰ ਰੋਜ਼ੀ ਵਲੋਂ ਕੋਈ ਧੋਖਾ ਨਹੀਂ ਸੀ, ਕਿਰਤ-ਕਾਰ ਕਰਨ ਦੀ ਉਹਨਾਂ ਨੂੰ ਕੋਈ ਲੋੜ ਨਹੀਂ ਸੀ, ਆਦਰ-ਮਾਨ-ਸਤਕਾਰ ਭੀ ਬਥੇਰਾ ਹਾਸਲ ਸੀ, ਕਿਉਂਕਿ ਭੋਲੇ ਲੋਕ ਇਹਨਾਂ ਨੂੰ ਗੁਰ-ਅਸਥਾਨਾਂ ਦੇ ਸੇਵਕ ਜਾਣ ਕੇ ਤੇ ਸਤਿਗੁਰੂ ਦੇ ਨੇੜ-ਵਰਤੀ ਸਮਝ ਕੇ ਮੱਥੇ ਭੀ ਆ ਟੇਕਦੇ ਸਨ; ਤੇ ਨਿੱਤ ਨਵੀਆਂ ਭੇਟਾਂ ਭੀ ਲਿਆਉਂਦੇ ਸਨ। ਕਿਰਤ-ਕਾਰ ਵਲੋਂ ਖੁੱਲ੍ਹੀ ਵਿਹਲ ਤੇ ਪੂਜਾ ਪ੍ਰਤਿਸ਼ਟਾ—ਇਹ ਉੱਚ ਜੀਵਨ ਦੇ ਸਦਾ ਤੋਂ ਵੈਰੀ ਤੁਰੇ ਆ ਰਹੇ ਹਨ। ਕੋਈ ਵਿਰਲਾ ਸੂਰਮਾ ਸੰਭਲਦਾ ਹੈ, ਜੋ ਆਪਣਾ ਜੀਵਨ ਉਹਨਾਂ ਭੋਲੇ-ਭਾਲੇ ਲੋਕਾਂ ਦੀ ਭਲਾਈ ਵਾਸਤੇ ਅਰਪਨ ਕਰੇ, ਜਿਨ੍ਹਾਂ ਨੇ ਆਪਣੀ ਹੱਡ ਭੰਨ ਕੇ ਕੀਤੀ ਕਮਾਈ ਸਤਕਾਰ-ਆਦਰ ਨਾਲ ਇਹਨਾਂ ਦੇ ਅੱਗੇ ਰਖ ਕੇ ਇਹਨਾਂ ਨੂੰ ਵਿਹਲ ਦਾ ਅਵਸਰ ਦਿੱਤਾ ਹੁੰਦਾ ਹੈ।

ਗੁਰਦੁਆਰਿਆਂ ਦੇ ਸੇਵਕਾਂ ਦੇ ਸਿਰ ਉਤੇ ਕੋਈ ਕੁੰਡਾ ਨਾ ਰਹਿ ਜਾਣ ਕਰਕੇ ਇਹ ਵਿਚਾਰੇ ਅਨਪੜ੍ਹ ਜਨਤਾ ਨੂੰ ਰਾਹ ਦੱਸਣ ਦੇ ਥਾਂ ਆਪ ਹੀ ਔਝੜੇ ਪੈਂਦੇ ਗਏ। ਇਹਨਾਂ ਵਿਚ ਕਈ ਲੋਕ ਤਾਂ ਇਤਨੇ ਥਿੜਕੇ ਕਿ ਇਹਨਾਂ ਦੇ ਥਿੜਕਣ ਦਾ ਇਹ ਰੋਗ ਭੋਲੀ ਸੁੱਤੀ ਖ਼ਲਕਤ ਲਈ ਦਾਰੂ ਬਣ ਗਿਆ। ਇਹਨਾਂ ਸੇਵਕਾਂ ਦੀ ਗ਼ਫ਼ਲਤ ਦੀ ਨੀਂਦ ਦੇ ਘੁਰਾੜਿਆਂ ਨੇ ਲੋਕਾਂ ਨੂੰ ਜਗਾ ਦਿੱਤਾ।

### *ਸਿੰਘਾਂ ਦੀ ਸੂਰਮਤਾ—*

ਪੰਜਾਬ ਦੀ ਸਾਰੀ ਹੀ ਧਰਤੀ ਉਤੇ ਗੁਰਦੁਆਰਿਆਂ ਦਾ ਜਾਲ ਵਿਛਿਆ ਹੋਇਆ ਹੈ। ਸੰਨ ੧੯੨੦ ਵਿਚ ਥਾਂ ਥਾਂ ਕਈ ਗੁਰ-ਅਸਥਾਨਾਂ ਦੇ ਕੁਰਾਹੇ ਪਏ ਸੇਵਕਾਂ ਦੀਆਂ ਹਿਰਦੇ-ਵੇਧਕ ਉਕਾਈਆਂ ਨੇ ਅਸਥਾਨਕ ਸਿੱਖ-ਜਨਤਾ ਨੂੰ ਟੁੰਬ ਕੇ ਸੁਚੇਤ ਕਰ ਦਿੱਤਾ। ਢੱਠੀ ਹੋਈ ਵਾੜ ਨੂੰ ਮੁੜ ਖੜੀ ਕਰਨ ਲਈ ਖੇਤੀ ਲੱਕ ਬੰਨ੍ਹ ਖਲੋਤੀ। ਪਿੰਡ ਪਿੰਡ, ਹਲਕੇ ਹਲਕੇ, ਥਾਣੇ ਥਾਣੇ ਦੇ ਇਲਾਕੇ ਵਿਚ ਅਕਾਲੀ ਜਥੇ ਬਣਨੇ ਸ਼ੁਰੂ ਹੋ ਗਏ। ਜੋਸ਼ ਦਾ ਹੜ ਆ ਗਿਆ। ਜਾਗੀ ਸਿਖ-ਜਨਤਾ ਦਾ ਸਮੁੰਦਰ ਠਾਠਾਂ ਮਾਰਨ ਲਗ ਪਿਆ। ਇਹ ਹੜ ਸਿਰਫ਼

ਗੁਰਦੁਆਰਿਆਂ ਵਿਚੋਂ ਗੰਦ-ਮੰਦ ਰੋੜ੍ਹਨ ਲਈ ਆਇਆ ਸੀ। ਕਰਤਾਰ ਦੀ ਮਿਹਰ ਦਾ ਸਦਕਾ ਮੇਘ ਜੀਆਂ ਲਈ ਅੰਨ-ਧਨ ਪੈਦਾ ਕਰਨ ਲਈ ਵਰ੍ਹਦੇ ਹਨ, ਪਰ ਜਦੋਂ ਕਾਂਗ ਆਉਂਦੀ ਹੈ ਤਾਂ ਉਹ ਵੱਸਦੇ ਪਿੰਡਾਂ ਦੇ ਪਿੰਡ ਭੀ ਰੋੜ੍ਹ ਕੇ ਲੈ ਜਾਂਦੀ ਹੈ। ਉੱਜੜਿਆਂ ਨੂੰ ਵਸਾਣ ਆਈ ਵਰਖਾ ਵੱਸਦਿਆਂ ਨੂੰ ਭੀ ਉਜਾੜ ਦੇਂਦੀ ਹੈ।

ਸੁੱਤੀ ਜਨਤਾ ਦੀ ਨੀਂਦਰ ਤੋਂ ਰੰਗ-ਰਲੀਆਂ ਮਨਾਣ ਵਾਲਿਆਂ ਨੂੰ ਘਬਰਾਹਟ ਪੈ ਗਈ ਕਿ ਇਹ ਹੜ ਗੁਰਦੁਆਰਿਆਂ ਦੇ ਪ੍ਰਬੰਧ ਦੀ ਸੋਧ ਕਰਕੇ ਕਿਤੇ ਗ਼ਰੀਬੀ ਤੇ ਅਨਪੜ੍ਹਤਾ ਦੀਆਂ ਖੜੀਆਂ ਕੀਤੀਆਂ ਚਟਾਨਾਂ ਨੂੰ ਢਾਹ ਨਾ ਲਾ ਦੇਵੇ। ਜਹਾਂਗੀਰ ਨੂੰ ਭੀ ਗੁਰੂ ਨਾਨਕ ਪਾਤਿਸ਼ਾਹ ਤੇ ਉਸ ਦੇ ਜਾ-ਨਸ਼ੀਨਾਂ ਦੇ ਲਿਆਂਦੇ ਹੜ ਤੋਂ ਇਹੀ ਫ਼ਿਕਰ ਪਿਆ ਸੀ। ਸੋ, ਬਿਦੇਸ਼ੀ ਸਰਕਾਰ ਨੇ ਸਿੱਖ ਕੌਮ ਦੇ ਗੁਰ-ਅਸਥਾਨਾਂ ਦੇ ਸੇਵਕਾਂ ਨੂੰ ਜਾਗ ਪਈ ਸਿੱਖ-ਕੌਮ ਦੇ ਟਾਕਰੇ ਤੇ ਅੜਨ ਲਈ ਸ਼ਹਿ ਦਿੱਤੀ। ਇਹ ਇੱਕ ਕੁਦਰਤੀ ਗੱਲ ਸੀ। ਰਣ ਤੱਤਾ ਹੋ ਪਿਆ। ਸੂਰਮਿਆਂ ਨੂੰ ਲਾਲੀਆਂ ਚੜ੍ਹ ਆਈਆਂ। ਪੰਜਾਬ ਦੀ ਧਰਤੀ ਦੇ ਚੱਪੇ ਚੱਪੇ ਤੋਂ ਇਹੀ ਗੂੰਜ ਪੈਣ ਲੱਗ ਪਈ :

**ਸਿਰੁ ਧਰਿ ਤਲੀ, ਗਲੀ ਮੇਰੀ ਆਉ।**
**ਸਿਰੁ ਧਰਿ ਤਲੀ, ਗਲੀ ਮੇਰੀ ਆਉ।**

ਕਈ ਥਾਈਂ ਮੋਰਚੇ ਲੱਗੇ। ਤਲੀ ਉਤੇ ਸਿਰ ਰੱਖ ਕੇ ਆਏ ਸਿੰਘਾਂ ਨੇ ਕਿਸੇ ਭੀ ਮੋਰਚੇ ਤੋਂ ਪੈਰ ਪਿਛਾਂਹ ਨਾ ਹਟਾਇਆ। ਜਿਉਂ ਜਿਉਂ ਵਿਰੋਧੀ ਧੜੇ ਨੂੰ ਲਾਜ ਪੈਂਦੀ ਗਈ, ਤਿਉਂ ਤਿਉਂ ਅਗਲਾ ਮੋਰਚਾ ਵਧੀਕ ਕਰੜਾ ਹੁੰਦਾ ਗਿਆ। ਗੁਰੂ ਕੇ ਬਾਗ਼ ਦੇ ਮੋਰਚੇ ਉਤੇ ਸਿੰਘਾਂ ਨੂੰ ਪੈਂਦੀ ਬੇ-ਦਰਦੀ ਦੀ ਮਾਰ ਅਤੇ ਸਿੰਘਾਂ ਦੀ ਸ਼ਾਂਤ-ਮਈ ਤੇ ਸਹਿਨ-ਸ਼ੀਲਤਾ ਨੇ ਸਾਰੀ ਧਰਤੀ ਹੀ ਹਿਲਾ ਦਿੱਤੀ। ਅਮਰੀਕਾ ਤਕ ਤੋਂ ਲੋਕ ਵੇਖਣ ਆਉਣ ਲੱਗ ਪਏ। ਵੈਰੀ ਨੇ ਆਪਣੀ ਇਸ ਬੇ-ਰਹਿਮੀ ਨੂੰ ਨਸ਼ਰ ਹੁੰਦਿਆਂ ਵੇਖ ਕੇ ਪੈਂਤੜਾ ਬਦਲ ਦਿੱਤਾ। ਸਿੰਘਾਂ ਦੀ ਗ੍ਰਿਫ਼ਤਾਰੀ ਸ਼ੁਰੂ ਹੋ ਗਈ। ਇਧਰੋਂ ਇਕ ਇਕ ਸੌ ਦਾ ਰੋਜ਼ਾਨਾ ਜਥਾ ਜਾਣ ਲੱਗ ਪਿਆ। ਅੰਮ੍ਰਿਤਸਰ ਦੀ ਜੇਲ੍ਹ ਤੇ ਗੋਬਿੰਦ ਗੜ੍ਹ ਦੇ ਕਿਲ੍ਹੇ ਦੇ ਨਾਲ ਬਾਹਰਲੇ ਪਾਸ ਬਣਾਈ ਤੰਬੂਆਂ ਦੀ ਜੇਲ੍ਹ ਵਿਚ ਥਾਂ ਨਾ ਰਹਿ ਗਿਆ। ਇਹਨਾਂ ਜਥਿਆਂ ਨੂੰ ਅੱਟਕ ਦੀ ਉਚੇਚੀ ਜੇਲ੍ਹ ਵਿਚ ਲੈ ਜਾਣ ਵਾਸਤੇ ਇਕ ਦਿਨ ਅੱਧੀ ਰਾਤ ਵੇਲੇ ਸਟੇਸ਼ਨ ਵਲ ਤੋਰਿਆ ਗਿਆ। ਸਾਰੀ ਸ੍ਰਿਸ਼ਟੀ ਰਾਤ ਦੀ ਇਕਾਂਤ ਦੀ ਝੋਲੀ ਵਿਚ ਟਿਕੀ ਪਈ ਸੀ। ਪੰਛੀ ਭੀ ਆਪਣੇ ਆਲ੍ਹਣਿਆਂ ਵਿਚ ਮਸਤ

ਸੁੱਤੇ ਪਏ ਸਨ। ਸਟੇਸ਼ਨ ਵਲ ਤੁਰੇ ਜਾਂਦੇ ਇਹਨਾਂ ਸਿਘਾਂ ਸੂਰਮਿਆਂ ਨੇ ਦਰਦ-ਭਰੀ ਮਿਲਵੀਂ ਸੁਰ ਵਿਚ ਗਾ ਕੇ ਜਰਵਾਣੇ ਨੂੰ ਇਉਂ ਸਮਝਾਣਾ ਸ਼ੁਰੂ ਕੀਤਾ :

**ਕਿਉਂ ਜ਼ੁਲਮ ਕਮਾਨਾ ਏਂ ?**
**ਜ਼ਾਲਮਾ !**
**ਰਾਜ ਸਦਾ ਨਹੀ ਰਹਿਣਾ।**
**ਕਿਉਂ ਜ਼ੁਲਮ ਕਮਾਨਾ ਏਂ ?**
**ਜ਼ਾਲਮਾ !**

[**ਨੋਟ** : ਮੈਂ ਤਦੋਂ ਇਸ ਮੋਰਚੇ ਵੇਲੇ ਸਾਥੀਆਂ ਸਮੇਤ ਅੰਮ੍ਰਿਤਸਰ ਦੀ ਜੇਲ੍ਹ ਵਿਚ ਗ੍ਰਿਫ਼ਤਾਰ ਸਾਂ। ਸਿੰਘਾਂ ਦਾ ਇਹ ਗੀਤ ਮੈਂ ਉਸ ਵੇਲੇ ਆਪਣੀ ਕੰਨੀਂ ਸੁਣਿਆ ਸੀ।]

ਅੱਧੀ ਰਾਤ ਦੀ ਇਕਾਂਤ ਵਿਚ ਸਟੇਸ਼ਨ ਵਲ ਜਾ ਰਹੇ ਉਹਨਾਂ ਸਿੰਘਾਂ ਦਾ ਰਲ ਕੇ ਗਾਉਣਾ! ਧਰਤੀ ਕੰਬ ਗਈ। ਕਾਇਰਾਂ ਦੇ ਦਿਲ ਭੀ ਹਿੱਲ ਖਲੋਤੇ। ਇਉਂ ਜਾਪੇ ਜਿਵੇਂ ਗੁਰੂ ਨਾਨਕ ਪਾਤਿਸ਼ਾਹ ਬਾਬਰਵਾਣੀ ਦਾ ਚੇਤਾ ਕਰਾ ਕੇ ਇਨ੍ਹਾਂ ਸਿੰਘਾਂ ਪਾਸੋਂ ਅਕਾਲ ਪੁਰਖ ਅੱਗੇ ਗਿਲਾ ਕਰਾ ਰਿਹਾ ਹੈ ਕਿ—

**ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ।**
ਪਾਤਿਸ਼ਾਹ !
**ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ।**

ਜਨਤਾ ਸ਼ੇਰ ਹੈ, ਬੱਬਰ-ਸ਼ੇਰ ਹੈ। ਸੁੱਤੇ ਹੋਏ ਉੱਤੇ ਚੂਹੀਆਂ ਭੀ ਨੱਚਦੀਆਂ ਫਿਰਦੀਆਂ ਹਨ। ਪਰ ਹੁਣ ਸ਼ੇਰ ਜਾਗ ਪਿਆ ਸੀ। ਪੰਜ ਸਾਲਾਂ ਦੀਆਂ ਬੇਅੰਤ ਮੁਸੀਬਤਾਂ ਸਹਾਰ ਕੇ ਇਹ ਸ਼ੇਰ ਸੰਭਲ ਖਲੋਤਾ ਸੀ। ਜਾਗੇ ਹੋਏ ਸ਼ੇਰ ਦੀ ਭਬਕ ਨੇ ਵੈਰੀ ਦੇ ਹੌਸਲੇ ਢਾਹ ਦਿੱਤੇ। ਤੇ ੯ ਜੁਲਾਈ ੧੯੨੫ ਵਾਲੇ ਦਿਨ ਸ਼ਿਮਲੇ ਦੇ ਸਮਾਗਮ ਵਿਚ ਪੰਜਾਬ ਕੌਂਸਲ ਪਾਸੋਂ ਗੁਰਦੁਆਰਿਆਂ ਦਾ ਕਾਨੂੰਨ ਪਾਸ ਕਰਾ ਦਿੱਤਾ, ਜਿਸ ਦੀ ਰਾਹੀਂ ਸਿੱਖ ਕੌਮ ਨੂੰ ਇਹ ਅਧਿਕਾਰ ਮਿਲ ਗਿਆ ਕਿ ਆਪਣੇ ਪ੍ਰਤੀਨਿਧਾਂ ਦੀ ਰਾਹੀਂ ਆਪਣੇ ਗੁਰਦੁਆਰਿਆਂ ਦਾ ਪ੍ਰਬੰਧ ਇਹ ਆਪ ਕਰ ਸਕੇ।

ਜਗਤ ਇਕ ਅਖਾੜਾ ਹੈ। ਜੀਵ ਇਸ ਅਖਾੜੇ ਦੇ ਘੁਲਾਟੀਏ ਹਨ। ਤ੍ਰਿਸ਼ਨਾ ਆਦਿਕ ਵਿਕਾਰਾਂ ਨਾਲ ਹਰ ਵੇਲੇ ਹੀ ਘੋਲ ਕਰਨੇ ਪੈਂਦੇ ਹਨ।

ਭਲਵਾਨ ਦੇ ਇਕ ਭੀ ਗ਼ਲਤ ਪੈਂਤੜੇ ਨਾਲ ਇਸ ਦਾ ਸਾਰਾ ਜੀਵਨ-ਘੋਲ ਹਰ ਸਕਦਾ ਹੈ।

ਇਹੀ ਹਾਲ ਇਥੇ ਕੌਮਾਂ ਤੇ ਦੇਸ਼ਾਂ ਦਾ ਹੈ। ਗੁਆਂਢੀ ਕੌਮਾਂ ਤੇ ਦੇਸ਼ਾਂ ਨੂੰ ਕਮਜ਼ੋਰ ਕਰ ਆਪਣੇ ਸੁਖਾਂ ਦੀ ਖ਼ਾਤਰ ਦੌੜ-ਭੱਜ ਹੋ ਰਹੀ ਹੈ। ਜਿਸ ਭੀ ਕੌਮ ਜਾਂ ਦੇਸ਼ ਦਾ ਆਗੂ ਇਸ ਅਖਾੜੇ ਵਿਚ ਕਿਸੇ ਪੈਂਤੜੇ ਤੋਂ ਖੁੰਝ ਜਾਂਦੇ ਹਨ, ਉਹ ਕਈ ਵਾਰੀ ਆਪਣੀ ਕੌਮ ਤੇ ਆਪਣੇ ਦੇਸ਼ ਨੂੰ ਅਜਿਹੀ ਨਿੱਘਰੀ ਹਾਲਤ ਵਿਚ ਲੈ ਅੱਪੜਦੇ ਹਨ ਕਿ ਉਸ ਵਿਚੋਂ ਨਿਕਲਣਾ ਕੋਈ ਸੌਖੀ ਖੇਡ ਨਹੀਂ ਹੁੰਦੀ।

## *ਕਾਹਲੀ ਅੱਗੇ ਟੋਏ—*

੯ ਜੁਲਾਈ ੧੯੨੫ ਨੂੰ ਪੰਥ ਦੇ ਗੁਰਦੁਆਰਿਆਂ ਦਾ ਪ੍ਰਬੰਧ ਸਿੱਖ ਕੌਮ ਦੇ ਆਪਣੇ ਹੱਥ ਵਿਚ ਆ ਗਿਆ ਹੈ। ਪਰ ਉਸ ਵੇਲੇ ਦੀ ਪੰਥਕ ਜਥੇਬੰਦੀ ਨੂੰ ਪੰਥਕ ਆਗੂਆਂ ਦੇ ਉਸੇ ਦਿਨ ਦੇ ਕਾਹਲੀ ਦੇ ਚੁੱਕੇ ਕਦਮ ਨੇ ਬੜੀ ਹੀ ਕਾਰੀ ਸੱਟ ਭੀ ਮਾਰ ਦਿੱਤੀ।

ਗੁਰਦੁਆਰਾ-ਕਾਨੂੰਨ ਪਾਸ ਹੋ ਜਾਣ ਤੇ ਪੰਜਾਬ-ਗਵਰਨਰ ਨੇ ਅਸੈਂਬਲੀ-ਹਾਲ ਵਿਚ ਆ ਕੇ ਮੈਂਬਰਾਂ ਨੂੰ ਵਧਾਈ ਦਿੱਤੀ ਤੇ ਖ਼ੁਸ਼ੀ ਪ੍ਰਗਟ ਕੀਤੀ ਕਿ ਹੁਣ ਸਿੱਖ-ਕੌਮ ਵਿਚੋਂ ਗੁਰਦੁਆਰਿਆਂ ਦੇ ਪ੍ਰਬੰਧ ਬਾਰੇ ਅਸ਼ਾਂਤੀ ਦੂਰ ਹੋ ਜਾਏਗੀ। ਸਹਿਜ-ਸੁਭਾਇ ਪੋਲੇ-ਮੂੰਹ ਇਹ ਭੀ ਕਹਿ ਦਿਤੋਸੁ ਕਿ ਚੂੰਕਿ ਇਹ ਗੁਰਦੁਆਰਾ-ਕਾਨੂੰਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪੂਰੀ ਸਲਾਹ-ਸੰਮਤੀ ਨਾਲ ਬਣਿਆ ਹੈ, ਇਹ ਆਸ ਕੀਤੀ ਜਾਂਦੀ ਹੈ ਕਿ ਸਾਰੀ ਸਿੱਖ ਕੌਮ ਇਸ ਨੂੰ ਵਰਤੋਂ ਵਿਚ ਲਿਆਵੇਗੀ ਤੇ ਕਿਸੇ ਭੀ ਗੁਰਦੁਆਰੇ ਉਤੇ ਕਿਸੇ ਭੀ ਜਥੇ ਵਲੋਂ ਧੱਕੇ ਨਾਲ ਕਬਜ਼ਾ ਕਰਨ ਦਾ ਜਤਨ ਨਹੀਂ ਕੀਤਾ ਜਾਏਗਾ। ਗੁਰਦੁਆਰਾ-ਅੰਦੋਲਨ ਦੇ ਸੰਬੰਧ ਵਿਚ ਜੋ ਸਿੱਖ ਇਸ ਵੇਲੇ ਜੇਲ੍ਹਾਂ ਵਿਚ ਹਨ, ਉਹਨਾਂ ਵਿਚੋਂ ਜੋ ਜੋ ਸਿੱਖ ਇਸ ਗੁਰਦੁਆਰਾ-ਕਾਨੂੰਨ ਉਤੇ ਤੁਰਨ ਦਾ ਇਕਰਾਰ ਲਿਖ ਦੇਵੇ ਉਸ ਨੂੰ ਜੇਲ੍ਹ ਵਿਚੋਂ ਰਿਹਾ ਕਰ ਦਿੱਤਾ ਜਾਏਗਾ।

ਬੜੇ ਧੀਰਜ, ਸੋਚ-ਵਿਚਾਰ ਤੇ ਸੰਭਲਣ ਦਾ ਵੇਲਾ ਸੀ। ਇਸ ਗੱਲ ਦੀ ਭਾਰੀ ਲੋੜ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੇਤਾ ਸਿਰ ਜੋੜ ਕੇ ਗਵਰਨਰ ਦੇ ਕਥਨ ਨੂੰ ਵਿਚਾਰਦੇ, ਤੇ ਪੰਥਕ ਜਥੇ-ਬੰਦੀ ਨੂੰ ਵੈਰੀ ਵਲੋਂ ਇਸ ਨਵੀਂ ਪਈ ਸੱਟ ਤੋਂ ਬਚਾਣ ਦਾ ਰਸਤਾ ਲੱਭਦੇ। ਪਰ ਬੜੀ ਕਾਹਲੀ

ਕੀਤੀ ਗਈ। ਉਥੇ ਗੈਲਰੀ ਵਿਚ ਬੈਠੇ ਹੋਏ ਸ਼੍ਰੋਮਣੀ ਕਮੇਟੀ ਦੇ ਇਕ ਜ਼ਿੰਮੇਵਾਰ ਸੱਜਣ ਨੇ ਜ਼ਿੰਮੇਵਾਰੀ ਆਪਣੇ ਹੱਥ ਵਿਚ ਲੈ ਲਈ। ਸਾਥੀ ਆਗੂਆਂ ਨਾਲ ਸਲਾਹ ਕਰਨ ਤੋਂ ਬਿਨਾ ਹੀ ਸ਼ਿਮਲੇ ਬੈਠੇ ਨੇ ਅਖ਼ਬਾਰਾਂ ਦੇ ਪੱਤਰ ਪ੍ਰੇਰਕਾਂ ਨੂੰ ਕਹਿ ਦਿੱਤਾ ਕਿ ਰਿਹਾਈ ਬਾਰੇ ਗਵਰਨਰ ਦੀ ਲਾਈ ਸ਼ਰਤ ਬੜੀ ਹੱਤਕ-ਭਰੀ ਹੈ, ਕੋਈ ਭੀ ਸਿੱਖ ਇਸ ਨੂੰ ਮੰਨ ਕੇ ਜੇਲ੍ਹੋਂ ਬਾਹਰ ਆਉਣ ਲਈ ਤਿਆਰ ਨਹੀਂ ਹੋਵੇਗਾ। ਇਸੇ ਤਰ੍ਹਾਂ ਦਾ ਇਕ ਐਲਾਨ ਅੰਮ੍ਰਿਤਸਰ ਬੈਠੇ ਇਕ ਆਗੂ ਨੇ ਭੀ ਕਰ ਦਿੱਤਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਰੇ ਪੁਰਾਣੇ ਹੰਢੇ-ਵਰਤੇ ਨੇਤਾ ਲਾਹੌਰ-ਕਿਲ੍ਹੇ ਦੇ ਅੰਦਰ ਹੀ ਡੱਕੇ ਰਹਿ ਗਏ। ਉਹਨਾਂ ਦੀ ਰਾਇ ਕਿਸੇ ਨੇ ਜਾ ਕੇ ਪਹਿਲਾਂ ਪੁੱਛਣ ਦੀ ਲੋੜ ਹੀ ਪ੍ਰਤੀਤ ਨਾ ਕੀਤੀ। ਤੇ, ਉਹਨਾਂ ਹੀ ਮਹੀਨਿਆਂ-ਬੱਧੀ ਮਿਹਨਤ ਕਰ ਕੇ ਗੁਰਦੁਆਰਾ-ਕਾਨੂੰਨ ਬਣਾਇਆ-ਬਣਵਾਇਆ ਸੀ।

ਅਖ਼ਬਾਰਾਂ ਵਿਚ ਬਿਆਨ ਦੇਣ ਵਾਲੇ ਮੁਖੀਆਂ ਦੇ ਬਿਆਨ ਪੜ੍ਹ ਸੁਣ ਕੇ ਸਿੱਖ-ਜਨਤਾ ਦੇ ਮੂੰਹ ਹੈਰਾਨੀ ਨਾਲ ਅੱਡੇ ਰਹਿ ਗਏ। ਗੁਆਂਢੀ ਕੌਮਾਂ ਦੇ ਸਿਆਣਿਆਂ ਵਿਚ ਭੀ ਇਹ ਗੱਲਾਂ ਹੋਣ ਲੱਗ ਪਈਆਂ ਕਿ ਸਿੱਖ ਬਹਾਦਰਾਂ ਦੀ ਪੁਲਸੀ ਡਾਂਗਾਂ ਤੇ ਗੋਲੀਆਂ ਦੇ ਸਾਹਮਣੇ ਵਿਖਾਈ ਹੋਈ ਸੂਰਮਤਾ ਸ਼ਾਇਦ ਭੰਗ ਦੇ ਭਾੜੇ ਹੀ ਜਾਂਦੀ ਜਾਪਦੀ ਹੈ। ਵੈਰੀਆਂ ਦੀਆਂ ਗੋਲੀਆਂ ਦੇ ਅੱਗੇ ਛਾਤੀ ਡਾਹਣ ਵਾਲਾ ਸ਼ੇਰ-ਮਰਦ ਰਾਜ-ਨੀਤੀ ਦੇ ਅਖਾੜੇ ਵਿਚ ਪੈਂਤੜੇ ਤੋਂ ਉੱਖੜ ਗਿਆ ਜਾਪਣ ਲੱਗ ਪਿਆ।

ਪੂਰੇ ਪੰਜ ਸਾਲ ਜਥੇ-ਬੰਦ ਰਹਿ ਕੇ ਵੈਰੀ ਨੂੰ ਆਪਣੀ ਕੁਰਬਾਨੀ ਦੀ ਸ਼ਾਂਤੀ ਵਿਖਾ ਸਕਣ ਵਾਲੇ ਅੱਜ ਜਥੇਬੰਦੀ ਦੀ ਬਰਕਤ ਨੂੰ ਭੁਲਾ ਕੇ, ਕੋਈ ਮਿਲਵਾਂ ਫ਼ੈਸਲਾ ਕਰਨ ਤੋਂ ਬਿਨਾ ਹੀ ਕੁਝ ਆਗੂ ਆਪਣੇ ਦਮਗਜੇ ਮਾਰਨ ਲੱਗ ਪਏ। ਜਥੇਬੰਦੀ ਦਾ ਲੱਕ ਟੁੱਟ ਗਿਆ। ਸਿੱਖ-ਜਨਤਾ ਮੂੰਹ ਚੁੱਕ ਕੇ ਲਾਹੌਰ ਕਿਲ੍ਹੇ ਵਿਚ ਡੱਕੇ ਪੰਜਾਹ ਆਗੂਆਂ ਦਾ ਮਿਲਵਾਂ ਸੁਨੇਹਾ ਉਡੀਕ ਰਹੀ ਸੀ। ਪਰ ਬਾਹਰ ਦੇ ਦਮਗਜਿਆਂ ਨੇ ਕਿਲ੍ਹੇ ਦੀ ਆਵਾਜ਼ ਕਿਲ੍ਹੇ ਦੇ ਅੰਦਰ ਹੀ ਨੱਪ ਦਿੱਤੀ। ਅੱਜ ਪਹਿਲਾ ਮੌਕਾ ਸੀ ਕਿ ਜਦੋਂ ਉਹਨਾਂ ਕੋਈ ਮਿਲਵਾਂ ਫ਼ੈਸਲਾ ਦੇਣ ਤੋਂ ਸੰਕੋਚ ਕੀਤਾ। ਇਸ ਦਾ ਨਤੀਜਾ ਇਹ ਨਿਕਲਿਆ ਕਿ ਬਾਹਰ ਪੰਥ ਵਿਚ ਥਾਂ ਥਾਂ ਅੰਦਰੋ-ਅੰਦਰ ਘੋਰ-ਮਸੋਰੇ ਹੋਣ ਲੱਗ ਪਏ। ਪੰਥ ਦੋ ਧੜਿਆਂ ਵਿਚ ਵੰਡਿਆ ਗਿਆ। ਖ਼ਾਲਸਈ ਰਾਜ ਦੀ ਖ਼ਤਮ ਹੁੰਦੀ ਸ਼ਾਨ ਬਾਰੇ ਸ਼ਾਹ ਮੁਹੰਮਦ

ਦਾ ਲਿਖਿਆ ਹੋਇਆ ਹਾਹੁਕਾ ਕਈ ਹਸਰਤ-ਭਰੇ ਦਿਲਾਂ ਵਿਚੋਂ ਬਦੋ-ਬਦੀ ਨਿਕਲ ਕੇ ਹੁਣ ਦੂਜੀ ਵਾਰੀ ਚੇਤਾ ਕਰਾ ਰਿਹਾ ਸੀ ਕਿ:

**ਸ਼ਾਹ ਮੁਹੰਮਦਾ ! ਇਕ ਸਰਕਾਰ ਬਾਝੋਂ,**
**ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।**

ਪਿੰਡ ਪਿੰਡ ਸ਼ਹਿਰ ਸ਼ਹਿਰ ਵਿਚ ਇਹ ਬਹਿਸਾਂ ਚੱਲ ਪਈਆਂ। ਇਕ ਧੜਾ ਆਖੇ ਕਿ ਜਦੋਂ ਸਾਡੇ ਮੁਖੀਆਂ ਨੇ ਗੁਰਦੁਆਰਾ-ਕਾਨੂੰਨ ਕਈ ਮਹੀਨੇ ਲਾ ਕੇ ਆਪ ਬਣਾਇਆ-ਬਣਵਾਇਆ ਹੈ, ਤਾਂ ਈਮਾਨਦਾਰੀ ਨਾਲ ਇਸ ਨੂੰ ਮੰਨਣ ਲਈ ਕਿਉਂ ਤਿਆਰ ਨਹੀਂ ਹੁੰਦੇ। ਦੂਜਾ ਧੜਾ ਆਖਦਾ ਸੀ ਕਿ ਗਵਰਨਰ ਦੀ ਲਾਈ ਹੋਈ ਸ਼ਰਤ ਮੰਨ ਕੇ ਬਾਹਰ ਆਉਣਾ ਗਵਰਨਰ ਦੀ ਲੱਤ ਹੇਠੋਂ ਲੰਘਣ ਵਾਲੀ ਗੱਲ ਹੈ। ਖਹਿ-ਖਹਿ ਵਧਦੀ ਗਈ। ਵੈਰੀ ਦੀਆਂ ਡਾਂਗਾਂ ਤੇ ਗੋਲੀਆਂ ਰਲ ਕੇ ਖਾਣ ਵਾਲੇ ਵੀਰ ਅੱਜ ਆਪੋ ਵਿਚ ਹੀ ਇਕ ਦੂਜੇ ਦੇ ਵੈਰੀ ਬਣਨ ਲੱਗ ਪਏ। ਛੇ ਮਹੀਨੇ ਇਸ ਖੇਹ-ਖੁਆਰੀ ਵਿਚ ਲੰਘ ਗਏ।

੧੯੨੬ ਸਾਲ ਦਾ ਜਨਵਰੀ ਚੜ੍ਹ ਪਿਆ। ਇਤਨੇ ਨੂੰ ਗਵਰਨਰ ਨੇ ਪੰਥ ਦੀ ਟੁੱਟੀ ਹੋਈ ਜਥੇਬੰਦੀ ਉਤੇ ਇਕ ਹੋਰ ਸੱਟ ਮਾਰਨ ਲਈ ਨਵਾਂ ਪੈਂਤੜਾ ਬਦਲ ਲਿਆ। ਐਲਾਨ ਕਰ ਦਿਤੋਸੁ ਕਿ ਗੁਰਦੁਆਰਾ-ਕਾਨੂੰਨ ਮੰਨਣ ਬਾਰੇ ਲਿਖਤੀ ਇਕਰਾਰ ਦੇਣ ਦੀ ਲੋੜ ਨਹੀਂ ਹੈ। ਜਿਹੜਾ ਸਿੱਖ ਸਿਰਫ਼ ਜ਼ਬਾਨੀ ਹੀ ਆਖ ਦੇਵੇ ਉਸ ਨੂੰ ਰਿਹਾ ਕੀਤਾ ਜਾਏਗਾ। ਵੈਰੀ ਜਾਣਦਾ ਸੀ ਕਿ ਸਿੱਖ-ਕੌਮ ਵਿਚ ਫੁੱਟ ਇਤਨੀ ਵਧ ਚੁੱਕੀ ਹੈ ਕਿ ਹੁਣ ਉਹ ਮਿਲ ਕੇ ਇਸ ਢਿੱਲੀ ਕੀਤੀ ਗਈ ਸ਼ਰਤ ਨੂੰ ਭੀ ਮੰਨਣ ਲਈ ਤਿਆਰ ਨਹੀਂ ਹੋਣਗੇ।

ਕਿਲ੍ਹੇ ਵਿਚ ਘੋਰ-ਮਸੋਰੇ ਤਾਂ ਪਹਿਲਾਂ ਹੀ ਸ਼ੁਰੂ ਹੋ ਗਏ ਸਨ। ਹੁਣ ਨਵੇਂ ਐਲਾਨ ਦਾ ਆਸਰਾ ਲੈ ਕੇ ਖੁਲ੍ਹਮ-ਖੁਲ੍ਹਾ ਦੋ ਧੜੇ ਹੋ ਗਏ। ਇਕ ਧੜੇ ਨੇ ਫ਼ੈਸਲਾ ਕਰ ਲਿਆ ਕਿ ਅਸਾਂ ਆਪ ਹੀ ਕਾਨੂੰਨ ਬਣਾਇਆ-ਬਣਵਾਇਆ ਹੈ, ਇਸ ਨੂੰ ਮੰਨਣ ਲਈ ਜ਼ਬਾਨੀ 'ਹਾਂ' ਕਰਨ ਵਿਚ ਕੋਈ ਭੈੜ ਨਹੀਂ ਹੈ। ਕਿਲ੍ਹੇ ਦੇ ਮੁਖੀਆਂ ਦਾ ਮੁਕੱਦਮਾ ਚੱਲਦਿਆਂ ਢਾਈ ਸਾਲ ਹੋ ਚੁੱਕੇ ਸਨ। ੧੫ ਜਨਵਰੀ ਨੂੰ ਉਸੇ ਮੈਜਿਸਟਰੇਟ ਦੇ ਸਾਹਮਣੇ ਗੁਰਦੁਆਰਾ-ਕਾਨੂੰਨ ਉਤੇ ਤੁਰਨ ਦੀ 'ਹਾਂ' ਕਰ ਕੇ ਸ਼੍ਰੋਮਣੀ ਮੁਖੀਆਂ ਦਾ ਇਕ ਧੜਾ ਬਾਹਰ ਆ ਗਿਆ।

ਉਧਰੋਂ ਬਾਹਰ, ਗਵਰਨਰ ਦੀ ਲਾਈ ਸ਼ਰਤ ਬਾਰੇ ਫ਼ੈਸਲਾ ਦੇਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵੱਡਾ ਸਮਾਗਮ ਭੀ ਦੋ ਤਿੰਨ ਦਿਨਾਂ

ਨੂੰ ਹੋਣ ਵਾਲਾ ਸੀ। ਕਿਲ੍ਹੇ ਵਿਚੋਂ ਆਏ ਮੈਂਬਰ ਭੀ ਸ਼ਾਮਲ ਹੋਏ, ਤੇ ਬਹੁ-ਸੰਮਤੀ ਨਾਲ ਫ਼ੈਸਲਾ ਹੋਇਆ ਕਿ ਜ਼ਬਾਨੀ 'ਹਾਂ' ਆਖ ਕੇ ਆਉਣ ਵਿਚ ਕੋਈ ਹਰਜ ਨਹੀਂ।

ਪਰ ਇਹ ਫ਼ੈਸਲਾ ਬਹੁਤ ਪੱਛੜ ਕੇ ਹੋਇਆ। ਧੜੇਬੰਦੀ ਪੱਕੀ ਹੋ ਚੁਕੀ ਹੋਈ ਸੀ। ਇਸ ਫ਼ੈਸਲੇ ਨੂੰ ਮੁਆਫ਼ੀ ਮੰਗਣ ਦੇ ਤੁਲ ਸਮਝਣ ਵਾਲਾ ਧੜਾ ਹੁਣ ਖੁਲ੍ਹਮ-ਖੁਲ੍ਹਾ ਵੱਖ ਹੋ ਗਿਆ। ਇਸ ਦਾ ਨਾਮ 'ਅਕਾਲੀ ਧੜਾ' ਤੇ ਦੂਜੇ ਦਾ ਨਾਮ 'ਮੁਆਫ਼ੀ-ਮੰਗੂ' ਧੜਾ ਪੈ ਗਿਆ। 'ਤੂੰ ਤੂੰ, ਮੈਂ ਮੈਂ' ਦੀ ਅੱਗ ਸਾਰੀ ਕੌਮ ਵਿਚ ਚਮਕ ਪਈ। ਦਰਦੀ ਅਨ-ਮਤੀ ਵੀਰ ਸਾਡੀ ਇਸ ਦਸ਼ਾ ਉਤੇ ਅਫ਼ਸੋਸ ਕਰਦੇ ਸਨ, ਤੇ ਈਰਖਾ-ਵਾਦੀਆਂ ਨੂੰ ਠੱਠੇ ਮਖ਼ੌਲ ਲਈ ਮਸਾਲਾ ਮਿਲ ਗਿਆ। ਸਿੱਖ ਦੀਵਾਨਾਂ ਵਿਚ ਹੁਣ ਧੜੇ ਦਾ ਪਰਚਾਰ ਹੀ ਪ੍ਰਧਾਨ ਹੋ ਗਿਆ। ਧਰਮ ਨਾਲੋਂ ਧੜਾ ਵਧੀਕ ਪਿਆਰਾ ਸਮਝਿਆ ਜਾਣ ਲੱਗ ਪਿਆ। ਇਸ ਹਾਸੋ-ਹੀਣੀ ਹਾਲਤ ਨੂੰ ਵੇਖ ਕੇ ਸੈਂਕੜੇ ਹਜ਼ਾਰਾਂ ਸਿੱਖ ਇਸ ਖਹਿ-ਖਹਿ ਤੋਂ ਅੱਕ ਕੇ ਰਾਧਾ ਸੁਆਮੀ ਸੰਗਤ ਵਿਚ ਜਾ ਰਲੇ। ਪਰ ਧੜੇ ਦੀ ਜਿੱਤ ਦੇ ਆਸ਼ਕਾਂ ਨੂੰ ਗੁਰੂ ਨਾਨਕ ਪਾਤਿਸ਼ਾਹ ਦੀ ਝੋਲੀ ਵਿਚੋਂ ਵਿਛੜ ਰਹੇ ਵੀਰਾਂ ਨੂੰ ਵੇਖ ਕੇ ਕੋਈ ਚੋਭ ਨਹੀਂ ਸੀ ਪੈ ਸਕਦੀ।

## *ਫੁੱਟ ਦੇ ਕਾਰੇ—*

ਤਿੰਨ ਕੁ ਮਹੀਨਿਆਂ ਦੀ ਦੌੜ-ਭੱਜ ਪਿਛੋਂ 'ਅਕਾਲੀ ਧੜੇ' ਦੀ ਅੰਦਰੋ ਅੰਦਰ ਦੀ ਪ੍ਰੇਰਨਾ ਨਾਲ ਜਲ੍ਹਿਆਂ ਵਾਲੇ ਬਾਗ਼ ਅੰਮ੍ਰਿਤਸਰ ਵਿਚ ਇਕ 'ਸਰਬੱਤ ਖ਼ਾਲਸਾ ਕਾਨਫ਼੍ਰੰਸ' ਵੈਸਾਖੀ ਦੇ ਮੌਕੇ ਤੇ ਕੀਤੀ ਗਈ। ਤੇ, ਫ਼ੈਸਲਾ ਕੀਤਾ ਗਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਗੁਰਦੁਆਰਿਆਂ ਦਾ ਪ੍ਰਬੰਧ ਬਦੋ-ਬਦੀ ਮੁਆਫ਼ੀ-ਮੰਗੂ ਪਾਰਟੀ ਤੋਂ ਲੈ ਲਿਆ ਜਾਏ।

ਸੰਨ ੧੯੨੫ ਦੀ ਪਲੇਗ ਦੇ ਕਾਰਨ ਸ਼੍ਰੋਮਣੀ ਕਮੇਟੀ ਦਾ ਦਫ਼ਤਰ ਸ਼ਹਿਰੋਂ ਬਾਹਰ ਸਿੱਖ ਮਿਸ਼ਨਰੀ ਕਾਲਜ ਦੀ ਕੋਠੀ ਵਿਚ ਲਿਆਂਦਾ ਗਿਆ ਸੀ ਤੇ ਅਜੇ ਭੀ ਉਸ ਕੋਠੀ ਵਿਚ ਹੀ ਸੀ। 'ਸਰਬੱਤ ਖ਼ਾਲਸਾ ਕਾਨਫ਼੍ਰੰਸ' ਦੇ ਮਤੇ ਤੋਂ ਕੁਝ ਦਿਨ ਪਿਛੋਂ ਇਕ ਦਿਨ ਕਮੇਟੀ ਦੇ ਜਨਰਲ ਸਕੱਤ੍ਰ ਸਾਹਿਬ ਨੇ ਦਫ਼ਤਰ ਵਿਚ ਆ ਕੇ ਮੈਨੂੰ[੧] ਆਖਿਆ ਕਿ "ਅੱਜ 'ਸਰਬੱਤ ਕਾਨਫ਼੍ਰੰਸ' ਦੇ ਬੰਦਿਆਂ ਨੇ

੧. ਮੈਂ ਜੁਲਾਈ ੧੯੨੧ ਤੋਂ ਸਤੰਬਰ ੧੯੨੬ ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਚ ਮੀਤ ਸਕੱਤ੍ਰ ਰਿਹਾ ਸਾਂ।

ਇਥੇ ਦਫ਼ਤਰ ਦਾ ਚਾਰਜ ਲੈਣ ਆਉਣਾ ਹੈ, ਤੁਸਾਂ ਵੇਲੇ-ਸਿਰ ਲੋੜੀਂਦੀ ਸਿਆਣਪ ਨਾਲ ਸਮੇ ਨੂੰ ਨਜਿੱਠਣਾ ਹੋਵੇਗਾ। ਮੈਂ ਇਥੇ ਨਹੀਂ ਠਹਿਰ ਸਕਦਾ, ਕਿਉਂਕਿ ਉਹਨਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਭੀ ਕਬਜ਼ਾ ਕਰਨ ਆਉਣਾ ਹੈ ਤੇ ਮੇਰਾ ਉਥੇ ਹੋਣਾ ਜ਼ਰੂਰੀ ਹੈ। ਮੈਂ ਸ਼ਹਿਰੋਂ ਟੈਲੀਫ਼ੋਨ ਰਾਹੀਂ ਜ਼ਰੂਰੀ ਖ਼ਬਰਾਂ ਭਿਜਵਾਣ ਦਾ ਪ੍ਰਬੰਧ ਕਰਦਾ ਰਹਾਂਗਾ।"

ਇਹ ਆਖ ਕੇ ਜਨਰਲ ਸਕੱਤ੍ਰ ਸਾਹਿਬ ਸ਼ਹਿਰ ਨੂੰ ਚਲੇ ਗਏ, ਤੇ ਮੈਂ ਦਫ਼ਤਰ ਦੇ ਜ਼ਰੂਰੀ ਕਾਗ਼ਜ਼-ਪੱਤਰ ਰਜਿਸਟਰ ਆਦਿਕ ਥਾਂ-ਸਿਰ ਸੰਭਾਲਣੇ ਸ਼ੁਰੂ ਕਰ ਦਿੱਤੇ। ਲੌਢੇ ਵੇਲੇ ਟੈਲੀਫ਼ੋਨ ਤੇ ਖ਼ਬਰ ਆ ਗਈ ਕਿ ਚਾਰਜ ਲੈਣ ਵਾਸਤੇ ਪੰਜ ਸਿੰਘ ਘੰਟਾ-ਘਰ ਤੋਂ ਟਾਂਗਿਆਂ ਤੇ ਚੜ੍ਹ ਕੇ ਦਫ਼ਤਰ ਵਲ ਨੂੰ ਚੱਲ ਪਏ ਹਨ। ਮੈਂ ਦਫ਼ਤਰ ਦੇ ਕਲਰਕ-ਸਾਥੀਆਂ ਨੂੰ ਨਾਲ ਲੈ ਕੇ ਕੋਠੀ ਤੋਂ ਬਾਹਰ ਉਹਨਾਂ ਦੇ ਆਦਰ-ਸਤਿਕਾਰ ਲਈ ਆ ਖਲੋਤਾ। ਗਰਮੀ ਦੀ ਰੁੱਤ ਸੀ। ਅੰਦਰ ਲਿਆ ਕੇ ਉਹਨਾਂ ਨੂੰ ਠੰਢਾ ਜਲ ਛਕਾਇਆ ਤੇ ਸ਼ਰਬਤ ਆਦਿਕ ਦੀ ਸੇਵਾ ਪੁੱਛੀ। ਘੰਟੇ ਕੁ ਪਿਛੋਂ ਫਿਰ ਟੈਲੀਫ਼ੋਨ ਆ ਗਿਆ ਕਿ ਸ਼ਹਿਰੋਂ ਚਾਲੀ ਕੁ ਬੰਦੇ ਡਾਂਗਾਂ ਸੋਟੇ ਲੈ ਕੇ ਕਮੇਟੀ ਦੇ ਦਫ਼ਤਰ ਨੂੰ ਚੱਲ ਪਏ ਹਨ। ਉਹ ਸਾਰੇ ਸੱਜਣ ਪੈਦਲ ਆਏ। ਸੋ, ਉਹਨਾਂ ਦੇ ਅੱਪੜਨ ਤੋਂ ਪਹਿਲਾਂ ਉਹਨਾਂ ਦੇ ਸੁਆਗਤ ਲਈ ਭੀ ਯੋਗ ਪ੍ਰਬੰਧ ਕਰ ਲਿਆ। ਇਥੋਂ ਦੀ ਕਹਾਣੀ ਨੂੰ ਵਧੀਕ ਲਮਕਾਣ ਦੀ ਲੋੜ ਨਹੀਂ। ਮੁੱਕਦੀ ਗੱਲ, ਜਿਵੇਂ ਮੈਥੋਂ ਸਰ-ਬਣ ਆਇਆ, ਮੈਂ ਚਾਰਜ ਦੇਣ ਵਲੋਂ ਉਹਨਾਂ ਨੂੰ ਟਾਲ-ਮਟੋਲੇ ਵਿਚ ਹੀ ਰੱਖਿਆ, ਉਹ ਮੇਰੇ ਸਿਰ ਭੀ ਨਾ ਆਏ। ਉਸ ਰਾਤ ਉਹ ਸਾਰੇ ਉਥੇ ਕੋਠੀ ਵਿਚ ਹੀ ਰਹੇ। ਮੈਂ ਪ੍ਰਸ਼ਾਦ ਵਾਸਤੇ ਬੇਨਤੀ ਕੀਤੀ, ਪਰ ਉਹਨਾਂ ਦੇ ਜਥੇਦਾਰ ਨੇ ਕਿਹਾ ਕਿ ਇਤਨਿਆਂ ਵਾਸਤੇ ਇਥੇ ਪ੍ਰਬੰਧ ਕਰਨਾ ਔਖਾ ਹੈ, ਸਾਡੇ ਲਈ ਪਰਸ਼ਾਦੇ ਸ਼ਹਿਰੋਂ ਹੀ ਆਉਣਗੇ। ਦੋਹੀਂ ਪਾਸੀਂ ਗੱਲ-ਬਾਤ ਵਿਚ ਰਵੱਈਆ ਭਰਾਵਾਂ ਵਾਲਾ ਹੀ ਰਿਹਾ, ਕੋਈ ਦੁਰਘਟਨਾ ਨਾ ਹੋਈ। ਉਂਜ ਸ਼ਾਮ ਵੇਲੇ ਜਥੇਦਾਰ ਨੇ ਹੱਸ ਕੇ ਮੈਨੂੰ ਜਤਾ ਦਿੱਤਾ ਕਿ ਤੂੰ ਮੋਮੋਠਗਣੀਆਂ ਗੱਲਾਂ ਕਰ ਕੇ ਹੁਣ ਤਕ ਤਾਂ ਸਾਨੂੰ ਠੱਗ ਲਿਆ। ਹੱਛਾ, ਦਿਨੇ ਵੇਖੀ ਡਿੱਠੀ ਜਾਏਗੀ।

ਅਗਲਾ ਦਿਨ ਹੋਇਆ। ਸੂਰਜ ਚੋਖਾ ਚੜ੍ਹ ਆਇਆ ਸੀ। ਕਬਜ਼ਾ ਕਰਨ ਆਏ ਜਥੇ ਦੇ ਬੰਦਿਆਂ ਨੇ ਮੂੰਹ ਜੋੜਨੇ ਸ਼ੁਰੂ ਕਰ ਦਿੱਤੇ। ਘੋਰ-ਮਸੋਰਾ ਹੋਣ ਲੱਗ ਪਿਆ। ਇਸ਼ਾਰਿਆਂ ਨਾਲ ਗੱਲਾਂ ਸ਼ੁਰੂ ਹੋ ਗਈਆਂ। ਸ਼ਹਿਰ ਵਲ ਭੀ ਕਈ ਸੱਜਣਾਂ ਦੀ ਆਵਾ-ਜਾਈ ਚਲ ਪਈ। ਇਉਂ ਮਲੂਮ ਹੁੰਦਾ ਸੀ ਜਿਵੇਂ ਸ਼ਹਿਰ

ਵਲੋਂ ਕਿਸੇ ਦੇ ਹੁਕਮ ਦੀ ਜਾਂ ਕਿਸੇ ਘਟਨਾ ਦੀ ਉਡੀਕ ਕਰ ਰਹੇ ਸਨ। ਇਤਨੇ ਨੂੰ ਇਕ ਸੱਜਣ ਸ਼ਹਿਰੋਂ ਚੰਗੇ ਚੋਖੇ ਜੰਦਰੇ ਲੈ ਕੇ ਆ ਗਿਆ। ਜਥੇਦਾਰ ਨੇ ਮੈਨੂੰ ਸੱਦਿਆ ਤੇ ਮੇਰੇ ਸਾਹਮਣੇ ਦਫ਼ਤਰ ਦੇ ਦਰਵਾਜ਼ਿਆਂ ਨੂੰ ਸਾਡੇ ਵੱਜੇ ਜੰਦਰਿਆਂ ਦੇ ਨਾਲ ਨਾਲ ਉਹਨਾਂ ਆਪਣੇ ਜੰਦਰੇ ਭੀ ਮਾਰ ਦਿੱਤੇ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਾਲ ਹੀ ਝੂਠੇ ਬਜ਼ਾਰ ਨੂੰ ਚੜ੍ਹਦੀਆਂ ਉੱਚੀਆਂ ਪੌੜੀਆਂ ਦੇ ਨਾਲ ਦੇ ਪਹਿਲੇ ਹੀ ਬੁੰਗੇ ਵਿਚ ਸ੍ਰੀ ਦਰਬਾਰ ਸਾਹਿਬ ਦੀ ਅਸਥਾਨਕ ਕਮੇਟੀ ਦਾ ਦਫ਼ਤਰ ਹੁੰਦਾ ਸੀ। ਉਸ ਵਿਚ ਟੈਲੀਫ਼ੋਨ ਲੱਗਾ ਹੁੰਦਾ ਸੀ। ਟੈਲੀਫ਼ੋਨ ਦੇ ਪਾਸ ਬੈਠਾ ਬੰਦਾ ਬੁੰਗੇ ਦੀ ਬਾਰੀ ਵਿਚੋਂ ਦੀ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸਾਹਮਣੇ ਦੇ ਖੁੱਲ੍ਹੇ ਚੌਕ ਨੂੰ ਚੰਗੀ ਤਰ੍ਹਾਂ ਵੇਖ ਸਕਦਾ ਸੀ।

ਦਫ਼ਤਰ ਦਾ ਕਬਜ਼ਾ ਲੈਣ ਆਏ ਸੱਜਣਾਂ ਨੇ ਸਾਡੇ ਟੈਲੀਫ਼ੋਨ ਦੇ ਕਮਰੇ ਉਤੇ ਭੀ ਕਬਜ਼ਾ ਕਰਨ ਦੀ ਕੋਸ਼ਿਸ ਕੀਤੀ, ਪਰ ਮੈਂ ਉਸ ਕਮਰੇ ਵਿਚੋਂ ਬਾਹਰ ਨਿਕਲਣ ਤੋਂ ਇਨਕਾਰ ਕਰ ਦਿੱਤਾ, ਤੇ ਉਨ੍ਹਾਂ ਇਸ ਨਿੱਕੇ ਜਿਹੇ ਖ਼ਾਲੀ ਕਮਰੇ ਨੂੰ ਜੰਦਰਾ ਮਾਰਨ ਲਈ ਅੜਨਾ ਗ਼ੈਰ-ਜ਼ਰੂਰੀ ਸਮਝਿਆ। ਟੈਲੀਫ਼ੋਨ ਦੀ ਘੰਟੀ ਖੜਕ ਗਈ। ਇਹ ਸਨੇਹਾ ਅਸਥਾਨਕ ਕਮੇਟੀ ਦੇ ਦਫ਼ਤਰੋਂ ਆ ਰਿਹਾ ਸੀ। ਮੈਂ ਸੁਣਨਾ ਸ਼ੁਰੂ ਕਰ ਦਿੱਤਾ। ਕਮੇਟੀ ਦੇ ਜਨਰਲ ਸਕੱਤ੍ਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਰੇ ਗ੍ਰੰਥੀ ਸੇਵਾਦਾਰ ਤਖ਼ਤ ਸਾਹਿਬ ਤੇ ਬੈਠੇ ਹੋਏ ਸਨ। ਸਾਹਮਣੇ ਦਾ ਸਾਰਾ ਚੌਕ ਸ਼ਰਧਾ-ਭੇਟ ਲੈ ਕੇ ਆਏ ਸਿੰਘਾਂ ਨਾਲ ਭਰਿਆ ਹੋਇਆ ਸੀ। ਮੁਆਫ਼ੀ-ਮੰਗੂ ਜਥੇ ਦੇ ਪ੍ਰਬੰਧ ਨੂੰ ਮੁਕਾਣ ਦੀ ਉਡੀਕ ਹੋ ਰਹੀ ਸੀ ਕਿਉਂਕਿ ਇਹਨਾਂ ਦੇ ਇਥੇ ਬੈਠਣ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਹੱਤਕ ਹੋ ਰਹੀ ਸੀ।

ਅਚਨ-ਚੇਤ ਠਾਹ ਠਾਹ ਹੋਣਾ ਸ਼ੁਰੂ ਹੋ ਗਿਆ। ਚੌਕ ਵਿਚ ਖਲੋਤੇ ਸ਼ਰਧਾਲੂ ਸਿੰਘ ਬਹਾਦਰਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਇੱਟਾਂ ਵੱਟੇ ਮਾਰਨੇ ਸ਼ੁਰੂ ਕਰ ਦਿੱਤੇ। ਇਹ ਵੱਟੇ ਭੇਟਾ ਦੇ ਤੌਰ ਤੇ ਉਹ ਪਹਿਲਾਂ ਹੀ ਜੇਬਾਂ ਵਿਚ ਪਾ ਕੇ ਲਿਆਏ ਹੋਣਗੇ। ਤਖ਼ਤ ਸਾਹਿਬ ਦਾ ਸੰਗ-ਮਰਮਰੀ ਜੰਗਲਾ ਟੁੱਟ ਗਿਆ। ਤਖ਼ਤ ਸਾਹਿਬ ਦੇ ਇਕ ਥੰਮ੍ਹੇ ਉਤੇ ਜੜ੍ਹੀ ਹੋਈ ਤਸਵੀਰ ਦਾ ਸ਼ੀਸ਼ਾ ਚੂਰ-ਚੂਰ ਹੋ ਗਿਆ। ਸ਼ਬਦ ਦੀ ਘਨਘੋਰ ਦੇ ਥਾਂ 'ਫੜ ਲੌ, ਮਾਰ ਦਿਉ' ਤੇ ਹੋਰ ਕ੍ਰੋਧ-ਭਰੀਆਂ ਕਈ ਕਿਸਮ ਦੀਆਂ ਗੰਦੀਆਂ ਗਾਲ੍ਹਾਂ ਨਾਲ ਅਕਾਸ਼ ਗੂੰਜ ਉੱਠਿਆ। ਕੁਝ ਮਨਚਲੇ ਦਲੇਰ ਸਿੰਘ ਤਖ਼ਤ ਸਾਹਿਬ ਦੇ ਹੇਠਲੇ ਨੀਵੇਂ ਥੜ੍ਹੇ ਤੋਂ ਛਾਲਾਂ ਮਾਰ ਕੇ ਉੱਪਰ ਜਾ ਚੜ੍ਹੇ। ਸ੍ਰੀ ਤਖ਼ਤ ਸਾਹਿਬ ਦੇ ਉਤੇ ਹੀ ਡਾਂਗਾਂ ਨਾਲ

ਮਾਰ-ਕੁਟਾਈ ਸ਼ੁਰੂ ਹੋ ਗਈ। ਜਨਰਲ ਸਕੱਤ੍ਰ ਸਾਹਿਬ ਨੂੰ ਖ਼ਾਸ ਨਿਸ਼ਾਨਾ ਬਣਾਇਆ ਗਿਆ। ਡਾਂਗਾਂ ਇਉਂ ਵਰ੍ਹਦੀਆਂ ਸਨ ਜਿਵੇਂ ਛੱਲੀਆਂ ਕੁੱਟੀਆਂ ਜਾ ਰਹੀਆਂ ਹਨ। 'ਸਿੰਘ ਸੂਰਮਿਆਂ' ਨੇ ਇਸ 'ਪੰਥ ਵੈਰੀ' ਨੂੰ ਆਪਣੇ ਵਲੋਂ ਮੁਕਾ ਦਿਤਾ।

ਜਿਸ ਕਲਗੀਆਂ ਵਾਲੇ ਪਾਤਿਸ਼ਾਹ ਨੇ ਆਪਣੇ ਪਿਆਰੇ ਬੱਚਿਆਂ ਦੇ ਪਵਿੱਤਰ ਲਹੂ ਨਾਲ ਸਿੰਜ ਕੇ ਪਾਲੇ ਹੋਏ ਖ਼ਾਲਸਾ ਪੰਥ ਦੇ ਪ੍ਰਤੀਨਿਧ ਜਥੇ ਅਕਾਲੀ ਦਲ ਦੇ ਗੁਰਦੁਆਰਿਆਂ ਦੀ ਪਵਿੱਤਰਤਾ ਸੰਬੰਧੀ ਲਏ ਪ੍ਰਣ ਨੂੰ ਤੋੜ ਨਿਬਾਹੁਣ ਲਈ ਕਈ ਤਰ੍ਹਾਂ ਦੇ ਕੌਤਕ ਵਰਤਾ ਕੇ ਖ਼ਾਲਸੇ ਦੀ ਲਾਜ[1] ਰੱਖੀ ਸੀ, ਹਾਂ, ਉਸ ਸਤਿਗੁਰੂ ਪਾਤਿਸ਼ਾਹ ਦੀ ਬਰਕਤ ਨਾਲ ਜਿੱਤ ਕੇ ਉਸ ਦਿਨ ਉਸ ਲਾਡਲੀ ਅਕਾਲੀ ਫ਼ੌਜ ਦੇ ਕੁਝ ਵੀਰਾਂ ਨੇ, ਸ਼ੁਕਰੀਏ ਵਜੋਂ ਕਹਿ ਲਵੋ, ਪੂਰੇ ਆਦਰ-ਸਤਿਕਾਰ ਨਾਲ ਇੱਟ-ਵੱਟਿਆਂ ਦੀ ਸ਼ਰਧਾ-ਭੇਟ ਸ੍ਰੀ ਅਕਾਲ ਤਖ਼ਤ ਸਾਹਿਬ ਅੱਗੇ ਪੇਸ਼ ਕੀਤੀ।

ਮਈ ੧੯੨੬ ਦੀ ਉਸ ਘਟਨਾ ਦੇ ਸੰਬੰਧ ਵਿਚ ਇਹ ਦੰਦ-ਕਥਾ ਭੀ ਹੁੰਦੀ ਰਹੀ ਸੀ ਕਿ ਇਕੋ ਪਿਤਾ ਦੇ ਇਨ੍ਹਾਂ ਘੁਲ-ਮਰਦੇ ਪੁੱਤਰਾਂ ਨੂੰ ਵਧੀਕ ਖ਼ੂਨ-ਖ਼ਰਾਬੇ ਤੋਂ ਬਚਣ ਲਈ ਪੁਲਸ ਬੂਟਾਂ ਸਮੇਤ ਅੰਦਰ ਆ ਗਈ ਸੀ। ਲੋਕ ਛਿੱਥੇ ਪੈ ਪੈ ਕੇ ਆਖਦੇ ਸਨ ਕਿ ਪੁਲਸ ਨੇ ਬੂਟਾਂ ਸਮੇਤ ਅੰਦਰ ਆ ਕੇ ਸ੍ਰੀ ਦਰਬਾਰ ਸਾਹਿਬ ਦੀ ਹੱਤਕ ਕੀਤੀ ਹੈ।

ਪਿਆਰ-ਸਤਿਕਾਰ ਦੀ ਖੇਡ ਅਨੋਖੀ ਹੀ ਹੈ, ਜੋ ਅਜਿਹੇ "ਆਸ਼ਕ" ਹੀ ਸਮਝ ਸਕਦੇ ਹਨ। ਪਰ ਸਿਆਣੇ ਆਖਦੇ ਹਨ ਕਿ ਵੈਰੀ ਦੀ ਤਲਵਾਰ ਦਾ ਲੱਗਾ ਜ਼ਖ਼ਮ ਤਾਂ ਛੇਤੀ ਰਾਜ਼ੀ ਹੋ ਸਕਦਾ ਹੈ, ਪਰ ਸੱਜਣ ਦੇ ਮਾਰੇ ਹੋਏ ਫੁੱਲ ਦੀ ਚੋਟ ਦੀ ਪੀੜ ਸਾਰੀ ਉਮਰ ਨਹੀਂ ਜਾਂਦੀ।

---

੧. ਗੁਰੂ ਕੇ ਬਾਗ਼ ਦਾ ਮੋਰਚਾ ਵੇਖਣ ਵਾਲਿਆਂ ਨੂੰ ਅਜੇ ਤਕ ਉਹ ਲੂੰ-ਕੰਡੇ ਕਰਨ ਵਾਲੀਆਂ ਘਟਨਾਵਾਂ ਭੁੱਲੀਆਂ ਨਹੀਂ ਹਨ।